ਅੰਤਰ ਭਾਰਤੀ ਪੁਸਤਕਮਾਲਾ

# ਚੋਣਵੇਂ ਪੰਜਾਬੀ ਇਕਾਂਗੀ

ਸੰਪਾਦਕ
ਡਾ. ਅਤਰ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-1578-1

ਪਹਿਲਾ ਸੰਸਕਰਣ 1973 (ਸ਼ੱਕ ਸੰਮਤ 1894)
ਚੋਥਾ ਸੰਸਕਰਣ 1995 (ਸ਼ੱਕ ਸੰਮਤ 1917)

**Chonven Punjabi Ekangi** (***Original Punjabi***)
**ਮੁੱਲ : 41.00**
ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ - 110016 ਵਲੋਂ ਪ੍ਰਕਾਸ਼ਿਤ।

# ਤਤਕਰਾ

# ਪੰਜਾਬੀ ਇਕਾਂਗੀ

ਪੰਜਾਬੀ ਨਾਟਕ ਤੇ ਰੰਗ ਮੰਚ, ਪੰਜਾਬ ਦੀ ਸਾਂਸਕ੍ਰਿਤਕ ਪੁਨਰ-ਜਾਗ੍ਰਿਤੀ ਦੇ ਦੂਜੇ ਚਰਣ ਦੀ ਦੇਣ ਹਨ। ਪੰਜਾਬ ਉਤੇ ਬਰਤਾਨਵੀ ਸਾਮਰਾਜ ਦੀ ਵਿਜੈ ਅਤੇ ਉਸ ਦੇ ਫਲਸਰੂਪ ਪੱਛਮੀ ਸਭਿਅਤਾ ਅਤੇ ਸਭਿਆਚਾਰ ਨਾਲ ਪੰਜਾਬ ਦੇ ਸੰਪਰਕ ਵਿਚੋਂ ਉਨ੍ਹੀਵੀਂ ਸਦੀ ਦੇ ਪਿਛਲੇ ਮੱਧ ਵਿਚ ਇਸ ਪੁਨਰ-ਜਾਗ੍ਰਿਤੀ ਦਾ ਅੰਕੁਰ ਫੁਟਿਆ। ਪੰਜਾਬ ਦੀ ਸੰਸਕ੍ਰਿਤੀ ਦੇ ਪੁਨਰ-ਜਾਗਰਣ ਦਾ ਪਹਿਲਾ ਦੌਰ ਮੱਧ ਕਾਲ ਵਿਚ ਰਾਜਸੀ ਤੇ ਰਹੱਸਵਾਦੀ ਇਸਲਾਮ ਦੇ ਪ੍ਰਵੇਸ਼ ਅਤੇ ਸਿੱਖ ਧਰਮ ਦੇ ਉਦੈ ਨਾਲ ਆਰੰਭ ਹੋਇਆ। ਇਸ ਦੌਰ ਵਿਚ ਪੰਜਾਬ ਵਿਚ ਧਰਮ, ਦਰਸ਼ਨ, ਕਾਵਿ, ਸੰਗੀਤ, ਚਿਤਰਕਾਰੀ ਅਤੇ ਭਵਨ-ਕਲਾ ਦੇ ਖੇਤਰਾਂ ਵਿਚ ਤਾਂ ਜਾਨਦਾਰ ਤੇ ਸ਼ਕਤੀਸ਼ਾਲੀ ਲਹਿਰਾਂ ਉਤਪੰਨ ਹੋਈਆ ਅਤੇ ਵਿਗਸੀਆਂ, ਪਰ ਨਿਰਤ ਤੇ ਨਾਟਕ ਦੇ ਦਰਸ਼ਨੀ ਕਲਾ-ਰੂਪ ਅਣਗੌਲੇ ਹੀ ਰਹਿ ਗਏ। ਦਰਸ਼ਨ, ਕਾਵਿ, ਸੰਗੀਤ, ਚਿਤਰਕਾਰੀ ਅਤੇ ਭਵਨ-ਕਲਾ ਵਿਚ ਵੀ ਪ੍ਰੇਰਨਾ ਦਾ ਸੋਮਾ ਧਰਮ ਹੀ ਸੀ, ਰਾਜ ਨਹੀਂ ਅਤੇ ਮੱਧ ਕਾਲ ਦੇ ਪੰਜਾਬ ਵਿਚ ਇਨ੍ਹਾਂ ਦੇ ਵਿਕਾਸ ਉਤੇ ਧਰਮ ਦੀ ਛਾਪ ਬੜੀ ਡੂੰਘੀ ਹੈ। ਪੰਜਾਬ ਦੇ ਇਤਿਹਾਸ ਦੇ ਮੱਧ ਕਾਲ ਵਿਚ ਨਾ ਇਸਲਾਮ ਦੀ ਕੋਈ ਨਾਟਕ ਕਲਾ ਵਿਚ ਵਿਸ਼ੇਸ਼ ਰੁਚੀ ਸੀ, ਨਾ ਸਿੱਖ ਮੱਤ ਹੀ ਇਸ ਲਈ ਉਤਸ਼ਾਹਵਾਨ ਸੀ। ਸੱਚੀ ਗੱਲ ਤਾਂ ਇਹ ਹੈ ਕਿ ਸਿੱਖ ਗੁਰੂ ਸਾਹਿਬਾਨ ''ਨਾਟਕ ਚੇਟਕ'' ਨੂੰ ''ਕੁਕਾਜ'' ਹੀ ਮੰਨਦੇ ਸਨ।

ਸੰਸਕ੍ਰਿਤ ਨਾਟਕ ਦੀ ਪਰੰਪਰਾ ਦੇ ਪਤਣ ਪਿਛੋਂ ਲੰਮੇਂ ਸਮੇਂ ਤਕ ਪੰਜਾਬ ਵਿਚ ਕੇਵਲ ਲੋਕ-ਨਾਟਕੀ ਪਧਤੀਆਂ ਜਿਵੇਂ ਸਵਾਂਗ, ਨਕਲਾਂ ਰਾਸਾਂ ਤੇ ਲੀਲਾਵਾਂ ਹੀ ਪ੍ਰਧਾਨ ਰਹੀਆਂ ਹਨ। ਗੁਰੂ ਚੇਲੇ ਦੇ ਸਵਾਂਗਾਂ ਜਾਂ ਕ੍ਰਿਸ਼ਨ ਤੇ ਰਾਮ ਲੀਲਾਵਾਂ ਦੇ ਪਰਿਚਲਨ ਦੀ ਗਵਾਹੀ ਤਾ ਗੁਰੂ ਨਾਨਕ ਦੇਵ ਜੀ ਨੇ ਵੀ ਭਰੀ ਹੈ :

''ਵਾਇਨਿ ਚੇਲੇ ਨਚਨਿ ਗੁਰ।। ਪੈਰ ਹਲਾਇਨਿ ਫੇਰਨਿ ਸਿਰ।।
ਉਡਿ ਉਡਿ ਰਾਵਾ ਝਾਟੈ ਪਾਇ।। ਵੇਖੈ ਲੋਕੁ ਹਸੈ ਘਰਿ ਜਾਇ।।
ਰੋਟੀਆ ਕਾਰਣਿ ਪੂਰਹਿ ਤਾਲ।। ਆਪੁ ਪਛਾੜਹਿ ਧਰਤੀ ਨਾਲਿ।।
ਗਾਵਨਿ ਗੋਪੀਆ ਗਾਵਨਿ ਕਾਨ੍ਹ।। ਗਾਵਨਿ ਸੀਤਾ ਰਾਜੇ ਰਾਮ।।
...............
...............
ਨਚਣੁ ਕੁਦਣੁ ਮਨ ਕਾ ਚਾਉ।। ਨਾਨਕ ਜਿਨ੍ਹ ਮਨਿ ਭਉ ਤਿਨਾ ਮਨਿ ਭਾਉ।।

(ਆਦਿ ਗ੍ਰੰਥ, ਪੰਨਾ 465)

ਰਾਜ ਦਰਬਾਰ ਦੀ ਸਰਪ੍ਰਸਤੀ ਤੋਂ ਵੰਚਿਤ, ਧਰਮ ਸਾਧਨਾ ਦੇ ਮੰਡਲਾਂ ਤੋਂ ਬਾਹਰ ਇਹ ਲੋਕ-ਨਾਟਕੀ ਰੂਪ, ਪੰਜਾਬ ਵਿਚ ਜਿਵੇਂ ਕਿਵੇਂ ਜੀਊਂਦੇ ਤਾਂ ਰਹੇ, ਪਰ ਇਕ ਕਲਾ ਪਰੰਪਰਾ ਦੇ ਰੂਪ ਵਿਚ ਇਨ੍ਹਾਂ ਨੇ ਕੋਈ ਵਿਕਾਸ ਨਾ ਕੀਤਾ। ਨਾ ਤਾਂ ਸਮਕਾਲੀ ਸਾਹਿਤਕ

ਪਰੰਪਰਾ ਨਾਲ ਇਨ੍ਹਾਂ ਦਾ ਕੋਈ ਸੰਬੰਧ ਹੈ ਹੀ ਸੀ, ਨਾ ਅਜਿਹਾ ਕੋਈ ਸਬੰਧ ਸਥਾਪਿਤ ਕਰਨ ਦਾ ਕੋਈ ਯਤਨ ਹੀ ਕਿਸੇ ਨੇ ਕੀਤਾ। ਨਾ ਕੇਵਲ ਇਨ੍ਹਾਂ ਕਲਾ ਪੱਧਤੀਆਂ ਦੀ ਸਮਾਜਕ ਮਾਨਤਾ ਹੀ ਲਗਭਗ ਸਮਾਪਤ ਹੋ ਗਈ. ਸਗੋਂ ਇਨ੍ਹਾਂ ਦੇ ਕਲਾਕਾਰਾਂ ਦਾ ਸਮਾਜ ਵਿਚ ਸਥਾਨ ਭੰਡਾਂ, ਮਰਾਸੀਆਂ, ਕਲੌਂਤਾਂ ਤੇ ਰਾਸਧਾਰੀਆਂ ਦੀ ਨੀਵੀਂ ਪੱਧਰ ਤਕ ਪੁਜ ਗਿਆ। ਇਹ ਸਥਿਤੀ ਪੰਜਾਬ ਵਿਚ ਬਰਤਾਨਵੀ ਸ਼ਾਸਕ ਪ੍ਰਭੁਤਾ ਕਾਇਮ ਹੋ ਜਾਣ ਤੇ ਪੱਛਮ ਦੇ ਅਨੇਕਾਂ ਦਿਸਦੇ ਅਣਦਿਸਦੇ ਪ੍ਰਭਾਵਾਂ ਹੇਠ ਪੰਜਾਬ ਦੀ ਸਾਂਸਕ੍ਰਿਤਕ ਪੁਨਰ ਜਾਗ੍ਰਿਤੀ ਦਾ ਦੂਜਾ ਕਾਂਡ ਆਰੰਭ ਹੋਣ ਤਕ ਬਣੀ ਰਹੀ।

ਉਨ੍ਹੀਵੀਂ ਸਦੀ ਦੇ ਮੱਧ ਵਿਚ ਉਠੀ ਨਵ-ਜਾਗ੍ਰਿਤੀ ਦੀ ਲਹਿਰ ਦੋ-ਮੁਖੀ ਸੀ। ਇਸ ਦਾ ਇਕ ਪੱਖ ਜੇ ਆਧੁਨਿਕੀਕਰਨ (modernization) ਦਾ ਸੀ ਤਾਂ ਦੂਜਾ ਪੁਨਰ-ਸਥਾਪਨਾਵਾਦੀ (revivalist) ਸੀ। ਜਦੋਂ ਪੰਜਾਬ ਨੂੰ ਬ੍ਰਿਟਿਸ਼ ਭਾਰਤ ਵਿਚ ਸੰਮਿਲਿਤ ਕੀਤਾ ਗਿਆ ਉਦੋਂ ਤਕ ਭਾਰਤ ਵਿਚ ਅੰਗਰੇਜ਼ਾਂ ਨੂੰ ਪ੍ਰਵੇਸ਼ ਕੀਤਿਆਂ ਲਗਭਗ ਦੋ ਸਦੀਆਂ ਬੀਤ ਚੁੱਕੀਆਂ ਸਨ ਤੇ ਭਾਰਤ ਵਿਚ ਆਪਣਾ ਸ਼ਾਸਨ ਸਥਾਪਤ ਕੀਤਿਆਂ ਲਗਭਗ ਇਕ। ਇਸ ਲਈ ਜੇ ਇਕ ਪਾਸੇ ਪੱਛਮੀ ਸੰਸਕ੍ਰਿਤੀ ਨੂੰ ਭਾਰਤ ਵਿਚ ਗ੍ਰਹਿਣ ਕਰਨ ਦੀ ਪ੍ਰਕ੍ਰਿਆ ਆਰੰਭ ਹੋ ਚੁੱਕੀ ਸੀ ਤਾਂ ਦੂਜੇ ਪਾਸੇ ਇਸ ਸੰਸਕ੍ਰਿਤੀ ਦੇ ਵਿਰੋਧ ਵਿਚ ਆਪਣੀ ਪ੍ਰਾਚੀਨ ਸੰਸਕ੍ਰਿਤੀ ਦੀ ਵਡਿਆਈ ਨੂੰ ਪਛਾਣਨ ਅਤੇ ਜਤਲਾਣ ਦੀ ਲਹਿਰ ਵੀ ਜ਼ੋਰ ਫੜ ਚੁੱਕੀ ਸੀ। ਪਹਿਲੀ ਰੁਚੀ ਆਧੁਨਿਕੀਕਰਣ ਦੀ ਸੀ, ਦੂਜੀ ਪੁਨਰ-ਸਥਾਪਨਾਵਾਦ ਦੀ।

ਪੁਨਰ-ਸਥਾਪਨਾਵਾਦੀ ਰੁਚੀ ਅਧੀਨ ਪਹਿਲੋ-ਪਹਿਲ ਪੰਜਾਬੀ ਵਿਚ ਸੰਸਕ੍ਰਿਤ ਨਾਟਕਾਂ ਦੇ ਉਲਥੇ ਕੀਤੇ ਗਏ ਤੇ ਫਿਰ ਸੰਸਕ੍ਰਿਤ ਨਾਟਕ ਦੀ ਰੂੜ੍ਹੀ ਅਨੁਸਾਰ ਮੌਲਿਕ ਨਾਟਕ ਰਚਨਾ ਆਰੰਭ ਹੋਈ। ਉਲਥਾਕਾਰਾ ਵਿਚ ਡਾ. ਚਰਨ ਸਿੰਘ (ਕਾਲੀਦਾਸ ਰਚਿਤ "ਸ਼ਕੁੰਤਲਾ") ਤੇ ਮਾਨ ਸਿੰਘ ("ਵਿਕ੍ਰਮੋਰਵਸ਼ੀ") ਦੇ ਨਾਂ ਉਘੇ ਹਨ। ਭਾਈ ਵੀਰ ਸਿੰਘ (1872-1957) ਬਾਵਾ ਬੁਧ ਸਿੰਘ (1781-1931) ਬ੍ਰਿਜ ਲਾਲ ਸ਼ਾਸਤਰੀ (1891- ) ਤੇ ਲਾਲਾ ਕ੍ਰਿਪਾ ਸਾਗਰ (1875-1939) ਨੇ ਸੰਸਕ੍ਰਿਤ ਨਾਟਕ ਦੀਆਂ ਲੀਹਾਂ ਤੇ ਮੌਲਿਕ ਨਾਟਕਾਂ ਦੀ ਰਚਨਾ ਕੀਤੀ। ਪਰ ਇਨ੍ਹਾਂ ਵਿਚੋਂ ਕਿਸੇ ਵੀ ਨਾਟਕਕਾਰ ਨੇ ਆਪਣੀਆ ਕਿਰਤਾ ਨੂੰ ਰੰਗ ਮੰਚ ਉਤੇ ਪੇਸ਼ ਕਰਨ ਦੀ ਚੇਸ਼ਟਾ ਨਾ ਕੀਤੀ।

ਸੰਸਕ੍ਰਿਤ ਸਾਹਿੱਤ ਦੇ ਪ੍ਰਾਚੀਨ ਕਾਲ ਵਿਚ ਇਕਾਗੀ ਨਾਟਕ ਦੀ ਰਚਨਾ ਹੁੰਦੀ ਰਹੀ ਹੈ, ਜਿਵੇਂ ਕਿ ਭਾਸ ਰਚਿਤ ਇਕਾਂਗੀਆਂ "ਦੂਤਿਵਾਕ", ਤੇ "ਉਰੂ ਭੰਗ" ਅਤੇ ਰਾਜਾ ਮਹੇਂਦ੍ਰ-ਵਿਕਰਮ-ਵਰਮਨ ਰਚਿਤ ਇਕਾਂਗੀਆਂ "ਭਗਵਦ ਅਜੁਕੀਯ" ਅਤੇ "ਮੱਤ-ਵਿਲਾਸ" ਤੋਂ ਸੰਕੇਤ ਮਿਲਦਾ ਹੈ। ਪਰ ਸੰਸਕ੍ਰਿਤ ਨਾਟਕਾਂ ਦੇ ਪੰਜਾਬੀ ਉਲਥਾਕਾਰਾਂ ਜਾਂ ਉਨ੍ਹਾਂ ਦੀਆ ਲੀਹਾਂ ਉਤੇ ਰਚਨਾ ਕਰਨ ਵਾਲੇ ਮੌਲਿਕ ਪੰਜਾਬੀ ਨਾਟਕਕਾਰਾਂ ਨੇ ਨਾਟਕ ਰਚਨਾ ਦੇ ਇਸ ਵਿਸ਼ੇਸ਼ ਰੂਪ ਵਿਚ ਕੋਈ ਰੁਚੀ ਨਹੀਂ ਵਿਖਾਈ।

ਇਹ ਵੀ ਇਕ ਰੌਚਿਕ ਸੱਚ ਹੈ ਕਿ ਲੋਕ-ਨਾਟਕੀ ਰੂੜ੍ਹੀਆਂ ਤਿਆਗ ਕੇ ਨਾਟਕੀ ਸਾਹਿਤਕ ਰਚਨਾਵਾਂ ਨੂੰ ਰੰਗ ਮੰਚ ਉਤੇ ਪੇਸ਼ ਕਰਨ ਦੀ ਪਿਰਤ ਇਕਾਂਗੀ ਨਾਟਕ ਦੁਆਰਾ ਹੀ ਬੱਝੀ ਅਤੇ ਪੱਛਮ ਦੇ ਨਾਟਕ-ਰੂਪਾਂ ਦਾ ਪ੍ਰਵੇਸ਼ ਵੀ ਪੰਜਾਬੀ ਵਿਚ ਇਕਾਂਗੀ ਰਾਹੀਂ ਹੀ ਹੋਇਆ। ਪੰਜਾਬੀ ਦਾ ਪਹਿਲਾ ਨਾਟਕ "ਦੁਲਹਨ" (ਸੁਹਾਗ) ਜਿਹੜਾ 1913 ਵਿਚ ਪੱਛਮੀ

ਪੱਧਤ੍ਰੀ ਅਨੁਸਾਰ ਲਿਖਿਆ ਤੇ ਖੇਡਿਆ ਗਿਆ ਉਹ ਇਕਾਂਗੀ ਸੀ। ਇਸ ਦਾ ਕਰਤਾ ਦਿਆਲ ਸਿੰਘ ਕਾਲਜ ਲਾਹੌਰ ਦਾ ਅੰਗਰੇਜ਼ੀ ਸਾਹਿਤ ਦਾ ਵਿਦਿਆਰਥੀ ਈਸ਼ਵਰ ਚੰਦਰ ਨੰਦਾ ਸੀ, ਜਿਸ ਨੂੰ ਨਾਟਕ ਲਿਖਣ, ਸਟੇਜ ਤੇ ਪੇਸ਼ ਕਰਨ ਤੇ ਉਸ ਵਿਚ ਅਭਿਨੈ ਕਰਨ ਦੀ ਪ੍ਰੇਰਨਾ ਕਾਲਜ ਦੇ ਅੰਗਰੇਜ਼ ਪ੍ਰਿੰਸੀਪਲ ਪੀ.ਈ ਰਿਚਰਡਜ਼ ਦੀ ਪਤਨੀ ਸ੍ਰੀਮਤੀ ਨੋਰਾ ਰਿਚਰਡਜ਼ ਤੋਂ ਮਿਲੀ। ਬਲਵੰਤ ਗਾਰਗੀ, ਸਵਰਗਵਾਸੀ ਸ੍ਰੀਮਤੀ ਨੋਰਾ ਰਿਚਰਡਜ਼ ਨੂੰ ਪੰਜਾਬੀ ਨਾਟਕ ਦੀ ਦਾਦੀ ਕਹਿੰਦਾ ਹੈ ਤੇ ਇਹ ਗੱਲ ਹੈ ਵੀ ਠੀਕ। ਇਸ ਸਦੀ ਦੇ ਦੂਜੇ ਦਹਾਕੇ ਦੇ ਮੁੱਢਲੇ ਵਰ੍ਹਿਆਂ ਵਿਚ ਸ੍ਰੀਮਤੀ ਨੋਰਾ ਰਿਚਰਡਜ਼ ਦੀ ਉਤਸਾਹਜਨਕ ਅਗਵਾਈ ਹੇਠ ਹੀ ਨਿਰੋਲ ਸਥਾਨਕ ਪਿਛੋਕੜ ਦੇ, ਪਰ ਆਧੁਨਿਕ ਰੂਪ-ਵਿਧੀ ਅਤੇ ਸ਼ੈਲੀ ਦੇ ਇਕਾਂਗੀ, ਖੇਡਣ ਲਈ, ਲਿਖਣ ਦਾ ਕੋਈ ਗੰਭੀਰ ਯਤਨ ਕੀਤਾ ਗਿਆ। ਮਜ਼ੇ ਦੀ ਗੱਲ ਇਹ ਹੈ ਕਿ ਇਨ੍ਹਾਂ ਮੁੱਢਲੇ, ਪਰ ਸਫ਼ਲ ਯਤਨਾਂ ਨੂੰ ਪੰਜਾਬੀ ਦਰਸ਼ਕਾਂ ਵਲੋਂ ਜੋ ਭਰਪੂਰ ਹੁੰਗਾਰਾ ਮਿਲਿਆ, ਉਸ ਨੇ ਪੱਛਮੀ ਸ਼ੈਲੀ ਦੇ ਬਹੁ-ਅੰਗੀ ਨਾਟਕਾਂ ਨੂੰ ਪ੍ਰੋਤਸਾਹਨ ਦਿੱਤਾ। ਵੀਹਵੀਂ ਸਦੀ ਦੇ ਤੀਜੇ ਤੇ ਚੌਥੇ ਦਹਾਕੇ ਵਿਚ ਪੰਜਾਬੀ ਵਿਚ ਵੱਡੇ ਨਾਟਕ ਹੀ ਲਿਖੇ ਤੇ ਖੇਡੇ ਗਏ। ਇਸ ਸਾਰੀ ਨਾਟਕੀ ਸਰਗਰਮੀ ਦਾ ਕੇਂਦਰ ਅਣ-ਵੰਡੇ ਪੰਜਾਬ ਦੀ ਰਾਜਧਾਨੀ ਲਾਹੌਰ ਸੀ, ਜੋ ਉਦੋਂ ਤਕ ਉੱਤਰੀ ਭਾਰਤ ਦਾ ਇਕ ਮਹੱਤਵਪੂਰਨ ਰਾਜ-ਪ੍ਰਬੰਧਕੀ ਵਿੱਦਿਅਕ, ਤੇ ਸਾਂਸਕ੍ਰਿਤਕ ਕੇਂਦਰ ਬਣ ਚੁੱਕਾ ਸੀ।

ਪੰਜਾਬੀ ਇਕਾਂਗੀ ਦੇ ਵਿਕਾਸ ਵਿਚ ਦੂਜਾ ਵੱਡਾ ਹੁਲਾਰਾ 1940 ਦੇ ਲਾਗੇ ਚਾਗੇ ਆਉਣ ਲਗਾ। ਇਸ ਹੁਲਾਰੇ ਦਾ ਧੁਰਾ ਲਾਹੌਰ ਸੀ, ਜਿਹੜਾ ਨਾ ਕੇਵਲ ਆਪ ਪੰਜਾਬ ਦੇ ਬਲਵਾਨ ਤੇ ਪ੍ਰਭਾਵਸ਼ਾਲੀ ਰਾਜਨੀਤਕ, ਧਰਮੋ-ਰਾਜਨੀਤਕ, ਯੁਵਕ ਤੇ ਕ੍ਰਾਂਤੀਕਾਰੀ ਅੰਦੋਲਨਾਂ ਅਤੇ ਪੰਜਾਬ ਦੀ ਸਾਂਸਕ੍ਰਿਤਕ ਤੇ ਸਾਹਿੱਤਕ ਪੁਨਰ-ਜਾਗ੍ਰਿਤੀ ਦਾ ਗੜ੍ਹ ਬਣ ਚੁੱਕਾ ਸੀ, ਸਗੋਂ ਜਿਸ ਦੇ ਆਲੇ-ਦੁਆਲੇ ਅੰਮ੍ਰਿਤਸਰ ਤੇ ਪ੍ਰੀਤ ਨਗਰ ਵੀ ਆਧੁਨਿਕ ਪੰਜਾਬੀ ਸਾਹਿੱਤ ਦੀਆਂ ਪ੍ਰਮੁਖ ਲਹਿਰਾ ਦੇ ਧੁਰੇ ਬਣ ਕੇ ਉੱਘੜ ਆਏ ਸਨ। ਇਸ ਦੇ ਨਾਲ ਹੀ ਨਾਲ ਲਾਹੌਰ ਵਿਚ ਰੇਡੀਉ ਸਟੇਸ਼ਨ ਦੀ ਸਥਾਪਨਾ ਨੇ ਵੀ ਪੰਜਾਬੀ ਸਾਹਿੱਤ. ਖ਼ਾਸ ਤੌਰ ਤੇ ਪੰਜਾਬੀ ਨਿੱਕੀ ਕਹਾਣੀ, ਸਮੀਖਿਆ, ਨਜ਼ਮ. ਗੀਤ ਤੇ ਨਾਟਕ ਦੀ ਵਿਕਾਸ-ਗਤੀ ਨੂੰ ਤੀਬਰ ਕੀਤਾ। ਭਾਵੇਂ ਲਾਹੌਰ ਰੇਡੀਉ ਸਟੇਸ਼ਨ ਦੀ ਭਾਸ਼ਾ ਉਰਦੂ ਹੀ ਮਿਥੀ ਗਈ, ਪਰ ਇਸ ਵਿਚ ਪੰਜਾਬੀ ਦੇ ਪ੍ਰੋਗਰਾਮਾਂ ਲਈ ਵੀ ਕਾਫ਼ੀ ਗੁੰਜਾਇਸ਼ ਰਖੀ ਗਈ; ਜਿਸ ਸਦਕਾ ਪੰਜਾਬੀ ਨਾਟਕਕਾਰਾਂ, ਕਵੀਆਂ, ਕਹਾਣੀਕਾਰਾਂ ਤੇ ਆਲੋਚਕਾ ਨੂੰ ਇਕ ਨਵਾਂ ਮਾਧਿਅਮ ਪ੍ਰਾਪਤ ਹੋ ਗਿਆ। ਸਭ ਤੋਂ ਵੱਡੀ ਖ਼ੂਬੀ ਇਸ ਮਾਧਿਅਮ ਦੀ ਇਹ ਸੀ ਕਿ ਲਿਖਤੀ ਸਾਹਿਤ ਦੇ ਟਾਕਰੇ ਵਿਚ, ਸ੍ਰਵਯ-ਸਾਹਿਤ ਹੋਣ ਦੇ ਕਾਰਨ ਰੇਡੀਉ ਦੁਆਰਾ ਪਰਸਾਰਿਤ ਸਾਹਿੱਤ ਪੰਜਾਬੀ ਜਨ ਸਮੂਹ ਦੇ ਬਹੁਤ ਵੱਡੇ ਭਾਗ ਨੂੰ ਅਪ੍ਰਵਾਨ ਲਿੱਪੀ ਦੇ ਬੰਧਨਾਂ ਤੋਂ ਸੁਤੰਤਰ ਸਿੱਧਾ ਪ੍ਰਾਪਤ ਹੋ ਸਕਦਾ ਸੀ।

ਲਾਹੌਰ ਵਿਚ ਰੇਡੀਉ ਸਟੇਸ਼ਨ ਵਲੋਂ ਨਿਰੰਤਰ ਮੰਗ, ਇਸੇ ਨਗਰ ਵਿਚ ਉੱਦਮੀ ਤੇ ਸਾਹਸੀ ਸ਼ੌਕੀਆ ਨਾਟਕ-ਮੰਡਲੀਆ ਜਿਵੇਂ ਕਿ ਅਹਿਮਦ ਸ਼ਾਹ ਬੁਖ਼ਾਰੀ ਦੁਆਰਾ ਸਰਕਾਰੀ ਕਾਲਜ ਲਾਹੌਰ ਵਿਚ ਸਥਾਪਤ ਡਰਾਮੈਟਿਕ ਕਲੱਬ, ਪ੍ਰਿੰਸੀਪਲ ਜੀ.ਡੀ. ਸੋਂਧੀ ਦੇ ਨਿਰਦੇਸ਼ਨ ਹੇਠ ਚਲਾਇਆ ਗਿਆ ਓਪਨ ਏਅਰ ਥੀਏਟਰ ਅਤੇ ਲਿਟਲ ਥੀਏਟਰ ਗਰੁਪ ਆਦਿ

ਦੀਆਂ ਸਵਸਥ ਤੇ ਮੌਲਿਕ ਨਾਟਕੀ ਲਿਖਤਾਂ ਦੀਆਂ ਲੋੜਾਂ, ਪ੍ਰੀਤ ਨਗਰ ਵਿਚ ਸਰਦਾਰ ਗੁਰਬਖ਼ਸ਼ ਸਿੰਘ ਦੁਆਰਾ ਚਲਾਈ ਗਈ ਆਦਰਸ਼ਵਾਦੀ ਨਾਟਕ-ਲੀਲਾ ਦੀ ਲਹਿਰ ਤੇ ਅੰਮ੍ਰਿਤਸਰ ਵਿਚ ਖ਼ਾਲਸਾ ਕਾਲਜ ਦੁਆਲੇ ਇਕੱਤਰ ਹੋਈ ਪੰਜਾਬੀ ਦੀ ਮੌਲਿਕ ਸਾਹਿਤਕ ਪ੍ਰਤਿਭਾ ਨੇ ਪੰਜਵੇਂ ਦਹਾਕੇ ਵਿਚ ਪੰਜਾਬੀ ਇਕਾਂਗੀ ਨੂੰ ਪੰਜਾਬੀ ਸਾਹਿਤ ਤੇ ਮੰਚ ਦਾ ਇਕ ਪ੍ਰਭਾਵਕਾਰੀ ਤੇ ਗੌਰਵਮਈ ਅੰਗ ਬਣਾ ਦਿੱਤਾ। ਇਸੇ ਕਾਲ ਵਿਚ ਪੰਜਾਬੀ ਰੇਡੀਉ ਨਾਟ-ਕਲਾ ਦਾ ਸੁਪ੍ਰਸਿੱਧ ਸਾਧਕ ਰਫ਼ੀ ਪੀਰ ਉਜਾਗਰ ਹੋਇਆ। ਰਫ਼ੀ ਪੀਰ ਨੇ ਪੱਛਮੀ ਦੇਸ਼ਾਂ ਵਿਚ ਰੰਗਮੰਚ ਦੀ ਸਿਖਿਆ-ਦੀਖਿਆ ਪ੍ਰਾਪਤ ਕੀਤੀ। ਉਸ ਦੇ ਨਾਟਕ "ਅੱਖੀਆਂ" ਤੇ "ਵੈਰੀ" ਆਪਣੇ ਸਮੇਂ ਵਿਸ਼ੇ ਦੀ ਸਦੀਵਤਾ, ਜਾਨਦਾਰ ਵਾਰਤਾਲਾਪ, ਸੰਘਣੇ, ਤਿੱਖੇ ਨਾਟਕੀ ਸੰਘਰਸ਼ ਅਤੇ ਪੇਸ਼ਕਾਰੀ ਵਿਚ ਰੇਡਿਉ ਦੇ ਮਾਧਿਅਮ ਉਤੇ ਸੰਪੂਰਨ ਅਧਿਕਾਰ ਦੀ ਦ੍ਰਿਸ਼ਟੀ ਤੋਂ ਰੇਡੀਉ ਨਾਟਕਾਂ ਦੇ, ਪੰਜਾਬੀ ਵਿਚ ਹੀ ਨਹੀਂ ਉਰਦੂ ਤੇ ਹਿੰਦੀ ਨਾਟਕਾਂ ਦੇ ਟਾਕਰੇ ਵਿਚ ਵੀ, ਸ਼ਾਹਕਾਰ ਮੰਨੇ ਜਾਂਦੇ ਸਨ। 1940 ਵਿਚ ਸੰਤ ਸਿੰਘ ਸੇਖੋਂ ਦਾ ਤੇ ਸ਼ਾਇਦ ਪੰਜਾਬੀ ਦਾ ਪਹਿਲਾ ਇਕਾਂਗੀ ਸੰਗ੍ਰਹਿ "ਛੇ ਘਰ" ਪ੍ਰਕਾਸ਼ਿਤ ਹੋਇਆ। ਇਸ ਦੇ ਲਾਗੇ ਚਾਗੇ ਸਰਦਾਰ ਗੁਰਬਖ਼ਸ਼ ਸਿੰਘ ਨੇ ਲੰਮੇ ਇਕਾਂਗੀ "ਪ੍ਰੀਤ ਮੁਕਟ" "ਹੋਣੀ ਦਾ ਲਿਸ਼ਕਾਰਾ" ਅਤੇ "ਪ੍ਰੀਤ ਮਣੀ", ਲਿਖੇ ਤੇ ਪ੍ਰੀਤ ਨਗਰ ਦੀ ਸਟੇਜ ਤੇ ਪੇਸ਼ ਕੀਤੇ ਗਏ। ਹਰਚਰਨ ਸਿੰਘ ਦਾ ਪਹਿਲਾ ਇਕਾਂਗੀ ਸੰਗ੍ਰਹਿ "ਜੀਵਨ ਲੀਲਾ" ਵੀ 1940 ਵਿਚ ਪ੍ਰਕਾਸ਼ਿਤ ਹੋਇਆ ਤੇ 1945 ਵਿਚ ਬਲਵੰਤ ਗਾਰਗੀ ਦਾ ਪ੍ਰਥਮ ਸੰਗ੍ਰਹਿ "ਕੁਆਰੀ ਟੀਸੀ।"

ਪੰਜਵੇਂ ਦਹਾਕੇ ਦੇ ਪਹਿਲੇ ਸੱਤ ਸਾਲ ਪੰਜਾਬੀ ਇਕਾਂਗੀ ਨਾਟਕ ਦੇ ਵਿਕਾਸ ਵਿਚ ਬੜੇ ਅਹਿਮ ਹਨ। ਇਨ੍ਹਾਂ ਸਾਲਾਂ ਵਿਚ ਨਵੀਂ ਮੌਲਿਕ ਨਾਟਕਕਾਰੀ ਪ੍ਰਤਿਭਾ ਉਜਾਗਰ ਹੋਈ; ਇਨ੍ਹਾਂ ਹੀ ਵਰ੍ਹਿਆਂ ਵਿਚ ਪੰਜਾਬੀ ਦੇ ਐਮੇਚਿਓਰ ਥੀਏਟਰ ਵਿਚ ਵਿਸਤਾਰ ਆਇਆ; ਅਤੇ ਇਸ ਅਰਸੇ ਵਿਚ ਨਾਟਕ ਦੇ ਕਲਾਤਮਕ ਅਭਿਵਿਅੰਜਨ ਲਈ ਰੇਡੀਉ ਦਾ ਨਵੀਆ ਹੋਣੀਆਂ ਭਰਪੂਰ ਮਾਧਿਅਮ ਪੰਜਾਬੀ ਨਾਟ-ਕਲਾ ਨੂੰ ਪ੍ਰਾਪਤ ਹੋਇਆ। ਇਨ੍ਹਾਂ ਸੱਤ ਸਾਲਾਂ ਵਿਚ ਜਿਹੜੇ ਨਾਟਕਕਾਰ ਜਿਵੇਂ ਕਿ ਸੰਤ ਸਿੰਘ ਸੇਖੋਂ, ਹਰਚਰਨ ਸਿੰਘ, ਬਲਵੰਤ ਗਾਰਗੀ, ਕਰਤਾਰ ਸਿੰਘ ਦੁੱਗਲ ਸਾਹਮਣੇ ਆਏ ਉਨ੍ਹਾਂ ਦੀ ਹੀ ਪੰਜਾਬੀ ਨਾਟਕ ਨੂੰ ਦੇਣ ਅੱਜ ਤਕ ਸਭ ਤੋਂ ਵੱਡਮੁੱਲੀ ਹੈ। ਨਾਲੇ ਅਜੇ ਤਕ ਵੀ ਉਹ, ਆਪਣੇ ਤੋਂ ਪਿਛੋਂ ਆਉਣ ਵਾਲੇ ਨਾਟਕਕਾਰਾਂ ਨਾਲੋਂ ਜੇ ਬਹੁਤੇ ਨਹੀਂ ਤਾਂ ਉਨ੍ਹਾਂ ਜਿੰਨੇ ਹੀ, ਸਰਗਰਮ ਹਨ। ਭਾਵੇਂ ਇਨ੍ਹਾਂ ਸਾਰੇ ਨਾਟਕਕਾਰਾਂ ਨੇ ਆਪਣੇ ਤੋਂ ਪਹਿਲੇ ਨਾਟਕਕਾਰਾਂ ਵਾਂਗ ਪੂਰੇ ਨਾਟਕ ਦੀ ਰੂਪ-ਸਾਧਨਾ ਤਾਂ ਕੀਤੀ ਹੀ ਹੈ, ਪਰ ਇਨ੍ਹਾਂ ਦੀ ਵੱਡੀ ਦੇਣ, ਇਸ ਕਾਲ ਵਿਚ, 1913-14 ਵਿਚ ਸ਼ੁਰੂ ਹੋਏ, ਇਕਾਂਗੀ ਨਾਟਕ ਲਿਖਣ ਦੇ ਤਜਰਬਿਆਂ ਨੂੰ ਅੱਗੇ ਤੋਰਨਾ ਤੇ ਇਸ ਵਿਸ਼ੇਸ਼ ਸਾਹਿਤ ਤੇ ਮੰਚ-ਕਲਾ ਰੂਪ ਦੀਆਂ ਸੰਭਾਵਨਾਵਾਂ ਨੂੰ ਸਹਿਆਉਣਾ ਹੈ।

1947 ਵਿਚ ਦੇਸ਼ ਆਜ਼ਾਦ ਹੋਇਆ, ਪਰ ਭਾਰਤੀ ਪੰਜਾਬ ਦੀ ਸਦੀਆਂ ਤੋਂ ਚਲੀ ਆ ਰਹੀ ਰਾਜਧਾਨੀ, ਪਿਛਲੀ ਇਕ ਸ਼ਤਾਬਦੀ ਤੋਂ ਇਸ ਵਿਚ ਉਠਣ ਵਾਲੀਆਂ ਸਾਰੀਆਂ ਸਾਂਸਕ੍ਰਿਤਕ ਜਾਂ ਰਾਜਨੀਤਕ ਤਹਿਰੀਕਾਂ ਦਾ ਸੁਭਾਵਕ ਕੇਂਦਰ ਲਾਹੌਰ, ਇਸ ਪਾਸੋਂ ਖੁਸ ਗਿਆ। ਪੂਰਬੀ ਪੰਜਾਬ ਪਾਸ ਕੋਈ ਵੀ ਇਕ ਨਗਰ ਅਜਿਹਾ ਨਹੀਂ ਸੀ ਜਿਸ ਦੇ ਦੁਆਲੇ ਲਾਹੌਰ ਤੋਂ ਵਿਸਥਾਪਿਤ ਹੋਏ ਸਾਰੇ ਅਦਾਰਿਆਂ ਤੇ ਸੰਸਥਾਵਾਂ ਨੂੰ ਪੁਨਰ ਸਥਾਪਿਤ ਕੀਤਾ

ਜਾ ਸਕਦਾ। ਯੂਨੀਵਰਸਿਟੀ ਖੰਡ ਖੰਡ ਵਿਚ ਵੰਡ ਕੇ ਸੋਲਨ, ਸ਼ਿਮਲੇ, ਹੁਸ਼ਿਆਰਪੁਰ, ਅੰਮ੍ਰਿਤਸਰ ਤੇ ਹੋਰ ਪਤਾ ਨਹੀਂ ਕਿਥੇ ਕਿਥੇ ਜਾ ਸਮਾਈ। ਰਾਜਧਾਨੀ ਪਹਿਲਾਂ ਜਾਲੰਧਰ ਤੇ ਸ਼ਿਮਲੇ ਬਿਖਰੀ ਰਹੀ ਤੇ ਫਿਰ, ਇਕਾਗਰ ਹੋਈ ਯੂਨੀਵਰਸਿਟੀ ਵਾਂਗ, ਚੰਡੀਗੜ੍ਹ ਵਿਚ ਆ ਕੇ ਇਕ ਥਾਂ ਟਿਕੀ। ਰੇਡੀਉ ਸਟੇਸ਼ਨ ਤੇ ਉਰਦੂ ਤੇ ਪੰਜਾਬੀ ਅਖ਼ਬਾਰਾਂ ਨੇ ਜਲੰਧਰ ਨੂੰ ਆਪਣਾ ਨਿਵਾਸ ਸਥਾਨ ਬਣਾ ਲਿਆ। ਇਨ੍ਹਾਂ ਤੇ ਹਰ ਅਨੇਕਾਂ ਗਿਆਤ ਅਗਿਆਤ ਕਾਰਨਾਂ ਕਰਕੇ ਲਾਹੌਰ ਦੇ ਸਾਂਸਕ੍ਰਿਤਕ ਜੀਵਨ ਦੀ ਸਾਰੀ ਵਿਵਸਥਾ ਹੀ ਥਾਂ ਪਰ ਥਾਂ ਖਿਲਰ ਕੇ ਅਸਤ ਵਿਅਸਤ ਹੋ ਗਈ। ਇਤਨੀ ਵੱਡੀ ਉੱਥਲ-ਪੁੱਥਲ ਦਾ ਪੂਰਬੀ ਪੰਜਾਬ ਦੇ ਸਭਿਆਚਾਰਕ ਵਿਕਾਸ ਉਤੇ ਬੜਾ ਡੂੰਘਾ ਪ੍ਰਭਾਵ ਪੈਣਾ ਹੀ ਸੀ, ਸੋ ਪਿਆ।

ਭਾਰਤੀ ਪੰਜਾਬ ਅਜੇ ਤਕ ਵੀ ਲਾਹੌਰ ਦੀ ਥੁੜ੍ਹ ਪੂਰੀ ਨਹੀਂ ਕਰ ਸਕਿਆ। ਉਸ ਦਾ ਇਤਿਹਾਸਕ ਪਿਛੋਕੜ, ਭਰਪੂਰ ਸਭਿਆਚਾਰਕ ਵਿਰਸਾ, ਸਾਂਸਕ੍ਰਿਤਕ ਵਿਵਿਧਤਾ ਨਾਗਰਿਕ ਆਚਾਰ ਵਿਹਾਰ ਦੀ ਸ਼ਿਸ਼ਟਤਾ, ਸੂਖਮਤਾ ਤੇ ਜਟਿਲਤਾ, ਰਾਜਨੀਤਕ ਤੇ ਨੀਮ ਰਾਜਨੀਤਕ ਅੰਦੋਲਨਾ, ਕਾਰੋਬਾਰੀ ਤੇ ਉਦਯੋਗੀ ਗਹਿਮਾ ਗਹਿਮੀ, ਵਿੱਦਿਅਕ ਤੇ ਯੁਵਕ ਸਰਗਰਮੀਆਂ ਅਤੇ ਫਿਰ ਇਨ੍ਹਾਂ ਸਾਰੇ ਤੇ ਹੋਰ ਅਨੇਕਾਂ ਭਿੰਨ ਭਿੰਨ ਤੱਤਾਂ ਦੀ ਆਪਸੀ ਖਿਚੋਤਾਣ ਤੇ ਤਣਾਉ ਰਲ ਕੇ ਇਸ ਨਗਰ ਨੂੰ ਇਕ ਵਿਸ਼ੇਸ਼ ਸ਼ਖ਼ਸੀਅਤ ਪ੍ਰਦਾਨ ਕਰਦੇ ਸਨ ਜਿਸ ਦਾ ਜੋੜ ਨਾ ਪੰਜਾਬ ਵਿਚ ਕੋਈ ਸੀ, ਨਾ ਹੈ, ਨਾ ਬਣ ਹੀ ਸਕਦਾ ਹੈ। ਇਕ ਸੂਖਮ ਕਲਾ ਦੇ ਤੌਰ ਤੇ ਨਾਟਕ ਇਸ ਮੂਲ ਤੱਤ ਵਿਚ ਹੀ ਬਾਕੀ ਸਾਰੇ ਸਾਹਿਤ ਰੂਪਾਂ ਨਾਲੋਂ ਭਿੰਨ ਹੈ ਕਿ ਇਹ ਇਕ ਨਿਰੋਲ ਵਿਅਕਤੀਗਤ ਸਾਧਨਾ ਵਾਲਾ ਰੂਪ ਨਹੀਂ। ਇਸ ਦਾ ਸਥਾਨ ਕਿਸੇ ''ਨਦੀ ਕਿਨਾਰੇ'', ''ਜੰਗਲ ਬੇਲੇ'' ਦੇ ਨਿਰਜਨ ਇਕਾਂਤ ਵਿਚ ਨਹੀਂ: ਇਹ ਤਾਂ ਜਨ-ਸਮੂਹਾ ਦੀਆਂ ਖਹਿਬੜਦੀਆਂ, ਮੋਢੇ ਘਸਰਦੀਆ ਭੀੜਾਂ ਵਿਚ ਜਨਮਦਾ, ਮੌਲਦਾ ਤੇ ਪੂਰਤੀ ਪ੍ਰਾਪਤ ਕਰਦਾ ਹੈ। ਇਸ ਦਾ ਵਿਸ਼ੇਸ਼ ਲੱਛਣ ਹੀ ਇਹ ਹੈ ਕਿ ਇਹ ਇਕ ਸਾਮੂਹਕ, ਨਾਗਰਿਕ ਕਲਾ ਰੂਪ ਹੈ। ਸੋ ਜੇ ਲਾਹੌਰ ਗੁਆਚਣ ਤੋਂ ਪਿਛੋਂ ਭਾਰਤੀ ਪੰਜਾਬ ਦੇ ਬਾਕੀ ਨਗਰ, ਸਹੀ ਅਰਥਾਂ ਵਿਚ ਨਗਰ ਨਾ ਹੋ ਕੇ ਨਾਗਰਿਕ ਸਹੂਲਤਾ ਵਾਲੇ ਵੱਡੇ ਵੱਡੇ ਪਿੰਡ ਮਾਤਰ ਹੀ ਹਨ, ਤਾ ਕੋਈ ਅਲੋਕਾਰ ਗੱਲ ਨਹੀ ਕਿ ਨਾਟਕ ਦੀ ਪਰੰਪਰਾ ਅਜੇ ਤਕ ਪੰਜਾਬ ਵਿਚ ਪੂਰੀ ਤਰ੍ਹਾ ਜੜ੍ਹਾਂ ਨਹੀਂ ਪਕੜ ਰਹੀ।

ਵੰਡ ਤੋਂ ਪਿਛੋਂ ਪਹਿਲਾਂ ਸ਼ਿਮਲੇ ਵਿਚ ਲਿਟਲ ਥੀਏਟਰ ਗਰੁਪ, ਫਿਰ ਦਿੱਲੀ ਵਿਚ ਗੁਰਦਿਆਲ ਸਿੰਘ ਖੋਸਲਾ ਦੇ ਉੱਦਮ ਸਦਕਾ ਪੰਜਾਬੀ ਥੀਏਟਰ ਗਰੁਪ ਨੇ ਪੰਜਾਬੀ ਨਾਟਕ ਨੂੰ ਆਪਣੇ ਪੈਰਾਂ ਤੇ ਖੜਾ ਕਰਨ ਦੇ ਯਤਨ ਕੀਤੇ। ਦਿੱਲੀ ਵਿਚ ਹੀ ਸ਼ੀਲਾ ਭਾਟੀਆ ਨੇ ਦਿੱਲੀ ਆਰਟ ਥੀਏਟਰ ਦੁਆਰਾ ਪੰਜਾਬੀ ਓਪੇਰਾ ਤੇ ਓਪਰੇਟਾ ਦੇ ਰੂਪਾਂ ਨੂੰ ਉਜਾਗਰ ਕਰਨ ਲਈ ਘਾਲਨਾਂ ਘਾਲੀਆਂ ਜਿਸ ਦੀ ਦੇਖਾ-ਦੇਖੀ ਕੁਝ ਹੋਰ ਕਲਾਕਾਰਾ ਤੇਰਾ ਸਿੰਘ ਚੰਨ ਤੇ ਜੋਗਿੰਦਰ ਬਾਹਰਲਾ ਅਤੇ ਯੂਨਾਈਟਿਡ ਥੀਏਟਰਜ਼ ਬਠਿੰਡਾ ਨੇ ਆਪਣੇ ਗੀਤ-ਨਾਟਾਂ ਅਤੇ ਸੰਗੀਤ ਨਾਟਕਾਂ ਵਿਚ ਨਾਟਕ ਤੇ ਗੀਤ ਦੇ ਕਲਾ ਮਾਧਿਅਮਾਂ ਦੇ ਸੁਚੱਜੇ ਮਿਸ਼ਰਣ ਦੁਆਰਾ ਨਾਟਕ ਕਲਾ ਨੂੰ ਜਨਤਕ ਪੱਧਰ ਤੇ ਲਿਆਉਣ ਲਈ ਬੜੀ ਲਗਨ ਨਾਲ ਕੰਮ ਕੀਤਾ। ਪਰ ਇਨ੍ਹਾਂ ਸਾਰੇ ਯਤਨਾਂ ਦੇ ਬਾਵਜੂਦ ਨਾਟਕ ਪੰਜਾਬ ਦੇ ਕਲਾ ਜਗਤ ਦਾ ਇਕ ਸੁਭਾਵਕ ਅੰਗ ਅਜੇ ਤਕ ਨਹੀਂ ਬਣ ਸਕਿਆ। ਇਹ ਠੀਕ ਹੈ ਕਿ ਪੰਜਾਬ ਯੂਨੀਵਰਸਿਟੀ

ਚੰਡੀਗੜ੍ਹ ਵਿਚ ਬਲਵੰਤ ਗਾਰਗੀ ਦੇ ਨਿਰਦੇਸ਼ਨ ਹੇਠ ਇੰਡੀਅਨ ਥੀਏਟਰ ਵਿਭਾਗ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਸਪੀਚ ਤੇ ਡਰਾਮਾ ਵਿਭਾਗ, (ਜਿਸ ਨਾਲ ਵੱਖ ਵੱਖ ਸਮਿਆਂ ਤੇ ਹਰਚਰਨ ਸਿੰਘ, ਜੀ. ਐਸ. ਖੋਸਲਾ ਆਦਿ ਸਬੰਧਤ ਰਹੇ ਹਨ) ਦੀ ਸਥਾਪਤੀ ਨੇ ਪੰਜਾਬ ਵਿਚ ਨਾਟਕ ਕਲਾ ਦੇ ਆਪ ਮੁਹਾਰੇ ਉਤਸ਼ਾਹ ਨੂੰ ਨੇਮਬੱਧ ਸਿਖਲਾਈ ਅਤੇ ਅਕਾਦਮਿਕ ਅਧਿਐਨ ਦੇ ਸੰਜਮ ਵਿਚ ਢਾਲ ਕੇ ਪੁਖ਼ਤਾ ਬਣਾਨ ਲਈ ਵਿਵਸਥਾ ਬਣਾ ਦਿੱਤੀ ਹੈ। ਇਸ ਦੇ ਨਾਲ ਹੀ ਅੰਮ੍ਰਿਤਸਰ ਵਿਚ ਗੁਰਸ਼ਰਨ ਸਿੰਘ ਦੇ ਨਿਰਦੇਸ਼ਨ ਹੇਠ ਅਤੇ ਪਟਿਆਲਾ ਵਿਚ, ਇੰਡੀਅਨ ਸਕੂਲ ਔਵ ਡਰਾਮਾ ਦੇ ਸੁਸਿਖਿਅਤ ਕਲਾਕਾਰਾਂ ਹਰਪਾਲ ਸਿੰਘ ਟਿਵਾਣਾ ਅਤੇ ਉਸ ਦੀ ਅਤਿਅੰਤ ਪ੍ਰਬੀਨ ਕਲਾਕਾਰ ਸਹਿਕਰਮਣ ਨੀਨਾ ਟਿਵਾਣਾ ਦੀ ਨਿਰੰਤਰ ਲਗਨ ਨੇ ਪੰਜਾਬ ਵਿਚ ਆਤਮ-ਸੰਪੰਨ ਨਾਟਕ-ਸਾਧਨਾ ਲਈ ਫ਼ਿਜ਼ਾ ਪੈਦਾ ਕਰ ਲਈ ਹੈ। ਪਰ ਇਹ ਵੀ ਸੱਚ ਹੈ ਕਿ ਅੱਜ ਪੰਜਾਬ ਵਿਚ ਇਕ ਵੀ ਨਾਟਕਕਾਰ ਅਜਿਹਾ ਨਹੀਂ ਜਿਸ ਦੀ ਆਯੂ 40 ਸਾਲ ਤੋਂ ਘੱਟ ਹੋਵੇ। ਅਤੇ ਫਿਰ ਇਨ੍ਹਾਂ ਵਿਚੋਂ ਵੀ ਬਹੁਤ ਥੋੜ੍ਹੇ ਹੀ ਅਜਿਹੇ ਹਨ ਜਿਹੜੇ ਨਾਟਕ ਖੇਡਣ ਲਈ ਲਿਖਦੇ ਹਨ। ਅਜੇ ਤਕ ਮੁੱਖ ਰੂਪ ਵਿਚ ਨਾਟਕ ਪੜ੍ਹਨ ਲਈ ਹੀ ਲਿਖੇ ਜਾਦੇ ਹਨ ਤੇ ਜੇ ਨਾਟਕ ਖੇਡਣ ਦੀ ਕੋਈ ਵਿਆਪਕ ਤੇ ਸਪ੍ਰਾਣ ਪਰੰਪਰਾ. ਪੜ੍ਹਨ ਲਈ ਲਿਖੇ ਗਏ ਨਾਟਕਾ ਦੇ ਪਿਛੋਕੜ ਵਿਚ, ਨਾ ਹੋਵੇ ਜਿਸ ਦੀ ਸਹਾਇਤਾ ਨਾਲ ਨਾਟਕ ਦਾ ਪਾਠਕ ਆਪਣੀ ਕਲਪਨਾ ਵਿਚ ਉਸ ਨੂੰ ਵਿਆਪਦਾ ਵੇਖ ਸਕੇ ਤਾਂ ਨਾਟਕ, ਲਿਖਣ ਤੇ ਪੜ੍ਹਨ ਵਾਲਿਆ ਲਈ, ਵਾਰਤਾਲਾਪਾਂ ਵਿਚ ਲਿਖੀਆਂ ਕਥਾਵਾਂ ਹੀ ਬਣ ਕੇ ਰਹਿ ਜਾਂਦੇ ਹਨ। ਕੁਝ ਇਹੋ ਜਿਹੀ ਅਵਸਥਾ ਅੱਜ ਪੰਜਾਬੀ ਦੀ ਹੈ।

ਪੰਜਾਬੀ ਇਕਾਂਗੀ ਨਾਟਕ ਬਾਰੇ ਵਿਚਾਰ ਕਰਦਿਆਂ ਇਕ ਇਹ ਤੱਥ ਧਿਆਨ ਵਿਚ ਰਖਣਾ ਬੜਾ ਜ਼ਰੂਰੀ ਹੈ ਕਿ ਇਕਾਂਗੀ ਨਾਟਕ ਪੱਛਮ ਵਿਚ ਹੀ ਇਕ ਮੁਖੀ ਕਲਾ ਰੂਪ ਨਹੀਂ। ਇਹ ਪੂਰੇ ਨਾਟਕ ਦਾ ਹੀ ਇਕ ਵਿਸਤਾਰ ਹੈ, ਜੋ ਕਲਾ-ਰੂਪ ਵਜੋਂ ਪੂਰੇ ਨਾਟਕ ਤੋਂ ਸੰਪੂਰਨ ਭਾਂਤ ਸੁਤੰਤਰ ਹੋ ਕੇ ਹੀ, ਆਪਣੀ ਕਲਾ-ਅਕਾਂਖਿਆ, ਬੌਧਿਕ ਬਲ ਜਾ ਸੌਂਦਰਯ-ਸਮਰਥਾ ਦੀ ਦ੍ਰਿਸ਼ਟੀ ਤੋਂ ਉਸ ਜਿਤਨਾ ਮਹੱਤਵਪੂਰਨ ਨਹੀਂ। ਪੱਛਮ ਵਿਚ ਇਸ ਕਲਾ-ਰੂਪ ਦਾ ਵਿਕਾਸ ਉਨ੍ਹੀਵੀਂ ਸਦੀ ਦੇ ਪਿਛਲੇਰੇ ਅੱਧ ਵਿਚ ਇਤਨਾ ਕਿਸੇ ਕਲਾਤਮਕ ਵਿਵਸ਼ਤਾ ਕਰਕੇ ਨਹੀਂ ਜਿਤਨਾ ਕਿ ਨਾਟਕ ਸ਼ੁਰੂ ਹੋਣ ਤੋਂ ਪਹਿਲਾਂ ਆਏ ਦਰਸ਼ਕਾਂ ਨੂੰ ਸ਼ਰਚਾਣ ਦੀਆਂ ਵਧੇਰੇ ਸਥੂਲ ਤੇ ਅਮਲੀ ਲੋੜਾਂ ਦੀ ਪੂਰਤੀ ਲਈ ਹੋਇਆ। ਇਸ ਵਿਚ ਕੋਈ ਸ਼ੱਕ ਨਹੀਂ ਕਿ ਵਿਲੀਅਮ ਸਿੰਗ, ਲੇਡੀ ਗਰੈਗਰੀ ਅਤੇ ਯੇਟਸ ਵਰਗੇ ਮਹਾਨ ਆਇਰਸ਼ ਨਾਟਕਕਾਰਾਂ ਦੀ ਸਾਧਨਾ ਸਦਕਾ ਆਇਰਲੈਂਡ ਦੇ ਸਾਂਸਕ੍ਰਿਤਕ ਤੇ ਰਾਜਨੀਤਕ ਸੁਤੰਤਰਤਾ ਦੇ ਅੰਦੋਲਨ ਦੇ ਪਿਛੋਕੜ ਵਿਚ ਇਹ ਕਲਾ-ਰੂਪ ਬੜਾ ਮੰਝਿਆ ਤੇ ਨਿਖਰਿਆ। ਪਰ ਇਸ ਦੇ ਬਾਵਜੂਦ ਵਿਸ਼ਵ-ਸਾਹਿੱਤ ਦੇ ਪ੍ਰਸੰਗ ਵਿਚ ਨਾਟਕਕਾਰੀ ਦੇ ਇਤਿਹਾਸ ਉਤੇ ਇਸ ਦਾ ਪ੍ਰਭਾਵ ਨਾ ਹੀ ਨਿਰਣਾਤਮਕ ਹੈ ਨਾ ਸਥਾਈ।

ਪੰਜਾਬੀ ਵਿਚ ਨਾਟਕ ਸਾਹਿਤ ਸਮੁੱਚੇ ਤੌਰ ਤੇ ਗਲਪ ਸਾਹਿਤ ਦੇ ਪਰਛਾਵਿਆਂ ਪਿਛੇ ਤੁਰਨ ਦਾ ਯਤਨ ਕਰਦਾ ਰਿਹਾ ਹੈ। ਘਟੋ ਘਟ ਨਾਟਕੀ ਵਸਤੂ ਦੇ ਵਿਸ਼ਿਆਂ ਦੀ ਚੋਣ ਦੇ ਮਾਮਲੇ ਵਿਚ। ਇਨ੍ਹਾ ਵਿਸ਼ਿਆਂ ਦੇ ਨਿਭਾ ਵਿਚ ਤਾਂ ਇਹ ਨਾਵਲ ਤੇ ਕਹਾਣੀ ਜਿੱਡੀ

ਸਪੱਸ਼ਟਤਾ ਤੇ ਸਾਹਸ ਵੀ ਧਾਰਨ ਨਹੀਂ ਕਰ ਸਕਿਆ। ਹੋ ਸਕਦਾ ਹੈ ਬਾਕੀ ਭਾਰਤੀ ਭਾਸ਼ਾਵਾਂ ਵਿਚ ਵੀ ਅਵਸਥਾ ਇਹੋ ਜਿਹੀ ਹੀ ਹੋਵੇ। ਪੰਜਾਬੀ ਵਿਚ ਇਸ ਦਾ ਕਾਰਨ ਇਹ ਹੀ ਪ੍ਰਤੀਤ ਹੁੰਦਾ ਹੈ ਕਿ ਕਾਵਿ ਤੇ ਗਲਪ ਦੇ ਟਾਕਰੇ ਵਿਚ ਨਾਟਕ ਕਲਾ ਪੂਰੀ ਤਰ੍ਹਾਂ ਪ੍ਰਫੁਲਿਤ ਨਹੀਂ ਹੋਈ। ਗੌਣ ਕਾਰਨ ਇਹ ਵੀ ਹੋ ਸਕਦਾ ਹੈ ਕਿ ਕਿਉਂਕਿ ਕਵਿਤਾ, ਨਾਵਲ ਜਾਂ ਕਥਾ, ਵਿਅੱਕਤੀਗਤ ਪੱਧਰ ਉਤੇ ਹੀ ਰਚੇ ਜਾਂ ਇਕਾਤ ਪਾਠ ਦੇ ਰੂਪ ਹੀ ਪ੍ਰੇਸ਼ਿਤ ਹੁੰਦੇ ਤੇ ਪ੍ਰਾਪਤ ਕੀਤੇ ਜਾਂਦੇ ਹਨ, ਇਸ ਲਈ ਇਨ੍ਹਾਂ ਵਿਚ ਪੇਸ਼ ਕੀਤੇ ਗਏ ਵੱਧ ਤੋਂ ਵੱਧ ਕ੍ਰਾਂਤੀਕਾਰੀ ਵਿਚਾਰ, ਜਾਂ ਭਾਈਚਾਰਕ ਤੇ ਸਮਾਜਕ ਵਿਵਸਥਾ ਵਿਰੋਧੀ ਸੁਝਾ ਬਿਨਾਂ ਕੋਈ ਸਾਂਝੇ ਸਾਮੂਹਿਕ ਪ੍ਰਤਿਕਰਮ ਉਪਜਾਣ ਦੇ ਭੈ ਤੋਂ ਪੇਸ਼ ਕੀਤੇ ਜਾ ਸਕਦੇ ਹਨ। ਪਰ ਨਾਟਕ ਦੀ ਪ੍ਰਾਪਤੀ ਇਕੱਠ ਵਿਚ ਹੁੰਦੀ ਹੈ ਤੇ ਇਕੱਠ ਵਿਚ ਨਾ ਕੇਵਲ ਮਨੁੱਖ ਉਨ੍ਹਾਂ ਤੱਥਾਂ ਦਾ ਸਾਹਮਣਾ ਕਰਨ ਤੋਂ ਹੀ ਸੁਭਾਵਿਕ ਤੌਰ ਤੇ ਝਿਜਕਦਾ ਹੈ ਜਿਨ੍ਹਾਂ ਨੂੰ ਨਿਰਮੁੱਖ ਰੂਪ ਵਿਚ ਧਿਆਉਣ ਵਿਚ ਆਨੰਦ ਮਾਣਦਾ ਹੈ, ਸਗੋਂ ਸ਼ਮੂਹ ਵਿਚ ਕਿਸੇ ਭਾਵਾਵੇਸ਼ ਅਧੀਨ, ਭੀੜ ਦਾ ਜਜ਼ਬਾਤੀ ਉਭਾਰ ਕੀ ਰੂਪ ਧਾਰਨ ਕਰ ਜਾਏ, ਇਸ ਗੱਲ ਬਾਰੇ ਵੀ ਸਦਾ ਸੰਦੇਹ ਬਣਿਆ ਰਹਿੰਦਾ ਹੈ। ਇਉਂ ਨਾਟਕ ਦੇ ਰੂਪ ਦੀ ਵਿਸ਼ੇਸ਼ਤਾ ਵਿਸ਼ੇ ਦੀ ਚੋਣ ਨੂੰ ਵੀ ਸੀਮਿਤ ਕਰਦੀ ਹੈ ਤੇ ਉਸ ਦੇ ਨਿਭਾ ਵਿਚ ਵੀ ਅੰਤਰ-ਬਾਧਾਵਾ ਉਤਪੰਨ ਕਰ ਦੇਂਦੀ ਹੈ। ਜੇ ਵਿਸ਼ਿਆਂ ਦੀ ਚੋਣ ਜਾਂ ਉਨ੍ਹਾਂ ਦੇ ਨਿਭਾ ਦੇ ਪੱਖੋਂ ਵੇਖੀਏ ਤਾ ਪੰਜਾਬੀ ਨਾਟਕ ਨਾਵਲ ਜਾ ਕਹਾਣੀ ਦੇ ਟਾਕਰੇ ਤੇ ਇਕ ਕਲਾਤਮਿਕ – ਵਿਲੰਭ ਦਾ ਸ਼ਿਕਾਰ ਪ੍ਰਤੀਤ ਹੁੰਦਾ ਹੈ।

ਈਸ਼ਵਰ ਚੰਦਰ ਨੰਦਾ ਦੇ ਆਰੰਭਕ ਇਕਾਗੀ ਮੂਲ ਰੂਪ ਵਿਚ ਸਮਾਜਕ ਸੁਧਾਰ ਦੀ ਪ੍ਰੇਰਨਾ ਦੁਆਰਾ ਗਤੀਮਾਨ ਹੋਣ ਵਾਲੀਆ ਰਚਨਾਵਾਂ ਹਨ, ਜਿਨ੍ਹਾਂ ਵਿਚ ਰੱਸ ਦਾ ਸੋਮਾ ਯਥਾਰਥਕ ਸਥਾਨਕ ਰੰਗਣ, ਚਰਿਤਰ ਪ੍ਰਰੂਪਾਂ ਜਿਵੇਂ ਸੂਦ ਖੋਰਾਂ, ਗਲਾਧੜ ਤੀਵੀਆ, ਰਿਸ਼ਵਤੀ ਕਰਮਚਾਰੀਆਂ, ਮੋਮੋਠਗਣੇ ਠੇਕੇਦਾਰਾਂ, ਪਾਖੰਡੀ ਸਾਧੂਆਂ ਆਦਿ ਨੂੰ ਉਘਾੜਦੀ ਤਿੱਖੀ ਰਵਾਂ ਵਾਰਤਾਲਾਪ ਅਤੇ ਸਾਰੇ ਨਿਭਾ ਦੇ ਪਿਛੇ ਗਤੀਮਾਨ ਵਿਅੰਗ ਤੇ ਹਾਸਰਸ ਦੀ ਨਿਰੰਤਰ ਅੰਤਰਧਾਰਾ ਵਿਚ ਹੈ। ਪੰਜਾਬੀ ਇਕਾਂਗੀ ਦੇ ਵਿਕਾਸ ਦੇ ਦੂਜੇ ਚਰਣ ਵਿਚ ਵਧੇਰੇ ਵੰਨ-ਸੁਵੰਨਤਾ ਆਈ। ਨੰਦੇ ਦੀ ਸੁਧਾਰਵਾਦੀ ਧਾਰਾ ਹਰਚਰਨ ਸਿੰਘ ਦੇ ਹੱਥਾਂ ਵਿਚ ਉਪਭਾਵਕ ਨਾਟਕੀਅਤਾ ਦਾ ਰੂਪ ਧਾਰਨ ਕਰ ਗਈ। ਹਰਚਰਨ ਸਿੰਘ ਦੀ ਸਾਰੀ ਸ਼ਕਤੀ ਨਾਟਕੀ ਟੱਕਰ ਨੂੰ ਤਿੱਖੇ ਤੋਂ ਤਿੱਖੇ ਰੂਪ ਵਿਚ ਸਾਹਮਣੇ ਲਿਆਣ ਤੇ ਸਦਾ ਸਨਮੁੱਖ ਰੱਖਣ ਵਿਚ ਹੈ। ਸੰਤ ਸਿੰਘ ਸੇਖੋਂ ਪ੍ਰਚੰਡ ਬੌਧਿਕਤਾ ਦੇ ਬਲ ਨਾਲ, ਸਾਧਾਰਣ ਤੇ ਓਪਰੀ ਦ੍ਰਿਸ਼ਟੀ ਤੋਂ, ਮਹੱਤਵਹੀਣ ਵਿਸ਼ਿਆਂ ਵਿਚ ਵੀ ਇਕ ਨਾਟਕੀ ਸਾਰਥਕਤਾ ਤੇ ਗਹਿਰਾਈ ਭਰਨ ਦੀ ਕਲਾ ਦਾ ਮਾਹਿਰ ਹੈ। ਬਲਵੰਤ ਗਾਰਗੀ ਨੇ ਨਾ ਮਨੁੱਖ ਦੀ ਭਾਈਚਾਰਕ ਜਾਂ ਸਮਾਜਕ ਸਥਿਤੀ ਨੂੰ ਹੀ ਆਪਣੀ ਸਾਧਨਾਂ ਦਾ ਕੇਂਦਰ ਬਣਾਇਆ ਨਾ ਉਸ ਦੀ ਨਿਰੋਲ ਨਿਰਪੇਖ ਬੌਧਿਕ ਜਿਗਿਆਸਾ ਦੇ ਤੇਜ ਪ੍ਰਤਾਪ ਨੂੰ। ਉਸ ਦੀ ਵਿਸ਼ੇਸ਼ਤਾ ਮਨੁੱਖ ਵਿਸ਼ੇਸ਼ ਦੀ ਮਾਨਵੀ ਸਥਿਤੀ ਦੇ ਰੌਚਿਕ ਰਹੱਸਾਂ ਦਾ ਅਭਿਵਿਅੰਜਨ ਹੈ। ਬਲਵੰਤ ਗਾਰਗੀ ਲਈ ਨਾਟਕ ਇਕ ਮਨੁੱਖ ਦੇ, ਆਪਣੇ ਨਾਲ ਸੰਬੰਧਿਤ, ਦੂਜੇ ਮਨੁੱਖਾਂ ਨਾਲ ਦਵੰਦ ਤੇ ਸੰਘਰਸ਼ ਅਤੇ ਉਸ ਦੁਆਰਾ ਆਤਮਪਛਾਣ ਦੀ ਪ੍ਰਾਪਤੀ ਦਾ ਹੀ ਪ੍ਰਤਿਬਿੰਬ ਹੈ। ਉਸ ਨੇ ਆਪਣੇ ਨਾਟਕਾਂ ਵਿਚ ਮਨੁੱਖਾਂ ਦੇ ਪਰਸਪਰ ਸੰਘਰਸ਼ ਦੇ ਮੂਲ-ਭੂਤ ਤੱਤ ਵਿਅਕਤੀ-ਦਵੰਦ ਨੂੰ ਹੀ ਭਿੰਨ

ਭਿੰਨ ਰੂਪਾਂ ਵਿਚ ਆਪਣੀ ਰਚਨਾਂ ਦਾ ਵਿਦਾ-ਬਿੰਦੂ ਬਣਾਇਆ। ਪ੍ਰਤੀਕਾਤਮਕ ਭਾਸ਼ਾ ਦੇ ਪ੍ਰਯੋਗ ਦੁਆਰਾ ਮਨੁੱਖ ਦੀ ਮਨੋਸਥਿਤੀ ਅਤੇ ਬਾਹਰਲੀ ਪ੍ਰਕਿਰਤੀ ਵਿਚਕਾਰ ਭਾਵਾਤਮਕ ਦ੍ਰਿਸ਼-ਛਾਇਆ ਦਾ ਸਬੰਧ ਸਥਾਪਿਤ ਕਰ ਲੈਣ ਦੀ ਕੁਸ਼ਲਤਾ ਵਿਚ ਪੰਜਾਬੀ ਨਾਟਕ ਵਿਚ ਗਰਗੀ ਦਾ ਕੋਈ ਸਾਨੀ ਨਹੀਂ।

ਭਾਵੇਂ ਕਰਤਾਰ ਸਿੰਘ ਦੁੱਗਲ ਤੇ ਗੁਰਦਿਆਲ ਸਿੰਘ ਖੋਸਲਾ ਦੀ ਨਾਟਕ ਕਲਾ ਸੁਤੰਤਰਤਾ ਤੋਂ ਪਿਛੋਂ ਹੀ ਉਜਾਗਰ ਹੋਈ, ਪਰ ਸਹੀ ਅਰਥਾਂ ਵਿਚ ਇਹ ਦੋਵੇਂ ਵੀ ਲਾਹੌਰ ਦੀ ਹੀ ਉਪਜ ਹਨ। ਕਰਤਾਰ ਸਿੰਘ ਦੁੱਗਲ ਨੇ ਲਾਹੌਰ ਰੇਡੀਉ ਸਟੇਸ਼ਨ ਤੇ ਗੁਰਦਿਆਲ ਸਿੰਘ ਖੋਸਲਾ ਨੇ ਲਿਟਲ ਥੀਏਟਰ ਗਰੁਪ ਲਾਹੌਰ ਦੇ ਸੰਪਰਕ ਦੁਆਰਾ ਹੀ ਇਸ ਕਲਾ ਵਿਚ ਆਪਣੀ ਲਗਨ ਦੀ ਗੁੜ੍ਹਤੀ ਪ੍ਰਾਪਤ ਕੀਤੀ। ਦੁੱਗਲ ਦੇ ਨਾਟਕ ਮੁੱਖ ਰੂਪ ਵਿਚ ਰੇਡੀਉ ਨਾਟਕ ਦੀ ਤਕਨੀਕ ਦੀ ਪ੍ਰਬੀਨਤਾ ਸਹਿਤ ਪਾਲਨਾ ਦੀਆਂ ਸ੍ਰੇਸ਼ਟ ਉਦਾਹਰਣਾਂ ਹਨ ਭਾਵੇਂ ਇਨ੍ਹਾਂ ਨੂੰ ਸਟੇਜ ਉਤੇ ਵੀ ਸਫਲਤਾ ਸਹਿਤ ਪੇਸ਼ ਕੀਤਾ ਗਿਆ। ਮਨੁੱਖ ਮਨ ਦੇ ਅੰਦਰਲੇ ਛਿਣ ਛਿਣ ਰੰਗ ਪਲਟਦੇ, ਇਕ ਦੂਜੇ ਨੂੰ ਪੂਰਦੇ ਜਾਂ ਰੱਦਦੇ ਭਾਵਾਂ ਦੇ ਅੰਤਰ ਸੰਘਰਸ਼ ਨੂੰ ਨਾਟਕ ਵਿਚ ਪੇਸ਼ ਕਰਨਾ ਇਸ ਮਾਧਿਅਮ ਦੇ ਸੰਪੂਰਨ ਵਸੀਕਰਣ ਦੀ ਮੰਗ ਕਰਦਾ ਹੈ। ਇਸ ਖੇਤਰ ਵਿਚ ਦੁੱਗਲ ਨੇ ਨਾਟਕੀ ਸੰਬਾਦਾਂ ਲਈ ਸਾਧਾਰਣ ਬੋਲਚਾਲ ਦੀ ਭਾਸ਼ਾ ਤਿਆਗ ਕੇ ਕਾਲਪਨਿਕ ਕਾਵਿਕ ਮੁਹਾਵਰੇ ਦੀ ਪ੍ਰਭਾਵਕਾਰੀ ਵਰਤੋਂ ਕੀਤੀ ਹੈ। ਗੁਰਦਿਆਲ ਸਿੰਘ ਖੋਸਲਾ ਦੀ ਮੁੱਖ ਕਲਾ-ਵਿੱਧੀ ਪ੍ਰਹਾਸ ਹੈ। ਇਸ ਪ੍ਰਹਾਸ ਦੀ ਸ਼ਕਤੀ ਨਾਲ ਉਹ ਮਨੁੱਖ, ਵਿਸ਼ੇਸ਼ ਕਰਕੇ ਸਮਾਜਕ ਮਨੁੱਖ ਦੀ ਕਰਨੀ ਤੇ ਕਥਨੀ ਦੇ ਅੰਤਰ ਨੂੰ ਵਾਚਦਾ ਤੇ ਉਸ ਦੇ ਦੰਭ ਨੂੰ ਉਘਾੜਦਾ ਹੈ।

ਸੁਤੰਤਰਤਾ ਉਪਰੰਤ ਪੰਜਾਬੀ ਨਾਟਕ ਨੂੰ ਆਪਣੀ ਕਲਾ ਅਭਿਵਿਅਕਤੀ ਦਾ ਮਾਧਿਅਮ ਬਣਾਨ ਵਾਲਿਆਂ ਵਿਚੋਂ ਸ਼ਾਇਦ ਸਭ ਤੋਂ ਵਧੇਰੇ ਕੁਸ਼ਲ ਅਮਰੀਕ ਸਿੰਘ ਸੀ। ਪਰ ਕੁਝ ਵਰ੍ਹਿਆਂ ਦੀ ਸਫਲ ਸਾਧਨਾ ਪਿਛੋਂ ਉਸ ਦੀ ਪ੍ਰਤਿਭਾ ਵਧੇਰੇ ਬਲਵਾਨ ਪ੍ਰਵੇਗਾ ਵਿਚ ਖਚਿਤ ਹੋ ਗਈ ਤੇ ਨਾਟਕ ਨਾਲੋਂ ਉਹ ਲਗਭਗ ਉਦਾਸੀਨ ਜਿਹਾ ਹੀ ਹੋ ਗਿਆ। ਅਮਰੀਕ ਸਿੰਘ ਆਪਣੇ ਨਾਟਕ ਨੂੰ ਬੜਾ ਸੰਘਣਾ ਬੁਣਦਾ ਹੈ। ਲਾਭ ਚਾਭ ਦੇ ਵੰਨ ਵੰਨ ਦੇ ਦ੍ਰਿਸ਼ਾਂ, ਮਨੁੱਖੀ ਫ਼ਿਤਰਤ ਦੇ ਬਹੁ-ਮੁਖੀ ਦਰਸ਼ਨਾ, ਮਾਨਵ ਮਨ ਨੂੰ ਤਰੰਗਿਤ ਕਰਨ ਵਾਲੇ ਅਸੰਖਾਂ ਫਿਕਰਾਂ, ਤੇ ਸੰਸਿਆਂ ਨੂੰ ਉਹ ਆਪਣੇ ਨਾਟਕ ਵਿਚ ਬੁਣਦਾ ਚਲਾ ਜਾਂਦਾ ਹੈ, ਜਦੋਂ ਤਕ ਕਿ ਅੰਤਿਮ ਵਿਸਫੋਟ ਹੋ ਕੇ ਸਾਰੇ ਪਰਸਪਰ ਵਿਰੋਧੀ ਤੱਥ ਇਕ ਸਾਰਥਕ ਪੈਟਰਨ ਵਿਚ ਨਹੀਂ ਬੱਝ ਜਾਂਦੇ। ਗੁਰਚਰਨ ਸਿੰਘ ਜਸੂਜਾ ਤੇ ਹਰਸ਼ਰਨ ਸਿੰਘ ਦੀ ਸ਼ਕਤੀ ਡੂੰਘੀ ਮਨੁੱਖੀ ਹਮਦਰਦੀ ਵਿਚ ਹੈ ਜਿਹੜੀ ਸੱਚ ਨੂੰ ਕਾਲੇ ਚਿੱਟੇ ਰੰਗਾਂ ਵਿਚ ਵੰਡ ਕੇ ਅਪਨਾਣ, ਤਿਆਗਣ ਦੀ ਸਰਲ ਚੋਣ ਦੀ ਸਮੱਸਿਆ ਸਾਹਮਣੇ ਨਹੀਂ ਲਿਆਂਦੀ, ਸਗੋਂ ਲਘੂ ਮਾਨਵ ਦੀ ਜਟਿਲ ਚੇਤਨਤਾ ਨੂੰ ਉਘਾੜਦੀ ਹੈ। ਇਨ੍ਹਾਂ ਦੇ ਉਲਟ ਕਪੂਰ ਸਿੰਘ ਘੁੰਮਣ, ਈਸ਼ਵਰ ਚੰਦਰ ਨੰਦਾ ਪਾਸੋਂ ਉਸ ਦੀ ਪ੍ਰਰੂਪੀ ਚਰਿਤ੍ਰ-ਚਿਤਰਣ ਦੀ ਕੁਸ਼ਲਤਾ ਤੇ ਹਰਚਰਨ ਸਿੰਘ ਪਾਸੋਂ ਉਸ ਦੀ ਅਤਿ ਨਾਟਕੀਅਤਾ ਦੇ ਤੱਤ ਲੈ ਕੇ ਉਨ੍ਹਾਂ ਦੋਹਾਂ ਦੀ ਸਮਾਜਕ ਸੁਧਾਰ ਦੀ ਲਗਨ ਨੂੰ ਹੀ ਅੱਗੇ ਤੋਰਦਾ ਹੈ।

ਇਸ ਸੰਗ੍ਰਹਿ ਵਿਚ ਸੰਮਿਲਿਤ ਇਕਾਂਗੀ ਇਨ੍ਹਾਂ ਸਾਰੇ ਨਾਟਕਕਾਰਾਂ ਦੀਆਂ ਪ੍ਰਮੁੱਖ

ਕਲਾ-ਰੁਚੀਆਂ ਦੀਆਂ ਪ੍ਰਤਿਨਿੱਧ ਰਚਨਾਵਾਂ ਹਨ। ਹਰ ਇਕਾਂਗੀ ਆਪਣੇ ਆਪ ਵਿਚ ਪੰਜਾਬੀ ਇਕਾਂਗੀ ਕਲਾ ਦੇ ਵਿਕਾਸ ਦੇ ਕਿਸੇ ਵਿਸ਼ੇਸ਼ ਪੱਖ ਨੂੰ ਵੀ ਉਜਾਗਰ ਕਰਦਾ ਹੈ ਤੇ ਪੰਜਾਬੀ ਜਨ ਜੀਵਨ ਦੇ ਕਿਸੇ ਅਜਿਹੇ ਨਿਵੇਕਲੇ ਦ੍ਰਿਸ਼ ਨੂੰ ਵੀ ਸਾਹਮਣੇ ਲਿਆਉਂਦਾ ਹੈ ਜਿਹੜਾ ਸਥਾਨਕ ਹੋ ਕੇ ਵੀ ਵਿਆਪਕ ਹੈ। ਇਨ੍ਹਾਂ ਇਕਾਂਗੀਕਾਰਾਂ ਵਿਚੋਂ ਬਹੁਤੇ ਈਸ਼ਵਰ ਚੰਦਰ ਨੰਦਾ, ਸੰਤ ਸਿੰਘ ਸੇਖੋਂ, ਗੁਰਦਿਆਲ ਸਿੰਘ ਖੋਸਲਾ, ਬਲਵੰਤ ਗਾਰਗੀ, ਕਰਤਾਰ ਸਿੰਘ ਦੁੱਗਲ ਤੇ ਅਮਰੀਕ ਸਿੰਘ ਨੇ ਉਚੇਰੀ ਪੱਧਰ ਤਕ ਅੰਗ੍ਰੇਜ਼ੀ ਸਾਹਿਤ ਦਾ ਅਧਿਐਨ ਕੀਤਾ ਹੈ ਤੇ ਕਈ ਤਾਂ ਅੰਗ੍ਰੇਜ਼ੀ ਸਾਹਿਤ ਦੇ ਕੁਸ਼ਲ ਅਧਿਆਪਕ ਵੀ ਹਨ। ਸ਼ਾਇਦ ਇਸੇ ਕਾਰਨ ਪੰਜਾਬੀ ਸਾਹਿਤ ਵਿਚ ਇਕਾਂਗੀ ਦਾ ਮੂਲ ਪੱਛਮੀ ਰੂਪ ਵਧੇਰੇ ਸੁਭਾਵਿਕਤਾ ਨਾਲ ਢਾਲਿਆ ਜਾ ਸਕਿਆ ਹੈ।

**— ਅਤਰ ਸਿੰਘ**

ਪੰਜਾਬ ਯੂਨੀਵਰਸਿਟੀ,
ਚੰਡੀਗੜ੍ਹ।
ਮਈ 15, 1972

# ਬੇ-ਈਮਾਨ

## ਈਸ਼ਵਰ ਚੰਦਰ ਨੰਦਾ

### ਪਾਤਰ

| | |
|---|---|
| ਮੋਟਰ ਵਰਕਸ਼ਾਪ ਦਾ ਮੈਨੇਜਰ | ਉਮਰ ਚਾਲ੍ਹੀ-ਬਤਾਲੀ ਸਾਲ |
| ਮੋਟਰ ਵਾਲਾ | ਉਮਰ ਪੰਜਾਹ ਦੇ ਨੇੜੇ ਤੇੜੇ |
| ਮੋਟਰ ਵਾਲੇ ਦੀ ਤੀਵੀਂ | ਉਮਰ ਚਾਲ੍ਹੀ-ਪੰਜਤਾਲੀ |
| ਮਿਸਤਰੀ ਬਸੰਤ ਰਾਮ | ਉਮਰ ਤੀਹ-ਬੱਤੀ ਸਾਲ |
| ਇਕ ਪੁਲੀਸ ਇੰਸਪੈਕਟਰ | |
| ਇਕ ਬੀਮਾ ਕੰਪਨੀ ਦਾ ਮੈਨੇਜਰ | |
| ਇਕ ਹੋਰ ਮਿਸਤਰੀ | |
| ਚਪੜਾਸੀ | |

# ਬੇ-ਈਮਾਨ

ਝਾਕੀ : ਮੋਟਰ ਵਰਕਸ਼ਾਪ ਵਿਚ ਮੈਨੇਜਰ ਦਾ ਦਫ਼ਤਰ।

ਵੇਲਾ : ਦਿਨ ਦੇ ਚਾਰ-ਪੰਜ ਵਜੇ।

ਮੋਟਰਾਂ ਦੀ ਮੁਰੰਮਤ ਦੀ ਹਲਕੀ ਹਲਕੀ ਠੱਕ ਠੱਕ ਤੇ ਕਾਰਖ਼ਾਨੇ ਦਾ ਧੀਮਾ ਧੀਮਾ ਸ਼ੋਰ ਸੁਣਾਈ ਦੇਂਦਾ ਹੈ। ਸਟੇਜ ਦੇ ਸੱਜੇ ਹੱਥ ਖੂੰਜੇ ਵਾਲੇ ਦਰਵਾਜ਼ੇ ਉਤੇ ਇਕ ਸਾਈਨ ਬੋਰਡ 'ਸਟੋਰ' ਲਟਕ ਰਿਹਾ ਹੈ। ਦਫ਼ਤਰ ਦੀ ਮੇਜ਼ ਦੀ ਸਾਹਮਣੀ ਕੰਧ ਉਤੇ ਇਕ ਕੈਲੰਡਰ ਟੰਗਿਆ ਹੋਇਆ ਦਿਸਦਾ ਹੈ। ਦਫ਼ਤਰ ਦੇ ਖੱਬੇ ਪਾਸੇ ਚਪੜਾਸੀ ਸਟੂਲ ਉੱਤੇ ਬੈਠਾ ਹੈ। ਮੋਟਰ ਵਾਲਾ ਸੱਜੇ ਪਾਸਿਓਂ ਬਾਹਰੋਂ ਆਉਂਦਾ ਹੈ।

ਮੋਟਰ ਵਾਲਾ : (ਬੜਾ ਖਿਝਿਆ ਹੋਇਆ ਜਾਪਦਾ ਹੈ। ਮੈਨੇਜਰ ਨੂੰ ਉਥੇ ਨਾ ਵੇਖ ਕੇ ਚਪੜਾਸੀ ਨੂੰ) ਮੈਨੇਜਰ ਸਾਹਿਬ ਕਿਥੇ ਨੇ?

ਚਪੜਾਸੀ : ਹੁਣੇ ਇਥੇ ਹੀ ਸਨ ਸਾਹਿਬ, ਬੁਲਾ ਲਿਆਵਾਂ?

ਮੋਟਰ ਵਾਲਾ : ਹਾਂ, ਹਾਂ ਜਲਦੀ। (ਚਪੜਾਸੀ ਜਾਂਦਾ ਹੈ) ਹੱਦ ਹੋ ਗਈ ਬੇਈਮਾਨੀ ਦੀ। ਬਿਲ ਵੀ ਤਗੜਾ ਦਿਉ ਤੇ ਇਨਾਮ ਸ਼ਿਨਾਮ ਦਾ ਜੁਰਮਾਨਾ ਵਖਰਾ ਭਰੋ। ਨਹੀਂ ਤਾਂ. . .ਨਹੀਂ ਤਾਂ ਮੋਟਰ ਦੀ ਖ਼ੈਰ ਨਹੀਂ। ਇਹ ਮਿਸਤਰੀ ਇਕ ਚੀਜ਼ ਬਣਾਉਣਗੇ ਤੇ ਦੋ ਵਿਗਾੜਨਗੇ।

(ਮੈਨੇਜਰ ਆਉਂਦਾ ਹੈ।)

ਮੈਨੇਜਰ : ਆਈਏ, ਆਈਏ, ਕੀ ਹੁਕਮ ਏ? ਫ਼ਰਮਾਓ। (ਕੁਰਸੀ ਵਲ ਇਸ਼ਾਰਾ ਕਰ ਕੇ) ਤਸ਼ਰੀਫ਼ ਰੱਖੋ।

ਮੋਟਰ ਵਾਲਾ : ਪਰਸੋਂ ਮੈਂ ਹੈੱਡਲਾਈਟ ਦਾ ਡਿੱਪਰ ਮੁਰੰਮਤ ਲਈ ਦੇ ਗਿਆ ਸੀ।

ਮੈਨੇਜਰ : ਤਾਂ ਕੀ ਅਜੇ ਉਹ ਬਣਿਆਂ ਨਹੀਂ? ਮਿਸਤਰੀ ਨੂੰ ਤਾਕੀਦ ਕੀਤੀ ਗਈ ਸੀ। (ਚਪੜਾਸੀ ਨੂੰ) ਚਪੜਾਸੀ! ਬਸੰਤ ਰਾਮ ਨੂੰ ਬਲਾਉ।

ਮੋਟਰ ਵਾਲਾ : ਨਹੀਂ, ਨਹੀਂ ਬੁਲਾਉਣ ਦੀ ਜ਼ਰੂਰਤ ਨਹੀਂ। ਡਿੱਪਰ ਬਣ ਗਿਆ ਏ।

ਮੈਨੇਜਰ : ਕੀ ਕੁਝ ਨੁਕਸ ਰਹਿ ਗਿਆ ਏ? ਉਹ ਵੀ ਹੁਣ ਕਢਾ ਦਿੰਦੇ ਆਂ।

ਮੋਟਰ ਵਾਲਾ : ਨੁਕਸ ਕੁਝ ਨਹੀਂ, ਬਿਲਕੁਲ ਨਹੀਂ। ਸਗੋਂ ਡਿੱਪਰ ਨਵਾਂ ਬਣ ਗਿਆ ਏ।

ਮੈਨੇਜਰ : ਸ਼ੁਕਰੀਆ! ਸਾਡੀ ਤਾ ਪਾਲਿਸੀ ਇਹ ਹੈ "ਚੰਗਾ ਕੰਮ ਤੇ ਚੰਗੇ ਦੰਮ" ਤੁਸੀਂ ਜਾਣਦੇ ਈ ਓ ਅਸੀਂ ਸਿਰਫ਼ ਹੁਸ਼ਿਆਰ ਤੇ ਤਜਰਬਾਕਾਰ ਮਿਸਤਰੀ ਰਖਦੇ ਆਂ ਭਾਵੇਂ ਤਨਖ਼ਾਹ ਜ਼ਿਆਦਾ ਕਿਉਂ

ਨਾ ਦੇਣੀ ਪਏ। ਅਨਾੜੀ ਮਿਸਤਰੀ ਨੂੰ ਵਰਕਸ਼ਾਪ ਦੇ ਨੇੜੇ ਨਹੀਂ ਢੁਕਣ ਦਿੰਦੇ। ਹੋਰ ਵਰਕਸ਼ਾਪਾਂ ਵਿਚ ਤੁਹਾਨੂੰ ਇਹ ਗੱਲ ਨਹੀਂ ਲੱਭੇਗੀ।

ਮੋਟਰ ਵਾਲਾ : ਕੋਈ ਸ਼ੱਕ ਨਹੀਂ ਤੁਹਾਡਾ ਕੰਮ ਬਹੁਤ ਸੁਥਰਾ ਏ।

ਮੈਨੇਜਰ : ਬਹੁਤ ਬਹੁਤ ਸ਼ੁਕਰੀਆ। ਸਾਨੂੰ ਵੀ ਤੁਹਾਡੇ ਜਿਹੇ ਮਿਹਰਬਾਨਾਂ ਦੀ ਖ਼ੁਸ਼ੀ ਈ ਲੋੜੀਂਦੀ ਏ। ਹੱਛਾ ਹੋਰ ਮੇਰੇ ਲਾਇਕ ਸੇਵਾ?

ਮੋਟਰ ਵਾਲਾ : ਕਹਿਣਾ ਤਾਂ ਮੈਂ ਜ਼ਰੂਰੀ ਸੀ ਕੁਝ, ਪਰ ਝੱਕ ਰਿਹਾ ਆਂ?

ਮੈਨੇਜਰ : ਤੁਹਾਡਾ ਆਪਣਾ ਗਰਾਜ ਏ। ਝੱਕਣ ਦੀ ਕੀ ਲੋੜ ਏ? ਫ਼ਰਮਾਓ।

ਮੋਟਰ ਵਾਲਾ : ਮੈਂ ਸਿਰਫ਼ ਇਹ ਪੁੱਛਣਾ ਸੀ ਪਈ ਤੁਹਾਡੇ ਮਿਸਤਰੀਆਂ ਨੂੰ 'ਇਨਾਮ ਸ਼ਿਨਾਮ' ਦੇਣ ਦਾ ਰਿਵਾਜ ਕਦੋਂ ਤੋਂ ਚਲਿਆ ਏ?

ਮੈਨੇਜਰ : ਨਹੀਂ, ਸਾਹਬ, ਸਾਡੇ ਇਹ ਕੋਈ ਰਿਵਾਜ ਨਹੀਂ। ਨਾ ਕਦੀ ਹੈ ਸੀ ਤੇ ਨਾ ਕਦੀ ਹੋਵੇਗਾ। 'ਇਨਾਮ' ਦਾ ਕੀ ਮਤਲਬ? ਮਿਸਤਰੀਆਂ ਨੂੰ ਚੰਗੀ ਚੋਖੀ ਤਨਖ਼ਾਹ ਦਿੰਦੇ ਆਂ। ਓਵਰ ਟਾਈਮ (ਵਾਧੂ ਵੇਲੇ) ਦੀ ਵਧੀਕ ਮਜ਼ਦੂਰੀ ਦਿੰਦੇ ਆਂ, ਫੇਰ ਇਨਾਮ ਦੀ ਬੇਹੂਦਗੀ ਦਾ ਕੀ ਮਤਲਬ? ਕੀ ਤੁਹਾਡੇ ਕੋਲੋਂ ਕਿਸੇ ਨੇ ਇਨਾਮ ਮੰਗਿਆ ਏ?

ਮੋਟਰ ਵਾਲਾ : ਸਾਫ਼ ਗੱਲ ਇਹ ਹੈ ਕਿ ਮੇਰੇ ਦਿਲ ਵਿਚ ਡਰ ਜਿਹਾ ਪੈ ਗਿਆ ਏ।

ਮੈਨੇਜਰ : ਜ਼ਰੂਰ ਪੈ ਗਿਆ ਹੋਣਾ ਏ।

ਮੋਟਰ ਵਾਲਾ : ਮੇਰੇ ਲਈ ਤਾਂ ਹੁਣ ਸਿਰਫ਼ ਦੋ ਰਸਤੇ ਹੈਣ। ਇਕ ਤਾਂ ਇਹ ਕਿ ਮਿਸਤਰੀਆਂ ਦੀ ਚੁੰਝ ਹਰੀ ਕਰਦਾ ਰਵ੍ਹਾਂ, ਨਹੀਂ ਤਾਂ ਪਤਾ ਨਹੀਂ ਕਿੰਨਾ ਫ਼ਜ਼ੂਲ ਖ਼ਰਚ ਕਰਾਉਂਦੇ ਰਹਿਣ। ਤੇ ਜੇ ਕਿਸੇ ਦਾ ਤੱਕਲਾ ਉਂਜ ਵਿੰਗਾ ਹੋ ਜਾਏ ਤਾਂ ਭਾਵੇਂ ਮੇਰੀ ਜਾਨ ਖ਼ਤਰੇ ਵਿਚ ਪਾ ਦੇਣ।

ਮੈਨੇਜਰ : ਇਹ ਜਨਾਬ ਕੀ ਕਹਿ ਰਹੇ ਓ? ਕਿਸ ਦੀ ਮਜਾਲ ਏ?

ਮੋਟਰ ਵਾਲਾ : ਤੇ ਦੂਜਾ ਇਹ ਕਿ ਇਸ ਗਰਾਜ ਨੂੰ ਈ ਸਲਾਮ ਕਰੀਏ।

ਮੈਨੇਜਰ : (ਹੱਸ ਕੇ) ਤੁਹਾਨੂੰ ਜਾਣ ਕੌਣ ਦਏਗਾ? ਵਾਹ, ਜਨਾਬ, ਵਾਹ। ਇਹ ਗਰਾਜ ਤੁਹਾਡੀ ਸੇਵਾ ਲਈ ਏ, ਨਾ ਕਿ ਮਿਸਤਰੀਆਂ ਲਈ। ਇਸ ਤੋਂ ਵਧ ਕੇ ਸਾਡੀ ਬਦਨਾਮੀ ਕੀ ਹੋ ਸਕਦੀ ਏ, ਕਿ ਤੁਹਾਡੇ ਜਿਹੇ ਮਿਹਰਬਾਨ ਨਾਰਾਜ਼ ਹੋ ਕੇ ਟੁਰ ਜਾਣ।

ਮੋਟਰ ਵਾਲਾ : ਪਰ ਮੈਨੇਜਰ ਸਾਹਿਬ, ਗੱਲ ਤਾਂ ਕੁਝ ਇਹੋ ਜਿਹੀ ਬਣ ਗਈ ਏ!

ਮੈਨੇਜਰ : ਜਨਾਬ ਦਾ ਗਿਲਾ ਠੀਕ ਏ, ਪਰ ਮੇਰੀ ਅਰਜ਼ ਵੀ ਸੁਣ ਲਉ। ਜੇ ਕਿਸੇ ਮਿਸਤਰੀ ਨੇ ਇਨਾਮ ਦੇ ਬਹਾਨੇ ਜਨਾਬ ਕੋਲੋਂ ਕੋਈ ਵਧੀਕੀ ਮੰਗ ਕੀਤੀ ਏ ਤਾਂ ਉਹਦਾ ਮੈਨੂੰ ਬੇਹੱਦ ਅਫ਼ਸੋਸ ਏ। ਤੁਸੀਂ ਮਿਹਰਬਾਨੀ ਕਰਕੇ ਉਸ ਕੰਮਬਖਤ ਦਾ ਨਾਮ ਦੱਸੋ, ਮੈਂ ਉਸ ਨੂੰ

ਠੀਕ ਕਰ ਦਵਾਂਗਾ ਤੇ ਐਸੀ ਸਜ਼ਾ ਦਵਾਂਗਾ ਜੋ ਯਾਦ ਪਿਆ ਕਰੇ।

ਮੋਟਰ ਵਾਲਾ : ਖੈਰ. ਤੁਸੀਂ ਸਜ਼ਾ ਦਿਉ ਜਾ ਨਾ ਦਿਉ, ਪਰ ਮੇਰਾ ਮਤਲਬ ਤੁਸਾਂ ਸਮਝ ਲਿਆ ਏ ਨਾ?

ਮੈਨੇਜਰ . ਚੰਗੀ ਤਰ੍ਹਾਂ। ਸੱਚ ਜਾਣੋਂ ਮੈਨੂੰ ਇਹ ਸੁਣ ਕੇ ਬੇਹੱਦ ਦੁਖ ਹੋਇਆ ਏ। ਇਸ ਵੇਲੇ ਮੇਰੇ ਦਿਲ ਵਿਚ ਜੇ ਕੋਈ ਖ਼ਿਆਲ ਹੈ ਤਾ ਇਹ ਕਿ ਮੈਂ ਤੁਹਾਡੀ ਪੂਰੀ ਪੂਰੀ ਤਸੱਲੀ ਕਰਾ ਸਕਾਂ। ਫ਼ਰਮਾਉ, ਵਿਚੋਂ ਗੱਲ ਕੀ ਏਂ?

ਮੋਟਰ ਵਾਲਾ ਬੜੀ ਮਿਹਰਬਾਨੀ। ਗੱਲ ਇਹ ਹੈ ਕਿ ਜਿਦਾਂ ਤੁਸੀਂ ਆਪ ਵੀ ਵੇਖਿਆ ਸੀ, ਮੇਰੀ ਮੋਟਰ ਦੀ ਹੈੱਡ ਲਾਈਟ ਕੰਮ ਨਹੀਂ ਕਰਦੀ ਸੀ।

ਮੈਨੇਜਰ . ਜੀ ਹਾ।

ਮੋਟਰ ਵਾਲਾ ਤੇ ਮਿਸਤਰੀ ਨੇ ਡਿੱਪਰ ਮੁਰੰਮਤ ਲਈ ਮੋਟਰ ਵਿਚੋਂ ਕੱਢ ਕੇ ਰੱਖ ਲਿਆ ਸੀ।

ਮੈਨੇਜਰ ਜੀ ਹਾਂ।

ਮੋਟਰ ਵਾਲਾ ਅੱਜ ਜਦੋ ਮੈ ਆਇਆ ਤੇ ਮਿਸਤਰੀ ਨੇ ਦੱਸਿਆ .

ਮੈਨੇਜਰ ਜੀ ਹਾ।

ਮੋਟਰ ਵਾਲਾ ਕਿ ਡਿੱਪਰ ਬਿਲਕੁਲ ਨਕਾਰਾ ਹੋ ਚੁਕਿਆ ਸੀ ਤੇ ਮੁਰੰਮਤ ਦੇ ਕਾਬਿਲ ਨਹੀ ਸੀ।

ਮੈਨੇਜਰ ਜੀ ਹਾ।

ਮੋਟਰ ਵਾਲਾ ਤੇ ਮੈ ਉਹਦੀ ਥਾ ਹੋਰ ਡਿੱਪਰ ਪਾ ਦਿਤਾ ਏ।

ਮੈਨੇਜਰ ਖ਼ੂਬ।

ਮੋਟਰ ਵਾਲਾ ਤੇ ਜਦੋਂ ਮੈਂ ਪੁੱਛਿਆ ਕਿ ਮੇਰਾ ਡਿੱਪਰ ਕਿਥੇ ਹੈ ਤਾਂ ਜਵਾਬ ਮਿਲਿਆ ਕਿ ਉਹਦਾ ਪੁਰਜਾ ਪੁਰਜ਼ਾ ਨਕਾਰਾ ਸੀ ਸੋ ਰੱਦੀ ਵਿਚ ਸੁੱਟ ਦਿਤਾ ਤੇ ਉਹਦੀ ਥਾ ਨਵਾਂ ਡਿੱਪਰ ਪਾ ਦਿਤਾ। ਜਦੋ ਮੈ ਪੁੱਛਿਆ ਕਿ ਇਹਦੀ ਕੀਮਤ ਕੀ ਏ ਤਾ ਮਿਸਤਰੀ ਕਹਿਣ ਲੱਗਾ, ''ਤੁਸੀਂ ਜੋ ਖ਼ੁਸ਼ੀ ਏ ਦੇ ਦੇਣਾ।'' ਮੈਂ ਇਹ ਸੁਣ ਕੇ ਹੈਰਾਨ ਰਹਿ ਗਿਆ ਤੇ ਪੁੱਛਿਆ ਕਿ ਡਿੱਪਰ ਸਟੋਰ ਤੋਂ ਲਿਆ ਏ ਤਾ ਜਵਾਬ ਮਿਲਿਆ, ''ਤੁਸੀਂ ਸਟੋਰ ਈ ਤੇ ਸਮਝ ਲਉ, ਪਰ ਤੁਹਾਨੂੰ ਇਹਦੇ ਨਾਲ ਕੀ? ਤੁਹਾਡੀ ਖ਼ੁਸ਼ੀ ਏ ਕੁਝ ਦੇ ਦਿਉ, ਨਹੀਂ ਖ਼ੁਸ਼ੀ, ਨਾ ਸਹੀ, ਮੈਂ ਕੰਮ ਤੁਹਾਡਾ ਕਰ ਦਿੱਤਾ ਏ।'' ਉਸ ਵੇਲੇ ਮੈਨੂੰ ਕੋਈ ਜਵਾਬ ਨਾ ਅਹੁੜਿਆ, ਤੇ ਸੱਚੀ ਗੱਲ ਇਹ ਹੈ ਕਿ ਮੈਂ ਬੜੀ ਕੁੜਿੱਕੀ ਵਿਚ ਫਸ ਗਿਆ। ਮੈਨੂੰ ਚੁੱਪ ਵੇਖ ਕੇ ਆਪ ਹੋਰੀਂ ਬੋਲੇ, ''ਤੁਸੀਂ ਮੇਰਾ ਮਤਲਬ ਸਮਝ ਗਏ ਹੋਵੋਗੇ?'' ਤੇ ਹਕੀਕਤ ਇਹ ਹੈ ਕਿ ਹੁਣ ਮੈਂ ਹਜ਼ਰਤ ਦਾ ਮਤਲਬ ਸੱਚਮੁਚ ਸਮਝ ਗਿਆ ਸੀ। ਮੇਰੀ ਚੁੱਪ ਮੈਨੂੰ

ਆਪ ਐਡੀ ਬੋਝਲ ਭਾਸ ਰਹੀ ਸੀ ਸੋ ਬੇਵਸਾ ਈ ਮੇਰੇ ਮੂੰਹੋਂ ਨਿਕਲ ਗਿਆ, ''ਹੱਛਾ, ਤੁਹਾਨੂੰ ਪੰਜ ਰੁਪਏ ਮਿਲ ਜਾਣਗੇ।'' ਬਸ, ਆਪ ਬੜੇ ਖ਼ੁਸ਼ ਹੋ ਕੇ ਬੋਲੇ, ''ਬਹੁਤ ਮਿਹਰਬਾਨੀ, ਜਦੋਂ ਸਾਨੂੰ ਕੁਝ ਇਨਾਮ ਮਿਲ ਜਾਂਦਾ ਏ, ਅਸੀਂ ਕੰਮ ਡਾਢਾ ਸੁਆਰ ਕੇ ਕਰਦੇ ਆਂ।'' ਬਸ ਉਸੇ ਵੇਲੇ ਤੋਂ ਮੇਰਾ ਭਰੋਸਾ ਉੱਡ ਚੁਕਾ ਏ। ਅਜੇ ਇਹੋ ਪਿਆ ਸੋਚਦਾ ਸੀ ਕਿ ਰੁਪਏ ਦੇਵਾਂ ਜਾ ਨਾ ਦੇਵਾਂ ਸੋ ਖ਼ਿਆਲ ਆਇਆ ਕਿ ਪਹਿਲੇ ਤੁਹਾਡੇ ਕੰਨਾਂ 'ਚੋਂ ਗੱਲ ਕੱਢਣੀ ਜ਼ਰੂਰੀ ਏ।

ਮੈਨੇਜਰ : ਤੁਸਾਂ ਮੇਰੇ ਉਤੇ ਬੜਾ ਅਹਿਸਾਨ ਕੀਤਾ ਏ, ਜਨਾਬ। ਬੜਾ ਹੀ ਸ਼ੁਕਰ ਗੁਜ਼ਾਰ ਆਂ।

ਮੋਟਰ ਵਾਲਾ ਮੈਂ ਨਹੀਂ ਕਹਿ ਸਕਦਾ ਕਿ ਉਹ ਡਿੱਪਰ ਅਸਲੋਂ ਨਵਾਂ ਏ ਜਾਂ ਮੇਰਾ ਈ ਪੁਰਾਣਾ ਸਾਫ਼ ਕਰ ਕੇ ਜੜ੍ਹ ਦਿੱਤਾ ਏ ਤੇ ਉਹ ਪੈਸੇ ਵਾਧੂ ਦੇ ਮੇਰੇ ਕੋਲੋਂ ਅਟੇਰੇ ਜਾ ਰਹੇ ਨੇਂ।

ਮੈਨੇਜਰ ਗ਼ਜ਼ਬ ਕੀਤਾ ਏ ਬੇ-ਈਮਾਨ ਨੇ। (ਚਪੜਾਸੀ ਨੂੰ) ਚਪੜਾਸੀ, ਹਰਬੰਸ ਕੋ ਬੁਲਾਉ। (ਚਪੜਾਸੀ ਜਾਂਦਾ ਹੈ) ਜਨਾਬ, ਕਿਹੜੇ ਲਫ਼ਜ਼ਾਂ ਨਾਲ ਮੈਂ ਆਪ ਕੋਲੋਂ ਮੁਆਫ਼ੀ ਮੰਗਾ, ਸ਼ਰਮ ਨਾਲ ਪਾਣੀ ਪਾਣੀ ਹੋ ਰਿਹਾ ਆਂ। ਪੰਜ ਛੇ ਸਾਲ ਤੋਂ ਇਸ ਵਰਕਸ਼ਾਪ ਦਾ ਇਨਚਾਰਜ ਹਾਂ। ਇਹ ਪਹਿਲਾਂ ਮੌਕਿਆ ਏ ਜੇ ਏਡੀ ਸ਼ਰਮਿੰਦਗੀ ਉਠਾਈ ਪਈ ਏ। ਮੈਨੂੰ ਇਸ ਗੱਲ ਦਾ ਫ਼ਖ਼ਰ ਸੀ ਕਿ ਮੇਰੇ ਮਿਸਤਰੀ ਨਿਰੇ ਹੁਸ਼ਿਆਰ ਈ ਨਹੀਂ ਸਗੋਂ ਈਮਾਨਦਾਰ ਵੀ ਹੈਣ, ਪਰ ਇਸ ਬੇ-ਈਮਾਨ ਨੇ ਤਾਂ ਮੈਨੂੰ ਮਿੱਟੀ ਵਿਚ ਮਿਲਾ ਦਿੱਤਾ ਏ।

(ਹਰਬੰਸ ਆਉਂਦਾ ਹੈ)

ਹਰਬੰਸ ਜਨਾਬ, ਮੈਨੂੰ ਬੁਲਾਇਆ ਏ?

ਮੈਨੇਜਰ ਹਾਂ, ਹਰਬੰਸ, ਵੇਖੀਂ ਜ਼ਰਾ, ਉਹ ਸਾਹਿਬ ਦੀ ਮੋਟਰ ਵਿਚ ਜਿਹੜਾ ਡਿੱਪਰ ਬਸੰਤ ਰਾਮ ਨੇ ਹੁਣੇ ਹੁਣੇ ਫਿੱਟ ਕੀਤਾ ਏ, ਉਹਨੂੰ ਕੱਢ ਲਿਆ, ਪਰ ਵੇਖੀਂ ਬਸੰਤ ਰਾਮ ਨੂੰ ਪਤਾ ਨਾ ਲਗੇ। ਜਲਦੀ।

ਹਰਬੰਸ : ਜਲਦੀ ਜਨਾਬ, ਹੁਣੇ ਲਿਆਇਆ।

ਮੈਨੇਜਰ ਜੋ ਕੁਝ ਆਪ ਨੇ ਇਨਾਮ ਵਗ਼ੈਰਾ ਦੇ ਮੁਤੱਲਿਕ ਫ਼ਰਮਾਇਆ ਸੀ ਇਹ ਮੁਆਮਲਾ ਤਾਂ ਉਸ ਕੋਲੋਂ ਵੀ ਕਿਤੇ ਵਧ ਕੇ ਮੂੰਹ ਕਾਲਖ਼ ਵਾਲਾ ਨਿਕਲਿਆ। ਖ਼ੈਰ, ਉਹਦੇ ਵੀ ਹੋਸ਼ ਠਿਕਾਣੇ ਆ ਜਾਣਗੇ।

ਮੋਟਰ ਵਾਲਾ ਹੁਣ ਤੁਸੀਂ ਆਪ ਸੋਚੋ, ਮੈਨੇਜਰ ਸਾਹਿਬ, ਮੇਰੇ ਲਈ ਕਿੱਡੀ ਵੱਡੀ ਉਲਝਨ ਏ? ਇਕ ਵਾਰੀ ਰਿਸ਼ਵਤ ਦੇ ਕੇ ਹਮੇਸ਼ਾ ਲਈ ਪੈਂਤੜਾ ਪਾ ਲਵਾਂ। ਇਹ ਮਿਸਤਰੀ ਨਿਤ ਨਵਾਂ ਫ਼ਿਤਨਾ ਖੜਾ ਕਰਦੇ ਰਹਿਣ। ਮੇਰੇ ਬਚਾ ਦਾ ਤਰੀਕਾ ਤਾਂ ਇਹੋ ਈ ਏ ਕਿ ਕਿਸੇ ਹੋਰ ਵਰਕਸ਼ਾਪ ਵੱਲ ਭੱਜਾਂ।

ਮੈਨੇਜਰ : ਤੁਸੀਂ ਇੰਤਨੇ ਪਰੇਸ਼ਾਨ ਨਾ ਹੋਵੋ, ਮੈਂ ਇਸ ਦਾ ਪੂਰਾ ਪੂਰਾ ਬੰਦੋਬਸਤ ਕਰਾਂਗਾ, ਤੁਸੀਂ ਤਸੱਲੀ ਰਖੋ। ਇਹ ਸਵਾਲ ਸਿਰਫ਼ ਤੁਹਾਡਾ ਨਹੀਂ, ਸਾਡਾ ਵੀ ਏ। ਮੈਂ ਆਪ ਦੀ ਇਖਲਾਕੀ ਦਲੇਰੀ ਤੇ ਸਾਫ਼ਗੋਈ ਦਾ ਬੇਹੱਦ ਸ਼ੁਕਰਗੁਜ਼ਾਰ ਹਾਂ। ਕੌਣ ਕਹਿ ਸਕਦਾ ਏ ਸਾਡੇ ਕਿਤਨੇ ਸ਼ਰੀਫ਼ ਮਿਹਰਬਾਨ ਸਿਰਫ ਇਸੇ ਗੱਲੋਂ ਸਾਨੂੰ ਛੱਡ ਗਏ ਨੇ ਤੇ ਕਿਤਨੇ ਸੱਪ ਦੇ ਮੂੰਹ ਕਿਰਲੀ ਆਈ ਵਾਲਾ ਹਿਸਾਬ ਵਿੱਚੇ ਵਿੱਚ ਸੜੇ ਬੈਠੇ ਨੇ। ਮੈਂ ਇਸ ਮੁਆਮਲੇ ਦੀ ਤਹਿ ਤੀਕ ਪਹੁੰਚ ਕੇ ਰਵ੍ਹਾਂਗਾ।

(ਹਰਬੰਸ ਡਿੱਪਰ ਲੈ ਕੇ ਆਉਂਦਾ ਹੈ)

ਹਰਬੰਸ : (ਡਿੱਪਰ ਦੇ ਕੇ) ਲਉ ਜਨਾਬ ਮੈ ਠਹਿਰਾ?

ਮੈਨੇਜਰ : ਨਹੀਂ ਠਹਿਰਣ ਦੀ ਲੋੜ ਨਹੀ।

(ਹਰਬੰਸ ਚਲਾ ਜਾਦਾ ਹੈ)

(ਮੈਨੇਜਰ ਡਿੱਪਰ ਨੂੰ ਬੜੇ ਗਹੁ ਨਾਲ ਵੇਖਦਾ ਹੈ) ਇਹ ਡਿੱਪਰ ਨਵਾਂ ਨਹੀਂ ਏ. ਪਰ ਵੇਖਣ ਨੂੰ ਨਵੇਂ ਤੋ ਘਟ ਵੀ ਨਹੀਂ। ਇਸ ਨੂੰ ਬੜੀ ਮਿਹਨਤ ਤੇ ਹੁਸ਼ਿਆਰੀ ਨਾਲ ਸਾਫ਼ ਕੀਤਾ ਗਿਆ ਏ।

ਮੋਟਰ ਵਾਲਾ : ਕੀ ਮਤਲਬ? ਕੀ ਇਹ ਉਹੋ ਪੁਰਾਣਾ ਡਿੱਪਰ ਏ?

ਮੈਨੇਜਰ : ਇਹ ਪੱਕੀ ਗੱਲ ਏ ਕਿ ਨਵਾ ਨਹੀਂ। ਨਵੇਂ ਦੀ ਇਤਨੀ ਚਮਕ ਲਿਸ਼ਕ ਨਹੀਂ ਹੁੰਦੀ (ਦਖਾ ਕੇ) ਇਹ ਵੇਖੋ, ਵੇਖਿਆ ਜੇ, ਕਿਦਾਂ ਲਿਸ਼ਕ ਰਿਹਾ ਏ, ਇਹ ਨਿਰੀ ਪੈਟਰੋਲ ਦੀ ਕਰਾਮਾਤ ਏ। ਖ਼ੈਰ, ਜ਼ਰਾ ਖੋਲ੍ਹ ਕੇ ਵੇਖ ਲੈਂਦੇ ਆਂ। (ਮੇਜ਼ ਦੇ ਦਰਾਜ਼ ਵਿਚੋਂ ਪੇਚਕਸ ਕੱਢ ਕੇ) ਉਫ-ਓ-ਓ, ਇਹਦਾ ਤਾਂ ਇਕ ਪੁਰਜ਼ਾ ਵੀ ਨਵਾਂ ਨਹੀਂ।

ਮੋਟਰ ਵਾਲ਼ਾ : ਤਾਂ ਤੇ ਹਜ਼ਰਤ ਨੇ ਮੇਰੇ ਨਾਲ ਚੰਗਾ ਹੱਥ ਖੇਡਿਆ ਏ।

ਮੈਨੇਜਰ : ਖ਼ੈਰ, ਉਹਨੂੰ ਵੀ ਹੁਣ ਆਪਣੀ ਕੀਤੀ ਭੁਗਤਣੀ ਪਏਗੀ ਤਾਂ ਚੰਗਾ ਸਵਾਦ ਆ ਜਾਏਗਾ। ਸਾਰੀ ਚਲਾਕੀ ਹੁਣੇ ਅੱਗੇ ਆ ਜਾਏਗੀ। (ਚਪੜਾਸੀ ਨੂੰ) ਚਪੜਾਸੀ, ਬਸੰਤ ਰਾਮ ਨੂੰ ਬੁਲਾਉ।

ਚਪੜਾਸੀ : ਬਹੁਤ ਅੱਛਾ ਹਜ਼ੂਰ।

ਮੋਟਰ ਵਾਲਾ : ਜੇ ਤੁਸੀਂ ਉਹਦੇ ਨਾਲ ਵੱਖਰੇ ਹੀ ਗੱਲ ਕਰਨੀ ਹੋਵੇ. ਤਾ ਮੈਂ ਪਰੇ ਚਲਿਆ ਜਾਵਾਂ?

ਮੈਨੇਜਰ : ਨਹੀਂ ਨਹੀਂ ਤੁਸੀਂ ਕਿਉਂ ਜਾਉ, ਸਾਰੀ ਗੱਲ ਤੁਹਾਡੇ ਸਾਹਮਣੇ ਹੋਵੇਗੀ।

ਮੋਟਰ ਵਾਲਾ : ਪਹਿਲੇ ਵੀ ਕੋਈ ਇਹੋ ਜਿਹਾ ਕਿੱਸਾ ਹੋਇਆ ਏ, ਮੈਨੇਜਰ ਸਾਹਿਬ?

ਮੈਨੇਜਰ : ਹੋ ਸਕਦਾ ਏ, ਹੋਇਆ ਹੋਵੇ, ਪਰ ਮੇਰੇ ਨੋਟਿਸ ਵਿਚ ਨਹੀਂ ਆਇਆ। ਮੈਂ ਤਾਂ ਜਨਾਬ ਇਸ, ਵਰਕਸ਼ਾਪ ਲਈ ਈਮਾਨਦਾਰ ਤੇ ਵਧੀਆ ਕਾਰਗੁਜ਼ਾਰੀ ਦੀ ਰੀਤ ਬੰਨ੍ਹਣਾ ਚਾਹੁੰਦਾ ਹਾਂ, ਪਰ ਇਸ

ਬੇਈਮਾਨ ਨੇ ਮੇਰੇ ਸਾਰੇ ਕੀਤੇ ਕਰਾਏ ਦੇ ਸਿਰ ਖੇਹ ਪਾ ਦਿੱਤੀ ਏ।

(ਬਸੰਤ ਰਾਮ ਆਉਂਦਾ ਹੈ)

ਮੈਨੇਜਰ (ਕਰੋਧ ਭਰੀ ਆਵਾਜ਼ ਵਿਚ) ਤੇਰੀ ਸ਼ਕਾਇਤ ਹੋਈ ਏ।

ਬਸੰਤ ਰਾਮ ਜੀ ਹਾਂ।

ਮੈਨੇਜਰ ਜੀ ਹਾ। ਜੀ ਹਾਂ। ਕੀ ਮਤਲਬ? ਤੈਨੂੰ ਕਿੱਦਾਂ ਪਤਾ ਲੱਗਾ ਏ?

ਬਸੰਤ ਰਾਮ ਜੀ ਹਰਬੰਸ ਨੂੰ ਗੱਡੀ ਵਿਚੋਂ ਡਿੱਪਰ ਕਢਦਿਆ ਵੇਖਿਆ ਸੀ। (ਮੋਟਰ ਵਾਲੇ ਵਲ ਇਸ਼ਾਰਾ ਕਰਕੇ) ਨਾਲੇ ਆਪ ਵੀ ਇਥੇ ਹੀ ਹੈਣ।

ਮੈਨੇਜਰ ਤੂੰ ਕੁਝ ਕਹਿਣਾ ਚਾਹੁੰਦਾ ਏਂ?

ਬਸੰਤ ਰਾਮ ਕੁਝ ਨਹੀਂ।

ਮੈਨੇਜਰ ਕੁਝ ਨਹੀਂ? ਕੁਝ ਨਹੀਂ ਦਾ ਕੀ ਮਤਲਬ?

ਬਸੰਤ ਰਾਮ ਜਨਾਬ ਮੈਨੂੰ ਪਤਾ ਨਹੀਂ ਮੇਰਾ ਕਸੂਰ ਕੀ ਏ? ਕਹਿਣਾ ਕੀ?

ਮੈਨੇਜਰ ਕੀ ਤੈਨੂੰ ਇਹ ਪਤਾ ਨਹੀਂ ਕਿ ਤੇਰੀ ਸ਼ਕਾਇਤ ਕਿਹੜੀ ਗੱਲੋਂ ਹੋਈ ਏ? ਬੜਾ ਅੰਜਾਣਾ ਪਿਆ ਬਣਦਾ ਏਂ।

ਬਸੰਤ ਰਾਮ ਜਨਾਬ ਸ਼ਕਾਇਤ ਤਾ ਹੋਈ ਮੇਰੀ ਬਦਨਸੀਬੀ ਨਾਲ, ਪਰ ਕਸੂਰ ਦਾ ਪਤਾ ਨਹੀਂ।

ਮੈਨੇਜਰ ਖ਼ੈਰ ਨਾ ਸਹੀ, ਮੇਰੇ ਸਵਾਲ ਦਾ ਜਵਾਬ ਦੇ। ਆਪ ਜੀ ਦੀ ਗੱਡੀ ਵਿਚ ਡਿੱਪਰ ਤੂੰ ਫ਼ਿਟ ਕੀਤਾ ਏ?

ਬਸੰਤ ਰਾਮ ਜੀ ਮੈਂ ਈ।

ਮੈਨੇਜਰ ਡਿੱਪਰ ਆਪ ਜੀ ਦਾ ਏ?

ਬਸੰਤ ਰਾਮ ਜੀ ਆਪ ਦੀ ਗੱਡੀ ਵਿਚੋਂ ਲਿਆ ਸੀ, ਆਪ ਦਾ ਈ ਹੋਵੇਗਾ।

ਮੈਨੇਜਰ ਵੇਖ ਬਸੰਤ ਰਾਮ, ਇਹ ਸ਼ੋਖੀ ਕਿਸੇ ਹੋਰ ਮੌਕਿਆ ਲਈ ਰਹਿਣ ਦੇ, ਤੇ ਸਿੱਧੀ ਤਰ੍ਹਾ ਗੱਲ ਕਰ।

ਬਸੰਤ ਰਾਮ ਬਦਨਸੀਬਾ ਲਈ ਸਾਰੇ ਮੌਕੇ ਇਕ ਜਿਹੇ ਈ ਹੁੰਦੇ ਨੇ ਜਵਾਬ।

ਮੈਨੇਜਰ ਬਦਨਸੀਬੀ ਦਾ ਰੋਣਾ ਰੋਣ ਲਈ ਹੋਰ ਬਹੁਤ ਵੇਲਾ ਹੋਵੇਗਾ। ਇਸ ਵੇਲੇ ਮੁਫ਼ ਸਾਫ਼ ਦੱਸ, ਕਿ ਇਹ ਡਿੱਪਰ ਆਪ ਜੀ ਦਾ ਏ ਜਾ ਨਹੀਂ? ਕੀ ਨਵਾਂ ਏ?

ਬਸੰਤ ਰਾਮ ਆਪ ਜੀ ਦਾ। ਨਵਾਂ ਕਿਥੋਂ ਆਉਣਾ ਸੀ?

ਮੈਨੇਜਰ ਫ਼ਿਰ ਤੂੰ ਇਨ੍ਹਾ ਨੂੰ ਕਿਉਂ ਕਿਹਾ ਕਿ ਇਹ ਡਿੱਪਰ ਨਵਾ ਏ?

ਬਸੰਤ ਰਾਮ ਜਨਾਬ, ਇਹ ਮੈਂ ਕਦੋਂ ਕਿਹਾ ਏ? ਮੈਂ ਤਾਂ ਅਰਜ਼ ਕੀਤੀ ਏ ਕਿ ਡਿੱਪਰ ਇਨ੍ਹਾਂ ਦੀ ਗੱਡੀ ਵਿਚੋਂ ਲਿਆ ਸੀ, ਇਨ੍ਹਾਂ ਦਾ ਈ ਹੋਣਾ ਏ।

ਮੈਨੇਜਰ : ਇਹ ਤਾਂ ਤੂੰ ਹੁਣ ਕਹਿ ਰਿਹਾ ਏਂ। ਮੇਰਾ ਸਵਾਲ ਏ ਕਿ ਤੂੰ ਇਨ੍ਹਾਂ ਨੂੰ ਡਿੱਪਰ ਦੇ ਮੁਤਅੱਲਿਕ ਕੀ ਕਿਹਾ ਏ?

ਬਸੰਤ ਰਾਮ : ਇਹੋ ਈ ਕਿ ਡਿੱਪਰ ਜਨਾਬ ਦਾ ਬਹੁਤ ਖ਼ਰਾਬ ਹੋ ਚੁੱਕਿਆ ਸੀ ਤੇ ਮੈਂ ਮਿਹਨਤ ਨਾਲ ਸਾਫ ਕਰਕੇ ਨਵਾਂ ਬਣਾ ਦਿੱਤਾ ਏ। ਕਿਉਂ ਜਨਾਬ, ਇਹੋ ਈ ਕਿਹਾ ਸੀ ਨਾ?

ਮੋਟਰ ਵਾਲਾ ਝੂਠ ਸਰਾਸਰ ਝੂਠ, ਤੂੰ ਇਹ ਕਿਹਾ ਕਿ ਡਿੱਪਰ ਬਿਲਕੁਲ ਨਾਕਾਰਾ ਹੋ ਚੁੱਕਾ ਸੀ। ਉਸ ਨੂੰ ਰੱਦੀ ਦੀ ਢੇਰੀ ਉਤੇ ਸੁੱਟ ਦਿੱਤਾ ਗਿਆ ਤੇ ਉਹਦੀ ਥਾਂ ਨਵਾਂ ਪਾ ਦਿੱਤਾ ਗਿਆ ਏ।

ਬਸੰਤ ਰਾਮ ਜਨਾਬ ਵੱਡੇ ਆਦਮੀ ਓ, ਮੈ ਕੋਈ ਗੁਸਤਾਖ਼ੀ ਦਾ ਲਫ਼ਜ਼ ਤੁਹਾਡੀ ਸ਼ਾਨ ਵਿਚ ਮੂੰਹੋਂ ਨਹੀਂ ਕਢ ਸਕਦਾ। ਅਸਲ ਗੱਲ ਇਹ ਹੈ ਕਿ ਤੁਹਾਨੂੰ ਜ਼ਰਾ ਗ਼ਲਤਫਹਿਮੀ ਹੋ ਗਈ ਏ?

ਮੋਟਰ ਵਾਲਾ (ਗੁੱਸੇ ਨਾਲ ਭੜਕ ਕੇ) ਯਾਨੀ ਮੈ ਜੋ ਕੁਝ ਸੁਣਿਆ, ਗ਼ਲਤ ਸੁਣਿਆ, ਤੇ ਜੋ ਕੁਝ ਸਮਝਿਆ, ਗ਼ਲਤ ਸਮਝਿਆ। ਯਾਨੀ ਮੇਰੇ ਹੋਸ਼ ਠਿਕਾਣੇ ਨਹੀਂ ਸਨ, ਮੇਰਾ ਦਿਮਾਗ ਖ਼ਰਾਬ ਹੋ ਗਿਆ ਸੀ?

ਬਸੰਤ ਰਾਮ ਨਹੀਂ ਜਨਾਬ, ਨਹੀਂ। ਗੁਸਤਾਖ਼ੀ ਮੁਆਫ਼, ਪਰ ਆਪ ਨੂੰ ਗ਼ਲਤ-ਫਹਿਮੀ ਜਰੂਰ ਹੋਈ।

ਮੋਟਰ ਵਾਲਾ (ਕਟਾਕਸ਼ ਨਾਲ) ਤੇ ਜਨਾਬ, ਸ਼ਾਇਦ ਹੁਣ ਇਹ ਵੀ ਫ਼ਰਮਾਉਗੇ ਪਈ ਜਿਹੜਾ ਤੁਸੀ ਇਨਾਮ ਮੰਗਿਆ ਸੀ, ਉਹ ਵੀ ਮੇਰੀ ।

ਬਸੰਤ ਰਾਮ (ਗੱਲ ਟੁਕ ਕੇ) ਹਾ ਜਨਾਬ, ਉਹ ਵੀ ਗ਼ਲਤਫਹਿਮੀ ਏ। ਮੈਂ ਕੋਈ ਇਨਾਮ ਸ਼ਿਨਾਮ ਨਹੀਂ ਮੰਗਿਆ। ਸਗੋ ਤੁਸੀਂ ਆਪ ਈ ਕਿਹਾ, "ਕਿਹਾ ਚੰਗਾ ਹੁੰਦਾ ਜੇ ਨਵਾ ਡਿੱਪਰ ਪੈ ਜਾਦਾ।" ਮੈ ਅਰਜ਼ ਕੀਤੀ ਪਈ ਨਵੇਂ ਦੀ ਕੀਮਤ ਨੌ ਦਸ ਰੁਪਏ ਹੋਵੇਗੀ ਤੇ ਆਪ ਨੇ ਫਰਮਾਇਆ, "ਨਾ ਭਈ, ਸਾਡਾ ਤਾ ਦੋ ਚਾਰ ਰੁਪਏ ਵਿਚ ਕੰਮ ਬਣ ਜਾਏ ਤਾਂ ਠੀਕ ਏ" (ਜ਼ਰਾ ਕਟਾਕਸ਼ੀ ਹਾਸੇ ਨਾਲ) ਤੇ ਜਨਾਬ ਮੈ ਅੱਗੋਂ ਇਹ ਕਿਹਾ ਕਿ ਵਰਕਸ਼ਾਪ ਵਿਚ ਇਹ ਨਹੀ ਹੋ ਸਕਦਾ ਤੇ ਆਪ ਨਰਾਜ਼ ਹੋ ਕੇ ਨੱਠ ਆਏ ਤੇ ਮੇਰੀ ਸ਼ਿਕਾਇਤ ਕਰ ਦਿੱਤੀ।

ਮੋਟਰ ਵਾਲਾ ਹੱਦ ਹੋ ਗਈ, ਹੱਦ ਹੋ ਗਈ। ਇਹ ਮੈਂ ਕੀ ਸੁਣ ਰਿਹਾ ਆ? ਜਾਗਦਾ ਆਂ ਯਾਂ ਸੁਫ਼ਨਾ ਵੇਖ ਰਿਹਾ ਆਂ।

ਬਸੰਤ ਰਾਮ ਮੇਰੀ ਸਮਝ ਵਿਚ ਤਾਂ ਜਨਾਬ ਸੁਫਨਾ ਈ ਵੇਖ ਰਹੇ ਓ।

ਮੈਨੇਜਰ ਖ਼ਾਮੋਸ਼ ਗ਼ੁਸਤਾਖ਼, ਬੇਹਯਾ। (ਮੋਟਰ ਵਾਲੇ ਨੂੰ) ਤੁਸੀ ਪਰੇਸ਼ਾਨ ਨਾ ਹੋਵੋ ਜੀ, ਮੈਂ ਇਸ ਬੇਈਮਾਨ ਨੂੰ ਠੀਕ ਕਰ ਦਵਾਗਾ।

ਮੋਟਰ ਵਾਲਾ ਇਹ ਚੰਗੀ ਹੋਈ। ਆਏ ਸੀ ਨਮਾਜ਼ ਬਖ਼ਸ਼ਾਉਣ ਉਲਟੇ ਰੋਜ਼ੇ ਗਲ ਪੈ ਗਏ। ਤੁਹਮਤ ਉਤੇ ਤੁਹਮਤ ਮੇਰੇ ਸਿਰ ਮੜ੍ਹੀ ਜਾ ਰਹੀ ਏ। ਉਲਟਾ ਚੋਰ ਕੋਤਵਾਲ ਨੂੰ ਡਾਂਟੇ। ਤੇ ਅਜੇ ਬਲਬਾ ਵਾਲਾ ਕਿੱਸਾ

ਤਾਂ ਮੈਂ ਸੁਣਾਇਆ ਈ ਨਹੀਂ ਮੈਨੇਜਰ ਸਾਹਿਬ, ਤੁਸੀਂ ਮੈਨੂੰ ਕੀ ਸਮਝਦੇ ਹੋਵੋਗੇ।

ਮੈਨੇਜਰ : ਇਹੋ ਈ ਕਿ ਤੁਸੀਂ ਇਕ ਬੜੇ ਸ਼ਰੀਫ਼ ਇਨਸਾਨ ਓ, ਤੇ ਇਸ ਬੇਈਮਾਨ ਬੇਸ਼ਊਰ ਨੇ ਆਪ ਜੀ ਦੀ ਬੜੀ ਹੱਤਕ ਕੀਤੀ ਏ। ਮੈਂ ਬਹੁਤ ਸ਼ਰਮਿੰਦਾ ਹੋ ਰਿਹਾ ਆਂ। ਤੁਸੀਂ ਬਲਬਾ ਵਾਲੀ ਗੱਲ ਵੀ ਸੁਣਾ ਦਿਓ।

ਮੋਟਰ ਵਾਲਾ : ਸੁਣਾ ਤਾਂ ਦਵਾਂ, ਪਰ ਕੀ ਪਤਾ ਏ ਇਹ ਕੀ ਨਵੀਂ ਤੁਹਮਤ ਮੇਰੇ ਸਿਰ ਮੜ੍ਹ ਦਵੇਗਾ। ਮੈਨੂੰ ਐਡੇ ਛੱਟੇ ਹੋਏ ਬੰਦੇ ਨਾਲ ਕਦੀ ਵਾਹ ਨਹੀਂ ਪਿਆ। ਗੱਲਾਂ ਗੱਲਾਂ ਵਿਚ ਮੈਨੂੰ ਝੂਠਾ ਕਰ ਦਿੱਤਾ ਏ।

ਮੈਨੇਜਰ : ਤੁਸੀਂ ਦੱਸੋ ਜੀ ਇਸ ਦੀ ਗੱਲ ਦੀ ਜ਼ਰਾ ਵੀ ਪਰਵਾਹ ਨਾ ਕਰੋ।

ਮੋਟਰ ਵਾਲਾ : ਗੱਲ ਇਹ ਹੈ ਕਿ ਇਹ ਮਿਸਤਰੀ ਸਾਹਿਬ ਫ਼ਰਮਾਉਣ ਲੱਗੇ ਕਿ ਮੇਰੀ ਗੱਡੀ ਦੇ ਬਲਬ ਸੜ ਚੁਕੇ ਨੇ, ਨਵੇਂ ਲੈਣੇ ਪੈਣਗੇ ਨਹੀਂ ਤਾ ਡਿੱਪਰ ਦਾ ਕੋਈ ਫ਼ਾਇਦਾ ਨਹੀਂ ਹੋਵੇਗਾ।

ਮੈਨੇਜਰ : ਇਹ ਤਾਂ ਠੀਕ ਏ।

ਮੋਟਰ ਵਾਲਾ : ਹਾਂ, ਪਰ ਤੁਹਾਨੂੰ ਸਸਤੇ ਦੁਆ ਦਵਾਂਗੇ।

ਮੈਨੇਜਰ : ਉਹ ਕਿੱਥੋਂ?

ਬਸੰਤ ਰਾਮ : ਆਪਣੇ ਪਿਉ ਦੇ ਕਮਰੇ ਵਿੱਚੋਂ। ਕਿਆ ਸੋਹਣਾ ਕਿੱਸਾ ਘੜਿਆ ਏ।

ਮੈਨੇਜਰ : ਦੱਸ ਓਏ ਬਸੰਤ ਰਾਮਾ, ਇਹ ਕੀ ਗੱਲ ਏ?

ਬਸੰਤ ਰਾਮ : ਗੱਲ ਏ ਸਵਾਹ ਤੇ ਮਿੱਟੀ। ਨਿਰੀ ਬਣਾਉਤ ਮੈਨੂੰ ਤਬਾਹ ਕਰਨ ਲਈ। ਹੋਰ ਕੀ?

ਮੋਟਰ ਵਾਲਾ : ਸੁਣ ਲਿਆ ਜੇ ਮੈਨੇਜਰ ਸਾਹਿਬ। ਜਿਹੜੀ ਕਸਰ ਮੇਰੀ ਬੇਇੱਜ਼ਤੀ ਵਿਚ ਬਾਕੀ ਰਹਿ ਗਈ ਸੀ, ਉਹ ਇਸ ਨੇ ਹੁਣ ਪੂਰੀ ਕਰ ਛੱਡੀ ਏ। ਮੈਨੂੰ ਝੂਠਾ, ਬੇਈਮਾਨ, ਜ਼ਾਲਿਮ, ਜਾਬਰ ਸਭ ਕੁਝ ਬਣਾ ਛੱਡਿਆ ਏ।

ਬਸੰਤ ਰਾਮ : (ਆਪਣਾ ਬਚਾਉ ਕਰਨ ਲਈ ਦਲੇਰ ਹੋ ਕੇ) ਤੁਸੀਂ ਤਾਂ ਜਨਾਬ ਐਵੇਂ ਉੱਬਲ ਰਹੇ ਹੋ। ਮੈਂ ਤੁਹਾਡੀ ਸ਼ਾਨ ਵਿਚ ਇਕ ਵੀ ਇਹੋ ਜਿਹਾ ਲਫ਼ਜ਼ ਨਹੀਂ ਕਿਹਾ।

ਮੋਟਰ ਵਾਲਾ : ਬਹੁਤ ਹੋ ਚੁਕੀ, ਬਹੁਤ ਹੋ ਚੁਕੀ। ਤੋਬਾ ਮੇਰੀ, ਮੈਂ ਹਾਰਿਆ ਬਾਬਾ ਤੇ ਤੂੰ ਜਿੱਤਿਆ।

ਮੈਨੇਜਰ : ਚੁੱਪ ਰਹੋ, ਗੁਸਤਾਖ਼, ਜ਼ਬਾਨ ਨੂੰ ਲਗਾਮ ਦੇ।

ਬਸੰਤ ਰਾਮ : ਹੱਛਾ ਜੀ, ਚੁੱਪ ਰਵ੍ਹਾਂਗਾ।

ਮੈਨੇਜਰ : ਨਹੀਂ, ਜਵਾਬ ਦੇ ਕਿ ਜੋ ਇਲਜ਼ਾਮ ਤੇਰੇ ਉਤੇ ਲਗਾਏ ਗਏ ਨੇ,

ਉਨ੍ਹਾਂ ਨੂੰ ਤੂੰ ਮੰਨਦਾ ਏਂ?

ਬਸੰਤ ਰਾਮ : ਮੈਂ ਜਨਾਬ ਮੰਨ ਕਿਸ ਤਰ੍ਹਾਂ ਸਕਦਾ ਆਂ?

ਮੈਨੇਜਰ : ਯਾਨੀ ਤੂੰ ਬੇਕਸੂਰ ਏਂ।

ਬਸੰਤ ਰਾਮ : ਬਿਲਕੁਲ।

ਮੈਨੇਜਰ ਵੇਖ, ਸਾਰੀ ਗੱਲ ਠੀਕ ਠੀਕ ਦੱਸ ਦੇ।

ਬਸੰਤ ਰਾਮ : ਯਾਨੀ ਝੂਠ ਮੂਠ ਮੰਨ ਕੇ ਰਹਿਮ ਲਈ ਤਰਲੇ ਪਾਵਾਂ?

ਮੋਟਰ ਵਾਲਾ . ਵੇਖਿਆ, ਕਿੱਦਾਂ ਇਹਦੀ ਜ਼ਬਾਨ ਚਲਦੀ ਏ?

ਮੈਨੇਜਰ : ਬਸੰਤ ਰਾਮ, ਫੇਰ ਨਾ ਕਹੀਂ ਮੈਨੂੰ ਸਫ਼ਾਈ ਪੇਸ਼ ਕਰਨ ਦਾ ਮੌਕਿਆ ਨਹੀਂ ਦਿੱਤਾ। (ਮੋਟਰ ਵਾਲੇ ਨੂੰ) ਤੁਸੀਂ ਮਿਹਰਬਾਨੀ ਕਰਕੇ ਸ਼ਿਕਾਇਤ ਲਿਖ ਦਿਓ ਤਾਂ ਜੁ ਇਹਦੀ ਫ਼ਾਈਲ ਉਤੇ ਆ ਜਾਏ। ਇਹਦੇ ਉਤੇ ਮੈਂ ਆਪਣਾ ਆਰਡਰ ਪਾਸ ਕਰਾਂਗਾ। (ਬਸੰਤ ਰਾਮ ਨੂੰ) ਤੂੰ ਕੋਈ ਤਹਿਰੀਰੀ ਬਿਆਨ ਦੇਣਾ ਚਾਹੁੰਦਾ ਏਂ?

ਬਸੰਤ ਰਾਮ . ਨਹੀਂ ਜਨਾਬ।

ਮੈਨੇਜਰ . ਹੋਰ ਕੁਝ ਕਹਿਣਾ ਈ?

ਬਸੰਤ ਰਾਮ ਨਹੀਂ ਜਨਾਬ।

ਮੈਨੇਜਰ ਹੱਛਾ, ਜਾ, ਕੰਮ ਕਰ।

ਬਸੰਤ ਰਾਮ ਆਦਾਬ ਅਰਜ਼। (ਮੋਟਰ ਵਾਲੇ ਨੂੰ) ਆਦਾਬ ਅਰਜ਼।

(ਬਸੰਤ ਰਾਮ ਜਾਂਦਾ ਹੈ ਮੋਟਰ ਵਾਲਾ ਜੇਬ ਵਿਚੋਂ ਫ਼ਾਊਂਟੈਨ ਕਲਮ ਕੱਢ ਕੇ ਕਾਗ਼ਜ਼ ਉਤੇ ਸ਼ਿਕਾਇਤ ਲਿਖਦਾ ਹੈ। ਸਟੇਜ ਦੇ ਬਾਹਰੋਂ ਆਵਾਜ਼ਾਂ ਆਉਂਦੀਆਂ ਹਨ)

ਇਕ ਆਵਾਜ਼ ਬੰਸਤ ਰਾਮ!

ਦੂਜੀ ਬਸੰਤ ਰਾਮ!

ਤੀਜੀ ਓ ਯਾਰ, ਇਹ ਕੀ ਰੌਲਾ ਪੈ ਰਿਹਾ ਸੀ?

ਬਸੰਤ ਰਾਮ ਕੁਝ ਨਹੀਂ।

ਚੌਥੀ ਨਹੀਂ, ਮਨੀਜਰ ਸਾਹਿਬ ਬੜੇ ਗੱਜਦੇ ਪਏ ਸਨ।

ਪੰਜਵੀਂ : ਘਬਰਾ ਨਹੀਂ, ਜੋ ਗੱਜਦੇ ਨੇ ਉਹ ਵਸਦੇ ਨਹੀਂ।

ਮੁੜ ਪਹਿਲੀ ਬਸੰਤ ਰਾਮ, ਓੜਕ ਗੱਲ ਕੀ ਏ?

ਬਸੰਤ ਰਾਮ ਕੁਝ ਨਹੀਂ, ਤੁਸੀਂ ਆਪਣਾ ਕੰਮ ਕਰੋ।

ਮੋਟਰ ਵਾਲਾ : (ਸ਼ਿਕਾਇਤ ਦਾ ਪਰਚਾ ਦੇ ਕੇ) ਇਹ ਲਓ, ਹੁਣ ਤੁਸੀਂ ਜਾਣੋ ਤੇ ਤੁਹਾਡਾ ਕੰਮ ਜਾਣੇ। ਮੈਂ ਤਾਂ ਫ਼ੈਸਲਾ ਕਰ ਲਿਆ ਏ ਕਿ. . .

ਮੈਨੇਜਰ : (ਗੱਲ ਟੁਕ ਕੇ) ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਤੁਹਾਡੇ ਦਿਲ ਵਿਚ ਕੀ ਖ਼ਿਆਲ ਆ ਰਹੇ ਨੇ, ਪਰ ਮੇਰੀ ਬੇਨਤੀ ਏ ਕਿ ਤੁਸੀਂ ਕਾਹਲੀ

ਨਾ ਕਰੋ, ਤੁਹਾਡੀ ਹਰ ਤਰ੍ਹਾਂ ਤਸੱਲੀ ਕੀਤੀ ਜਾਏਗੀ। ਅਸੀਂ ਤੁਹਾਨੂੰ ਨਾਰਾਜ਼ ਨਹੀਂ ਕਰ ਸਕਦੇ।

(ਮੋਟਰ ਵਾਲੇ ਦੀ ਤੀਵੀਂ ਆਉਂਦੀ ਹੈ। ਹੱਥਾਂ ਵਿਚ ਦੋ ਤਿੰਨ ਪਾਰਸਲ ਚੁਕੇ ਹੋਏ ਹਨ।)

ਤੀਵੀਂ ਕਿਉਂ ਜੀ, ਤੁਸਾ ਬੜੀ ਦੇਰ ਕਰ ਦਿੱਤੀ ਏ। ਮੋਟਰ ਅਜੇ ਬਣੀ ਨਹੀ। ਮੇਰਾ ਸ਼ਾਪਿੰਗ (ਖ਼ਰੀਦ) ਤਾ ਹੋ ਗਿਆ।

ਮੋਟਰ ਵਾਲਾ ਮੈਨੇਜਰ ਸਾਹਿਬ, ਇਜਾਜ਼ਤ ਦਿਓ। ਵਕਤ ਬਹੁਤ ਹੋ ਗਿਆ ਏ।

ਮੈਨੇਜਰ ਹਾਂ, ਹਾਂ, ਵਕਤ ਤਾਂ ਬੇਸਕ ਬਹੁਤ ਹੋ ਗਿਆ ਏ, ਪਰ ਤੁਹਾਡੀ ਬੜੀ ਮਿਹਰਬਾਨੀ ਹੋਵੇਗੀ ਜੇ ਦੋ ਮਿੰਟ ਤਸ਼ਰੀਫ ਰੱਖੋ। ਬੀਬੀ ਜੀ, ਆਪ ਵੀ ਤਸ਼ਰੀਫ਼ ਰੱਖੋ (ਮਿੰਨਤ ਕਰਕੇ) ਸਿਰਫ਼ ਦੋ ਮਿੰਟ ਲਈ।

ਮੋਟਰ ਵਾਲਾ ਸਾਹਿਬ, ਮੈਂ ਕਾਫ਼ੀ ਪਰੇਸਾਨ ਹੋ ਚੁੱਕਾ ਆ। ਹੁਣ ਤਾਂ ਮਿਹਰਬਾਨੀ ਕਰੋ ਤੇ ਇਜਾਜਤ ਈ ਦਿਉ।

ਤੀਵੀਂ ਕੀ, ਮੋਟਰ ਅਜੇ ਤਿਆਰ ਨਹੀਂ ਹੋਈ?

ਮੈਨੇਜਰ ਤਿਆਰ ਏ ਬੀਬੀ ਜੀ, ਬਿਲਕੁਲ ਤਿਆਰ ਏ (ਮੋਟਰ ਵਾਲੇ ਨੂੰ) ਬਸੰਤ ਰਾਮ ਦੇ ਮੁਤਅੱਲਕ ਤੁਸੀਂ ਮੇਰਾ ਫੈਸਲਾ ਸੁਣ ਕੇ ਜਾਉ।

ਮੋਟਰ ਵਾਲਾ ਮੁਆਫ਼ ਕਰਨਾ, ਸਾਨੂੰ ਬੜੀ ਜਲਦੀ ਏ।

ਮੈਨੇਜਰ ਹੁਣੇ ਲਓ! (ਚਪੜਾਸੀ ਨੂੰ) ਚਪੜਾਸੀ, ਬਸੰਤ ਰਾਮ ਨੂੰ ਬੁਲਾਉ। ਮੈਂ ਜਨਾਬ, ਇਕ ਮਿੰਟ ਵਿਚ ਫ਼ੈਸਲਾ ਸੁਣਾ ਦਿੰਦਾ ਆ।

(ਬਸੰਤ ਰਾਮ ਆਉਂਦਾ ਏ)

ਬਸੰਤ ਰਾਮ ਤੂੰ ਬਹੁਤ ਬੁਰਾ ਕੀਤਾ ਏ। ਸਾਡੇ ਐਡੇ ਮੁਅੱਜ਼ਿਜ਼ ਮਿਹਰਬਾਨ ਨੂੰ ਧੋਖਾ ਦਿੱਤਾ, ਨਾਜਾਇਜ਼ ਤੌਰ ਤੇ ਤੂੰ ਇਨ੍ਹਾ ਕੋਲੋਂ ਰੁਪਈਆ ਉਡਾਉਣ ਦੀ ਕੋਸ਼ਸ਼ ਕੀਤੀ ਏ ਤੇ ਤੂੰ ਆਪਣੀ ਬੇਈਮਾਨੀ ਨਾਲ ਇਨ੍ਹਾ ਦੇ ਦਿਲ ਨੂੰ ਦੁਖ ਪਹੁੰਚਾਇਆ ਏ। ਸਾਡੇ ਕਾਰਖ਼ਾਨੇ ਨੂੰ ਬਦਨਾਮ ਕੀਤਾ ਤੇ ਸਾਡੇ ਮੱਥੇ ਕਲੰਕ ਲਗਾਇਆ ਏ। ਤੈਨੂੰ ਇਸ ਵੇਲੇ ਤੋਂ ਡਿਸਮਿਸ (ਬਰਖ਼ਾਸਤ) ਕੀਤਾ ਜਾਂਦਾ ਏ, ਸੁਣਿਆ?

ਬਸੰਤ ਰਾਮ (ਹੱਕਾ ਬੱਕਾ ਹੋ ਕੇ) ਡਿਸ ਮਿਸ! ਡਿਸ ਮਿਸ!

ਮੈਨੇਜਰ ਹਾਂ, ਡਿਸ ਮਿਸ। ਤੇਰੇ ਜਿਹੇ ਮਿਸਤਰੀਆ ਨੂੰ ਨੌਕਰ ਰਖਣਾ ਆਪਣੇ ਮਿਹਰਬਾਨਾਂ ਨਾਲ ਜ਼ੁਲਮ ਏ। ਸਮਝੇ?

ਬਸੰਤ ਰਾਮ ਪਰ, ਜਨਾਬ, ਮੈਨੂੰ ਤਾਂ ਇਨ੍ਹਾਂ ਦੇ ਇਲਜ਼ਾਮ ਤੋਂ ਇਨਕਾਰ ਏ।

ਮੈਨੇਜਰ ਹੋਵੇਗਾ, ਤੂੰ ਭਲਾ ਇਕਰਾਰ ਕਾਹਨੂੰ ਕਰਨਾ ਹੋਇਆ!

ਬਸੰਤ ਰਾਮ ਮੈਂ ਕਰਦਾ ਆਂ, ਜੀ, ਮੈਂ ਕਰਦਾ ਆਂ। ਹੁਣ ਛੁਪਾਉਣਾ ਫ਼ਜ਼ੂਲ ਏ।

ਮੈਨੇਜਰ (ਹੈਰਾਨ ਹੋ ਕੇ) ਯਾਨੀ ਤੂੰ ਆਪਣਾ ਕਸੂਰ ਮੰਨਦਾ ਏਂ? ਤੂੰ ਸੱਚ-ਮੁਚ ਧੋਖਾ ਦਿੱਤਾ, ਤੂੰ ਝੂਠ ਬੋਲਿਆ?

ਬਸੰਤ ਰਾਮ : ਜੀ ਮੈਂ ਧੋਖਾ ਦਿਤਾ, ਮੈਂ ਝੂਠ ਬੋਲਿਆ।

ਮੈਨੇਜਰ : ਸਚੋ ਸੱਚ ਦੱਸ ਕੀ ਪਹਿਲੇ ਤੂੰ ਝੂਠ ਕਿਹਾ ਸੀ?

ਬਸੰਤ ਰਾਮ : ਜੀ ਮੈਂ ਸੱਚੇ ਸੱਚ ਕਹਿੰਦਾ ਆਂ ਕਿ ਪਹਿਲੇ ਮੈਂ ਝੂਠ ਕਿਹਾ ਸੀ। (ਮੋਟਰ ਵਾਲੇ ਵਲ ਇਸ਼ਾਰਾ ਕਰਕੇ) ਜਨਾਬ ਨੇ ਜੋ ਕੁਝ ਮੇਰੀ ਬਾਬਤ ਫ਼ਰਮਾਇਆ ਉਹ ਲਫ਼ਜ਼ ਲਫ਼ਜ਼ ਠੀਕ ਏ ਤੇ ਜੋ ਕੁਝ ਮੈਂ ਕਿਹਾ ਉਹ ਲਫ਼ਜ਼ ਲਫ਼ਜ਼ ਗ਼ਲਤ।

ਸਾਰੇ : ਹੈਂ!

ਮੈਨੇਜਰ : ਇਹ ਕੀ ਪਿਆ ਕਹਿੰਦਾ ਏਂ? ਸਾਨੂੰ ਝੁਠਾਉਂਦਾ ਪਿਆ ਏਂ?

ਬਸੰਤ ਰਾਮ : ਨਹੀਂ ਜਨਾਬ, ਸੱਚ ਪਿਆ ਕਹਿੰਦਾ ਆ। ਜੋ ਕੁਝ ਮੈਂ ਪਹਿਲੇ ਕਿਹਾ ਸੀ ਉਹ ਝੂਠ ਸੀ।

ਮੋਟਰ ਵਾਲਾ : ਆਖ਼ਰ ਸੱਚਾਈ ਕਦੋਂ ਤਕ ਛੁਪ ਸਕਦੀ ਏ?

ਮੈਨੇਜਰ : ਕਮਬਖ਼ਤ, ਕਹੋ, ਜੋ ਕੁਝ ਤੂੰ ਪਹਿਲੇ ਕਿਹਾ ਸੀ, ਉਹ ਸੱਚ ਸੀ, ਝੂਠ ਨਹੀਂ ਸੀ।

ਬਸੰਤ ਰਾਮ : ਜਨਾਬ, ਤੁਸਾ ਡਿਸ ਮਿਸ ਤਾ ਕਰ ਈ ਦਿੱਤਾ ਏ। ਹੁਣ ਕਾਹਦਾ ਡਰ ਜੇ ਸੱਚ ਨੂੰ ਝੂਠ ਕਵ੍ਹਾ ਜਾ ਝੂਠ ਨੂੰ ਸੱਚ।

ਮੋਟਰ ਵਾਲਾ : ਮੈਨੇਜਰ ਸਾਹਿਬ, ਮੈ ਤੁਹਾਡੀ ਇਹ ਬੁਝਾਰਤ ਨਹੀਂ ਬੁਝ ਸਕਿਆ। ਤੁਸੀਂ ਕਿਸ ਵਾਸਤੇ ਇਹਦੇ ਕੋਲੋ ਝੂਠ ਨੂੰ ਸੱਚ ਅਖਵਾਉਣਾ ਚਾਹੁੰਦੇ ਓ? ਯਾਨੀ ਤੁਸੀਂ ਮੈਨੂੰ ਝੂਠਾ ਸਾਬਤ ਕਰਨਾ ਚਾਹੁੰਦੇ ਓ?

ਮੈਨੇਜਰ : ਨਹੀਂ ਜਨਾਬ, ਹਰਗਿਜ਼ ਨਹੀਂ। ਗੱਲ ਇਹ ਹੈ ਕਿ ਮੈ ਅਸਲ ਵਿਚ ਇਸ ਦੇ ਬਿਆਨ ਨੂੰ ਇਤਨਾ ਝੂਠਾ ਤੇ ਗ਼ਲਤ ਨਹੀਂ ਸਮਝਦਾ ਸੀ। ਮੇਰਾ ਖ਼ਿਆਲ ਸੀ ਕਿ ਜ਼ਰੂਰ ਕੋਈ ਨਾ ਕੋਈ ਗ਼ਲਤਫ਼ਹਿਮੀ ਹੋਈ ਏ ਤੇ ਆਪਣੀ ਵਲੋਂ ਤੁਸੀਂ ਦੋਵੇਂ ਈ ਸੱਚੇ ਹੋਵੇਗੇ।

ਮੋਟਰ ਵਾਲਾ : ਤੁਸੀਂ ਚੰਗਾ ਹੱਥ ਖੇਡਿਆ ਏ ਮੇਰੇ ਨਾਲ। ਇਕ ਖ਼ਾਸਾ ਖੇਲ ਰਚਾ ਦਿੱਤਾ ਏ ਤੇ ਮੇਰਾ ਚੰਗੀ ਤਰ੍ਹਾਂ ਮੌਜੂ ਬਣਾਇਆ ਏ।

ਮੈਨੇਜਰ : ਮੁਆਫ਼ੀ ਮੰਗਦਾ ਆ, ਜਨਾਬ, ਇਹ ਬਾਤ ਹਰਗਿਜ਼ ਨਹੀਂ। ਸਾਨੂੰ ਤੁਹਾਡੀ ਬੜੀ ਈ ਇੱਜ਼ਤ ਏ। ਸਾਡਾ ਕਾਰਖ਼ਾਨਾ ਤੁਹਾਡੇ ਲੋਕਾਂ ਦੇ ਤੁਫ਼ੈਲ ਈ ਚਲਦਾ ਏ। ਪਰ ਬਿਜ਼ਨਸ ਬੜੀ ਟੇਢੀ ਖੀਰ ਏ।

ਤੀਵੀਂ : ਤੁਸੀਂ ਬੜੇ ਚਲਾਕ ਓ, ਮੈਨੇਜਰ ਸਾਹਿਬ।

ਮੋਟਰ ਵਾਲਾ : ਤੁਹਾਡੀਆਂ ਚਾਲਾ ਨੇ ਤਾ ਮੈਨੂੰ ਬੇਹੱਦ ਸ਼ਰਮਿੰਦਾ ਕਰ ਦਿੱਤਾ।

ਮੈਨੇਜਰ : (ਹੱਸ ਕੇ) ਤੁਸੀਂ ਜ਼ਰਾ ਵੀ ਪਰਵਾਹ ਨਾ ਕਰੋ। ਹਰਦਮ ਨੌਕਰ ਆਂ।

ਮੋਟਰ ਵਾਲਾ : ਰਪੋਟ ਸ਼ਪੋਟ ਕਰਨਾ ਸਭ ਫ਼ਜ਼ੂਲ ਸੀ, ਇਹੋ ਠੀਕ ਸੀ ਕਿ ਚੁੱਪ ਕਰਕੇ ਮੋਟਰ ਨੂੰ ਕਿਸੇ ਹੋਰ ਵਰਕਸ਼ਾਪ ਲੈ ਜਾਂਦੇ।

ਮੈਨੇਜਰ : ਇਸ ਗੱਲ ਦਾ ਤਾਂ, ਸਰਕਾਰ, ਨਾਮ ਈ ਨਾ ਲਓ। ਹਾਂ, ਮੇਰੀ

ਖ਼ਾਤਰ ਥੋੜ੍ਹੀ ਦੇਰ ਸਬਰ ਕਰੋ ਤੇ ਫੇਰ ਵੇਖੋ ਕਿ ਇਸ ਕਜ਼ੀਏ ਦਾ ਅੰਤ ਕੀ ਹੁੰਦਾ ਏ।

ਮੋਟਰ ਵਾਲਾ ਹਾਲ ਦੀ ਘੜੀ ਤਾਂ ਇਸ ਦੋ ਕੌਡੀ ਦੇ ਮਿਸਤਰੀ ਦੇ ਸਾਹਮਣੇ ਮੇਰੀ ਸਾਰੀ ਸ਼ੇਖ਼ੀ ਝੱਗ ਵਾਂਗ ਬਿਠਾ ਦਿੱਤੀ ਜੇ।

ਮੈਨੇਜਰ ਨਹੀਂ, ਜਨਾਬ, ਤੁਸੀਂ ਅਜੇ ਇਸ ਦਾ ਅੰਤ ਨਹੀਂ ਵੇਖਿਆ। ਨਾ ਰਹੇਗਾ ਬਾਂਸ ਤੇ ਨਾ ਵਜੇਗੀ ਬਾਂਸਰੀ।

ਬਸੰਤ ਰਾਮ ਯਾਨੀ ਮੈਨੂੰ ਐਵੇਂ ਈ ਕੁਰਬਾਨ ਕਰ ਦਿੱਤਾ ਜਾਏਗਾ।

ਮੈਨੇਜਰ ਨਹੀਂ ਤੈਨੂੰ ਉਹ ਸਜ਼ਾ ਦਿੱਤੀ ਜਾਏਗੀ ਜਿਹੜੀ ਤੇਰਾ ਹੱਕ ਏ। ਤੈਨੂੰ ਡਿਸ ਮਿਸ ਕੀਤਾ ਜਾਏਗਾ।

ਬਸੰਤ ਰਾਮ ਸੱਚ ਕਵ੍ਹਾ ਭਾਵੇਂ ਝੂਠ. ਹਰ ਤਰ੍ਹਾਂ ਡਿਸ ਮਿਸ? ਖ਼ੁਦਾ ਦਾ ਕਹਿਰ।

ਮੋਟਰ ਵਾਲਾ ਨਹੀਂ, ਦੋ ਚਾਰ ਦਿਨ ਮਗਰੋਂ ਤੈਨੂੰ ਬਹਾਲ ਕਰ ਦੇਣਗੇ।

ਮੈਨੇਜਰ ਨਹੀਂ, ਜਨਾਬ, ਇਹ ਮੇਰਾ ਪੱਕਾ ਹੁਕਮ ਏ।

ਮੋਟਰ ਵਾਲਾ (ਕਹਿਕਾ ਲਗਾ ਕੇ) ਯਾ ਹੋਰ ਕੋਈ ਨਿਜੀ ਚਾਲ?

ਮੈਨੇਜਰ (ਹੱਸ ਕੇ) ਮੈਂ ਬੇਸ਼ੱਕ ਝੂਠਾ ਹੋਵਾਂ, ਪਰ ਤੁਸੀਂ ਐਡੀ ਬੇਇਤਬਾਰੀ ਨਾ ਕਰੋ। ਪਹਿਲੇ ਪਹਿਲੇ ਮੈਨੂੰ ਇਸ ਦੀ ਬੇਈਮਾਨੀ ਤੇ ਝੂਠ ਦਾ ਪੂਰਾ ਪੂਰਾ ਯਕੀਨ ਨਹੀਂ ਸੀ। ਪਰ ਮੇਰਾ ਇਹ ਫ਼ੈਸਲਾ ਪੱਥਰ ਤੇ ਲਕੀਰ ਹੋਵੇਗਾ ਕਿਉਂ ਜੁ ਉਸ ਨੇ ਆਪਣੇ ਝੂਠ ਤੇ ਫਰੇਬ ਨੂੰ ਆਪਣੇ ਮੂੰਹੋਂ ਮੰਨ ਲਿਆ ਏ। ਹੁਣ ਸ਼ੱਕ ਦੀ ਗੁੰਜਾਇਸ਼ ਨਹੀਂ। ਐਸੇ ਬੇਈਮਾਨ ਮਿਸਤਰੀ ਲਈ ਸਾਡੇ ਕਾਰਖ਼ਾਨੇ ਵਿਚ ਕੋਈ ਥਾ ਨਹੀ ਹੋ ਸਕਦੀ।

ਮੋਟਰ ਵਾਲਾ ਆਦਾਬ! ਹੁਣ ਇਜਾਜ਼ਤ ਦਿਓ (ਤੀਵੀਂ ਨੂੰ) ਆਓ ਜੀ!

ਮੈਨੇਜਰ ਜ਼ਰਾ ਠਹਿਰੋ (ਚਪੜਾਸੀ ਨੂੰ) ਦੋ ਵਿਮਟੋ ਲਿਆ ਝਟ ਪਟ।

ਬਸੰਤ ਰਾਮ ਕਿਉਂ ਜੀ, ਹੁਣ ਹੋ ਗਿਆ ਤੁਹਾਡਾ ਕਲੇਜਾ ਠੰਢਾ?

ਮੋਟਰ ਵਾਲਾ ਮੈਨੇਜਰ ਸਾਹਿਬ, ਮੈਂ ਇਹੋ ਜਿਹੀਆਂ ਗੱਲਾ ਸੁਣਨ ਲਈ ਨਹੀਂ ਠਹਿਰ ਸਕਦਾ।

ਬਸੰਤ ਰਾਮ (ਜ਼ਰਾ ਗਰਮ ਹੋ ਕੇ) ਜਨਾਬ ਨੂੰ ਠਹਿਰਣਾ ਪਏਗਾ। ਅਜੇ ਮੈਂ ਬਹੁਤ ਕੁਝ ਕਹਿਣਾ ਏ।

ਮੈਨੇਜਰ ਖ਼ਬਰਦਾਰ! ਚੁੱਪ ਰਹੋ।

ਬਸੰਤ ਰਾਮ ਚੁੱਪ ਰਹੋ! ਡਿਸ ਮਿਸ ਕਰਕੇ ਮੈਨੂੰ ਚੁੱਪ ਰਹਿਣ ਦਾ ਹੁਕਮ ਦੇ ਦਿੰਦੇ ਓ। ਤੁਸਾਂ ਰੋਜ਼ੀ ਮੇਰੀ ਖੋਹ ਲਈ, ਬਰਬਾਦ ਮੈਨੂੰ ਕਰ ਦਿੱਤਾ ਤੇ ਹੁਣ ਹੁਕਮ ਦੇਂਦੇ ਓ ਚੁੱਪ ਰਵ੍ਹਾਂ। ਮੇਰਾ ਤਾਂ ਰੋਮ ਰੋਮ ਕੂਕ ਰਿਹਾ ਏ।

ਮੈਨੇਜਰ ਤੂੰ ਆਪਣੇ ਕੀਤੇ ਦੀ ਸਜ਼ਾ ਪਾਈ।

ਬਸੰਤ ਰਾਮ . ਸਚ ਬੋਲਣ ਦੀ।

ਮੈਨੇਜਰ : ਨਹੀਂ ਝੂਠ ਬੋਲਣ ਦੀ, ਧੋਖਾ ਦੇਣ ਦੀ, ਬੇਈਮਾਨੀ ਕਰਨ ਦੀ।

ਬਸੰਤ ਰਾਮ : ਬਸ, ਏਨੀ ਗੱਲ ਉਤੇ ਈ ਤੁਸਾਂ ਮੈਨੂੰ ਡਿਸ ਮਿਸ ਕਰ ਦਿੱਤਾ! ਜਰਾ ਜਿੰਨੀ ਖ਼ਤਾ ਤੇ ਉਹਦੀ ਇਹ ਸਜ਼ਾ।

ਮੈਨੇਜਰ · ਜ਼ਰਾ ਜਿੰਨੀ ਖ਼ਤਾ, ਕੀ ਮਤਲਬ? ਯਾਨੀ ਤੇਰੇ ਖ਼ਿਆਲ ਵਿਚ ਝੂਠ, ਫ਼ਰੇਬ, ਬੇਈਮਾਨੀ, ਮਾਮੂਲੀ ਕਸੂਰ ਹੈਣ?

ਬਸੰਤ ਰਾਮ · ਨਾ ਸਹੀ, ਪਰ ਇਹ ਵੱਡੇ ਵੱਡੇ ਕਾਰਖ਼ਾਨੇ, ਇਹ ਸ਼ਾਨਦਾਰ ਇਮਾਰਤਾਂ, ਮਿਲਕੀਤਾਂ, ਜਾਇਦਾਦਾ, ਕੀ ਇਨ੍ਹਾਂ ਦੀ ਉਸਾਰੀ ਵਿਚ ਕਿਸੇ ਨੇ ਝੂਠ ਨੂੰ ਨਹੀਂ ਵਰਤਿਆ? ਕੀ ਇਹ ਸੱਚਾਈ ਤੇ ਇਨਸਾਫ਼ ਦੇ ਚੂਨੇ ਗਾਰੇ ਨਾਲ ਬਣੀਆ ਨੇ? ਝੂਠ ਤੇ ਬੇਈਮਾਨੀ ਨਾਲ ਦੌਲਤ ਕਮਾਉ, ਰਿਸ਼ਵਤਾਂ ਖਾਉ. ਬਲੈਕ ਮਾਰਕੀਟ ਕਰਕੇ ਆਪਣੇ ਖ਼ਜ਼ਾਨੇ ਭਰੋ ਤੇ ਆਪਣੀ ਤਾਕਤ ਦਾ ਦਾਬਾ ਬਿਠਾਉ। ਫੇਰ ਕੀਹਦੀ ਮਜਾਲ ਏ ਜੇ ਝੂਠ ਦਾ ਲਫ਼ਜ਼ ਤੁਹਾਡੀ ਸ਼ਾਨ ਵਿਚ ਜ਼ਬਾਨ ਉਤੇ ਲਿਆ ਸਕੇ। ਦੌਲਤ ਵਾਲਿਆ, ਤਾਕਤ ਵਾਲਿਆ ਦਾ ਝੂਠ, ਝੂਠ ਨਹੀਂ। ਝੂਠ ਸਿਰਫ਼ ਗ਼ਰੀਬਾ ਤੇ ਕੰਗਾਲਾਂ ਦੇ ਹਿੱਸੇ ਆਇਆ ਏ, ਬਸ।

ਮੈਨੇਜਰ ਚਲ, ਚਲ ਦਫ਼ਾ ਹੋ ਇਥੋਂ, ਅਸੀਂ ਇਹ ਲੈਕਚਰ ਨਹੀਂ ਸੁਣਨਾ ਚਾਹੁੰਦੇ। ਤੇਰੀ ਗੁਸਤਾਖ਼ੀ ਦੀ ਹੱਦ ਹੋ ਗਈ ਏ।

ਬਸੰਤ ਰਾਮ (ਤਾਹਨੇ ਭਰੀ ਅਵਾਜ਼ ਵਿਚ) ਮੈ ਕੰਗਾਲ ਤੇ ਕਰਾ ਗੁਸਤਾਖ਼ੀ. ਏਨੀ ਮੇਰੀ ਮਜਾਲ ਕਿਥੋਂ?

ਮੈਨੇਜਰ ਤਾ ਬਸ ਫਿਰ ਚੁੱਪ ਰਹਿ ਕੇ ਨਿਕਲ ਇਥੋਂ।

ਬਸੰਤ ਰਾਮ ਮੈਂ ਚਲਾ ਜਾਵਾਗਾ, ਪਰ ਮੇਰੀਆ ਸੜੀਆ ਬਲੀਆ ਤੁਹਾਨੂੰ ਸੁਣਨੀਆ ਈ ਪੈਣਗੀਆ।

ਮੋਟਰ ਵਾਲਾ ਹੱਦ ਹੋ ਗਈ! ਇਹ ਮਿਸਤਰੀ ਏ ਕਿ. . ?

ਬਸੰਤ ਰਾਮ (ਗੱਲ ਟੁੱਕ ਕੇ). . .ਜੀ ਹਾਂ. ਇਕ ਕਿਸਮਤ-ਸੜਿਆ ਏ, ਪਰ ਤੁਹਾਡੀ ਜਾਣੇ ਬਲਾ। ਤੁਸੀਂ ਅਮੀਰ ਓ, ਬੰਗਲਿਆਂ ਵਿਚ ਰਹਿੰਦੇ ਓ, ਚੰਗਾ ਚੋਖਾ ਖਾਂਦੇ ਓ, ਗੁਦਗੁਦੇ ਤੇ ਕੂਲੇ ਵਿਛੌਣਿਆਂ ਤੇ ਸੌਂਦੇ ਓ। ਜ਼ਿੰਦਗੀ ਤੁਹਾਡੇ ਲਈ ਐਸ਼ ਈ ਐਸ਼ ਏ। ਤੁਹਾਨੂੰ ਕੀ ਪਤਾ ਏ ਭੁੱਖ, ਪਿਆਸ ਤੇ ਗ਼ਰੀਬੀ ਕੀ ਹੁੰਦੀ ਹੈ?

ਮੋਟਰ ਵਾਲਾ . ਤੋਬਾ. ਤੋਬਾ. ਕਿਸ ਮੁਸੀਬਤ ਵਿਚ ਫਸ ਗਏ।

ਬਸੰਤ ਰਾਮ (ਮੈਨੇਜਰ ਨੂੰ) ਤੁਸਾ ਮੈਨੂੰ ਬੇਈਮਾਨ ਸਮਝ ਲਿਆ ਤੇ ਡਿਸ ਮਿਸ ਕਰ ਦਿਤਾ। ਮੇਰੇ ਬਾਲ ਬੱਚੇ ਦੇ ਮੂੰਹੋਂ ਟੁਕੜਾ ਖੋਹ ਲਿਆ! ਵਾਹਵਾ!! (ਮੋਟਰ ਵਾਲੇ ਨੂੰ) ਤੇ ਤੁਸੀਂ ਵੀ ਜਨਾਬ ਖ਼ੁਸ਼ ਹੋ ਰਹੇ ਹੋਵੋਗੇ ਕਿ ਇਕ ਬਦਬਖ਼ਤ ਬੇਈਮਾਨ ਨੂੰ ਖ਼ੂਬ ਸਜਾ ਮਿਲੀ। ਤੁਸੀਂ ਘਰ ਜਾਉਗੇ, ਪੇਟ ਭਰ ਕੇ ਮਨ ਭਾਉਂਦੇ ਖਾਉਗੇ। ਤੁਹਾਨੂੰ ਇਹ

ਸਭ ਕੁਝ ਮੁਬਾਰਕ!

ਮੈਨੇਜਰ ਤੇ ਮੋਟਰ ਵਾਲਾ (ਇਕੱਠੇ ਹੀ) ਤੋਬਾ, ਤੋਬਾ, ਹੁਣ ਚੁੱਪ ਵੀ ਕਰੇਂਗਾ!

ਬਸੰਤ ਰਾਮ ਏਧਰ ਮੈਂ ਸੜਿਆ ਬਲਿਆ, ਕਿਸਮਤ ਨੂੰ ਰੋਂਦਾ ਤੇ ਤੁਹਾਨੂੰ ਦੁਆਈ ਦੇਂਦਾ ਘਰ ਜਾਵਾਂਗਾ ਬੱਚੇ ਪੈਸਾ ਮੰਗਣਗੇ ਤਾ ਮਾਰ ਖਾਣਗੇ। ਘਰ ਵਾਲੀ ਛੁਡਾਉਣ ਪਏਗੀ ਤਾਂ ਉਹ ਵੀ ਮਾਰ ਖਾਏਗੀ। ਮੈਂ ਇਨਸਾਨ, ਕਿਸਮਤ, ਖੁਦਾ ਸਭ ਨੂੰ ਪਿੱਟਾਂਗਾ ਤੇ ਫੇਰ ਕਿਸੇ ਭਲੇਮਾਣਸ ਦੀ ਜੇਬ ਕੱਟਾਂਗਾ ਕਿ ਮਸੂਮ ਭੁੱਖੇ ਨਾ ਮਰਨ।

ਮੈਨੇਜਰ ਜਹੱਨਮ ਨੂੰ ਜਾਹ ਤੇ ਜੋ ਜੀ ਚਾਹੁੰਦਾ ਈ ਕਰ, ਪਰ ਇਹ ਰੋਣਾ ਪਿੱਟਣਾ ਬੰਦ ਕਰ ਹੁਣ। ਬਹੁਤ ਸੁਣ ਬੈਠੇ ਆਂ ਅੱਗੇ ਈ।

ਬਸੰਤ ਰਾਮ ਅਜੇ ਹੋਰ ਵੀ ਕੁਛ ਹੈ, ਉਹ ਵੀ ਤੁਹਾਨੂੰ ਸੁਣਨਾ ਈ ਪਏਗਾ।

ਮੋਟਰ ਵਾਲਾ (ਤੀਵੀਂ ਨੂੰ) ਉਠੋ ਜੀ ਚਲੋ ਚੱਲੀਏ।

ਤੀਵੀਂ ਨਹੀਂ ਜੀ, ਮੈਂ ਸੁਣੇ ਬਿਨਾ ਨਹੀਂ ਜਾਵਾਂਗੀ। ਹਾਂ, ਮਿਸਤਰੀ, ਕਹੋ ਕਹੋ, ਜ਼ਰੂਰ ਕਹੋ।

ਮੋਟਰ ਵਾਲਾ ਬਸ ਜੀ ਬਸ, ਬਹੁਤ ਸੁਣ ਬੈਠੇ ਆਂ ਅੱਗੇ ਈ।

ਮੈਨੇਜਰ ਹੁਣ ਚੁੱਪ ਕਰਕੇ ਚਲਾ ਜਾ ਨਹੀਂ ਤਾਂ...

ਬਸੰਤ ਰਾਮ ਨਹੀਂ ਤਾਂ ਫਾਸੀ ਚਾੜ੍ਹ ਦਿਉਗੇ? ਚਾੜ੍ਹ ਦਿਉ।

ਤੀਵੀਂ ਨਹੀਂ, ਨਹੀਂ, ਮਿਸਤਰੀ, ਕਹੋ, ਕਹੋ।

ਬਸੰਤ ਰਾਮ ਬੀਬੀ ਜੀ, ਤੁਸੀਂ ਮਾਤਾ ਓ। ਮੁਆਫ ਕਰਨਾ, ਮੇਰਾ ਗੁਨਾਹ ਬੇਈਮਾਨੀ ਨਹੀ ਗ਼ਰੀਬੀ ਏ, ਹਨੇਰੇ ਮੁਨੇਰੇ ਘਰ ਵਿਚ ਰਹਿੰਦਾ ਆ। ਦਿਨ ਭਰ ਦੀ ਮਿਹਨਤ ਮੁਸੱਕਤ ਨਾਲ ਰੁੱਖੀ ਮਿੱਸੀ ਮਿਲਦੀ ਏ। ਦੁੱਧ ਘਿਉ ਤਾਂ ਅਸੀ ਚੱਖ ਈ ਨਹੀਂ ਸਕਦੇ। ਇਹ ਵੇਖੋ, (ਕਮੀਜ਼ ਵਿਖਾਉਂਦਾ ਹੈ) ਮੇਰੀ ਕਮੀਜ਼ ਦਾ ਹਾਲ, ਬਨਿਆਨ ਵੀ ਮੈਲ ਨਾਲ ਲੱਦੀ ਪਈ ਏ ਬੀਵੀ ਬੱਚਿਆ ਦੇ ਕਪੜੇ ਵੀ ਪਾਟੇ ਪੁਰਾਣੇ ਨੇ, ਪਰ ਪਰਮਾਤਮਾ ਜਾਣਦਾ ਏ, ਮੈਂ ਇਹਨਾਂ ਚੀਜਾ ਲਈ ਕਦੀ ਬੇਈਮਾਨੀ ਨਹੀਂ ਕੀਤੀ। ਪਰ ਬਿਮਾਰੀ ਤੇ ਭੁੱਖ ਦਾ ਕੀ ਕਰਾ? ਬੀਵੀ ਬੁਖ਼ਾਰ ਨਾਲ ਮੰਜੇ ਤੇ ਪਈ ਏ, ਬੱਚੇ ਭੁੱਖ ਨਾਲ ਵਿਲਕ ਰਹੇ ਨੇ। ਦੁੱਧ ਤੇ ਦਵਾਈ ਲਈ ਪੈਸੇ ਨਹੀਂ ਸੀ। ਇਕ ਮਿਸਤਰੀ ਭਰਾ ਕੋਲੋਂ ਉਧਾਰ ਮੰਗਿਆ, ਪਰ ਉਹ ਵੀ ਮੇਰੇ ਵਾਂਗ ਕੰਗਾਲ ਈ ਨਿਕਲਿਆ। ਓੜਕ ਇਹ ਸੋਚਿਆ ਕਿ ਤੁਸੀਂ ਅਮੀਰ, ਓ, ਦੋ ਚਾਰ ਰੁਪਿਆਂ ਦੀ ਤੁਹਾਨੂੰ ਕੀ ਪਰਵਾਹ ਏ। ਤੁਹਾਡੇ ਕੋਲੋਂ ਕੱਢ ਕੇ ਦਵਾਈ ਦਾਰੂ ਲੈ ਆਵਾਂ, ਤਾਂ ਕੀ ਹਰਜ ਏ? ਮਰਦਾ ਕੀ ਨਹੀਂ ਕਰਦਾ? ਮਜਬੂਰੀ ਨਾਲ ਝੂਠ ਬੋਲਿਆ ਤੇ ਬੇਈਮਾਨੀ ਵੀ ਕੀਤੀ! ਬਸ ਇਹੋ ਮੇਰਾ ਜੁਰਮ ਏ।

ਤੀਵੀਂ : (ਮੈਨੇਜਰ ਨੂੰ) ਤੁਸੀਂ ਇਨ੍ਹਾਂ ਦੀਆਂ ਤਨਖ਼ਾਹਾਂ ਕਿਉਂ ਨਹੀਂ ਵਧਾਉਂਦੇ ਜੀ? ਕੀ ਕਰਨ ਵਿਚਾਰੇ, ਭੁੱਖੇ ਮਰ ਜਾਣ?

ਮੋਟਰ ਵਾਲਾ : ਛੱਡੋ ਜੀ, ਤੁਸੀਂ ਕਿਸ ਬੇਈਮਾਨ ਦੀ ਵਕਾਲਤ ਕਰਨ ਲੱਗ ਪਏ ਓ।

ਮੈਨੇਜਰ : ਇਨ੍ਹਾਂ ਬੇਈਮਾਨਾਂ ਈ ਸਾਨੂੰ ਬਦਨਾਮ ਕੀਤਾ ਹੋਇਆ ਏ।

ਬਸੰਤ ਰਾਮ : ਮਾਫ਼ ਕਰਨਾ, ਜਨਾਬ ਸਾਡੀਆਂ ਬੇਈਮਾਨੀਆਂ ਤੁਹਾਨੂੰ ਬੜੀ ਛੇਤੀ ਦਿਸ ਪੈਂਦੀਆਂ ਨੇ, ਪਰ ਕਦੀ ਆਪਣੀ ਮੰਜੀ ਹੇਠ ਵੀ ਸੋਟਾ ਫੇਰ ਕੇ ਵੇਖਿਆ ਜੇ? ਅਸੀਂ ਵੀ ਜਾਣਨੇ ਆਂ ਜੋ ਕੁਝ ਇਥੇ ਹੁੰਦਾ ਰਹਿੰਦਾ ਏ, ਅਸੀਂ ਅੰਨ੍ਹੇ ਨਹੀਂ। ਪਰ ਗੱਲ ਏਨੀ ਏ ਕਿ ਤੁਹਾਨੂੰ ਕੋਈ ਪੁੱਛਣ ਵਾਲਾ ਨਹੀਂ।

ਮੈਨੇਜਰ : (ਕੜਕ ਕੇ) ਜ਼ਬਾਨ ਬੰਦ ਕਰੋ, ਬੇਈਮਾਨ, ਔਰ ਚਲੇ ਜਾਉ ਯਹਾਂ ਸੇ। ਦਫ਼ਾ ਹੋ ਜਾਉ।

ਮੋਟਰ ਵਾਲਾ : ਬੜਾ ਮੂੰਹ-ਫੁਟ ਏ ਬੇ-ਈਮਾਨ ਇਹ। ਮਿਸਤਰੀ ਏ ਕਿ ਬਲਾ? ਤੁਸੀਂ ਰੱਖਿਆ ਕਿੱਦਾਂ ਹੋਇਆ ਏ ਇਸ ਨੂੰ?

ਮੈਨੇਜਰ : ਕੀ ਪੁੱਛਦੇ ਓ ਜਨਾਬ, ਸਾਨੂੰ ਤਰਸ ਮਾਰਦਾ ਏ, ਨਹੀਂ ਤਾਂ ਇਨ੍ਹਾ ਨਾ-ਸ਼ੁਕਰਿਆ ਨੂੰ . .

ਬਸੰਤ ਰਾਮ : ਮੇਰੇ ਉਤੇ ਤਾ ਬੜਾ ਤਰਸ ਕੀਤਾ ਜੇ। ਮੇਰੇ ਵਿਲਕਦਿਆਂ ਬੱਚਿਆਂ ਦੇ ਮੂੰਹੋਂ ਰੋਟੀ ਖੋਹ ਲਈ ਜੇ।

ਤੀਵੀਂ : ਤੁਸੀਂ, ਮੈਨੇਜਰ ਸਾਹਿਬ, ਕੱਢੋ ਨਾ ਇਹਨੂੰ, ਵਿਚਾਰਾ ਕੀ ਕਰੇਗਾ।

ਮੋਟਰ ਵਾਲਾ : ਤੁਸੀਂ ਚੁੱਪ ਰਹੋ ਜੀ।

ਮੈਨੇਜਰ : ਵੇਖੋ ਸਹੀ ਬੀਬੀ ਜੀ, ਗਜ਼ ਭਰ ਲੰਬੀ ਤਾ ਜ਼ਬਾਨ ਏ ਬੇ-ਈਮਾਨ ਦੀ।

ਬਸੰਤ ਰਾਮ : ਕੱਟ ਸੁੱਟੋ ਕੈਂਚੀ ਨਾਲ ਫੇਰ, ਮੇਰਾ ਤਾਂ ਲੂੰ ਲੂੰ ਕੂਕੇਗਾ ਤੁਸੀਂ ਵੀ ਬੇਈਮਾਨ ਓ, ਬੇ-ਈਮਾਨ ਓ, ਬੇ-ਈਮਾਨ ਓ. ਝੂਠੇ ਬਿਲ ਬਣਾਉਂਦੇ ਓ ਤੇ ਲੁੱਟ ਲੁੱਟ ਖਾਦੇ ਓ।

(ਇਸ ਵੇਲੇ ਇਕ ਆਦਮੀ ਸੂਟ ਬੂਟ ਕੱਸੀ ਆਉਂਦਾ ਹੈ। ਇਹ ਇਕ ਬੀਮਾ ਕੰਪਨੀ ਦਾ ਮੈਨੇਜਰ ਹੈ)

ਬੀਮਾ ਮੈਨੇਜਰ : ਹੈਲੋ ਮੈਨੇਜਰ ਸਾਹਿਬ, ਮੁਆਫ਼ ਕਰਨਾ, ਇਹ ਜਿਹੜਾ ਤੁਸੀਂ ਬਤਰਾ ਸਾਹਿਬ ਦੀ ਮੋਟਰ ਮੁਰੰਮਤ ਦਾ ਬਿੱਲ ਭੇਜਿਆ ਸੀ. ਉਸ ਦੇ ਮੁਤੱਲਿਕ ਸਾਡੇ ਹੈੱਡ ਆਫ਼ਿਸ ਤੋਂ ਮੁੜ ਪੁੱਛ-ਗਿੱਛ ਹੋਈ ਏ ਤੇ ਮੈਂ ਜ਼ਰਾ ਪਤਾ ਕਰਨਾ ਸੀ।

ਮੈਨੇਜਰ : ਕੀ ਗੱਲ ਏ? ਮੈਂ ਸਮਝਿਆ ਨਹੀਂ।

(ਜ਼ਰਾ ਘਬਰਾ ਜਾਂਦਾ ਹੈ)

ਬੀਮਾ ਮੈਨੇਜਰ : ਗੱਲ ਏਨੀ ਹੈ ਕਿ ਜਿਹੜਾ ਤੁਸੀਂ 649 ਦਾ ਬਿੱਲ ਬਤਰਾ ਸਾਹਿਬ ਦੀ ਮੋਟਰ ਨੂੰ ਹਾਦਸਾ ਦੇਣ ਦੇ ਮੁਤੱਲਿਕ ਭੇਜਿਆ ਸੀ, ਉਹਦੇ ਬਾਰੇ ਮੈ. . .

ਮੈਨੇਜਰ : ਹੱਛਾ! ਹੱਛਾ! ਉਹਦੇ ਮੁਤੱਲਿਕ? ਇਸ ਵੇਲੇ ਮੈਂ ਬੜਾ ਬਿੱਜ਼ੀ (ਰੁਝਿਆ ਹੋਇਆ) ਆ। ਮੈਂ ਕੱਲ੍ਹ ਆਪ ਜੀ ਦੇ ਦਫ਼ਤਰ ਹਾਜ਼ਰ ਹੋਵਾਂਗਾ ਤੇ ਸਾਰੀ ਗੱਲ ਸਮਝਾਵਾਂਗਾ।

ਬੀਮਾ ਮੈਨੇਜਰ : ਜ਼ਰੂਰ ਆਉਣਾ, ਨਹੀਂ ਤਾ ਮੈਨੂੰ ਫੇਰਾ ਪਏਗਾ।

ਮੈਨੇਜਰ : ਫ਼ਿਕਰ ਨਾ ਕਰੋ। ਮੈਂ ਤੁਹਾਨੂੰ ਪੂਰੀ ਤਰ੍ਹਾ ਤਸੱਲੀ ਕਰਾਵਾਂਗਾ।

(ਬੀਮਾ ਮੈਨੇਜਰ ਚਲਾ ਜਾਂਦਾ ਹੈ)

ਬਸੰਤ ਰਾਮ : (ਬਨਾਉਟੀ ਹਾਸੇ ਨਾਲ) ਜਨਾਬ ਮੈਂ ਵੀ ਨਾਲ ਚਲਾਗਾ ਸਮਝਾਉਣ ਲਈ। ਡਾਈਨਮੋ ਦੀ ਮੁਰੰਮਤ ਮੈਂ ਵੀ ਕੀਤੀ ਸੀ, ਸਗੋਂ ਨਵਾ ਪਾਇਆ ਸੀ।

ਮੋਟਰ ਵਾਲਾ : ਮੈਨੇਜਰ ਸਾਹਿਬ ਹੈ ਤਾ ਗੁਸਤਾਖ਼ੀ, ਪਰ ਮੇਰੀ ਸਲਾਹ ਮੰਨੋ ਤਾ ਜੋ ਜੋ ਬੇ-ਈਮਾਨ ਮਿਸਤਰੀ ਹੈ ਉਸਨੂੰ ਚੁਣ ਚੁਣ ਕੇ ਕੱਢ ਦਿਓ, ਨਹੀਂ ਤਾਂ ਤੁਹਾੜੇ ਵਰਕਸ਼ਾਪ ਦੀ ਬੜੀ ਬਦਨਾਮੀ ਹੋ ਜਾਏਗੀ।

ਬਸੰਤ ਰਾਮ : ਜਨਾਬ ਨੇ ਬੜੀ ਸੋਹਣੀ ਸਲਾਹ ਦਿੱਤੀ ਏ। ਸਗੋਂ ਜਨਾਬ ਤਾ ਸੁਖ ਨਾਲ ਕੋਈ ਅਫ਼ਸਰ ਜਾਪਦੇ ਓ, ਇਕ ਗਵਰਨਮੈਂਟੀ ਹੁਕਮ ਕਢਾ ਦਿਉ ਕਿ ਮਿਸਤਰੀਆਂ ਦਾ ਹਵਾ-ਪਾਣੀ ਬੰਦ ਤੇ ਬੜਾ ਈ ਚੰਗਾ ਹੋਵੇ। ਆਪੇ ਮਰ ਜਾਣਗੇ। ਨਾ ਰਹਿਣਗੇ ਮਿਸਤਰੀ, ਨਾ ਹੋਵੇਗੀ ਬੇਈਮਾਨੀ।

ਮੋਟਰ ਵਾਲਾ : ਬਸ ਮੈਨੇਜਰ ਸਾਹਿਬ, ਹੱਦ ਹੋ ਗਈ, ਹੁਣ ਇਜਾਜ਼ਤ ਦਿਉ। ਹੁਣ ਹੋਰ ਠਹਿਰਣਾ ਏ। (ਆਪਣੀ ਬੀਵੀ ਨੂੰ) ਆਉ ਜੀ ਚਲੀਏ।

ਮੈਨੇਜਰ : (ਮਿਸਤਰੀ ਨੂੰ) ਬੰਦ ਕਰੋ ਜ਼ਬਾਨ ਬੇ-ਈਮਾਨ, ਗੁਸਤਾਖ਼ ਔਰ ਦਫ਼ਾ ਹੋ ਜਾਉ ਯਹਾ ਸੇ। (ਮੋਟਰ ਵਾਲੇ ਨੂੰ) ਮੈਂ ਜਨਾਬ ਤੋਂ ਬੜਾ ਸ਼ਰਮਿੰਦਾ ਹਾਂ, ਪਰ ਤੁਸਾ ਨਰਾਜ਼ ਨਾ ਹੋਣਾ। ਇਸ ਬੇ-ਈਮਾਨ ਵਾਲਾ ਕੰਡਾ ਮੈਂ ਪੱਕਾ ਕਢ ਛੱਡਿਆ ਏ। ਮੁੜ ਤੁਸੀਂ ਇਸ ਨੂੰ ਇਥੇ ਨਹੀਂ ਵੇਖੋਗੇ। ਜੋ ਤਕਲੀਫ਼ ਆਪ ਨੂੰ ਹੋਈ ਏ, ਉਹਦੇ ਲਈ ਬਹੁਤ ਬਹੁਤ ਮਾਫ਼ੀ ਮੰਗਦਾ ਆਂ।

(ਮੋਟਰ ਵਾਲਾ ਤੇ ਉਸ ਦੀ ਤੀਵੀਂ ਜਾਣ ਲਗਦੇ ਹਨ, ਉਸ ਵੇਲੇ ਇਕ ਪੋਲੀਸ ਇੰਸਪੈਕਟਰ ਅੱਗੇ ਮਿਲਦਾ ਹੈ, ਪਰ ਉਹ ਬਾਹਰ ਨਿਕਲ ਜਾਂਦੇ ਹਨ)

ਇੰਸਪੈਕਟਰ : ਮੁਆਫ਼ ਕਰਨਾ, ਰਾਇ ਸਾਹਿਬ ਜਵਾਲਾ ਦਾਂਸ ਇਥੇ ਆਏ ਸਨ।

ਮੈਨੇਜਰ : ਫ਼ਰਮਾਓ ਕੀ ਗੱਲ ਏ? ਉਹ ਹੁਣੇ ਹੀ ਨਿਕਲੇ ਹਨ, ਅਜੇ ਇਥੇ ਦੀ ਹੋਣਗੇ, ਬੁਲਾਵਾਂ, ਅਗਰ ਲੋੜ ਹੋਵੇ ਤਾਂ (ਕੁਰਸੀ ਪੇਸ਼ ਕਰਕੇ)

ਤਸ਼ਰੀਫ਼ ਰਖੋ।

ਇੰਸਪੈਕਟਰ : ਹਾਂ, ਹਾਂ ਮਿਹਰਬਾਨੀ, ਉਨ੍ਹਾ ਨੂੰ ਜ਼ਰਾ ਆਵਾਜ਼ ਦਿਉ। ਜ਼ਰੂਰੀ ਕੰਮ ਹੈ।

(ਮੈਨੇਜਰ ਦਰਵਾਜ਼ੇ ਕੋਲ ਆ ਕੇ ਆਵਾਜ਼ ਦੇਂਦਾ ਹੈ)

''ਰਾਇ ਸਾਹਿਬ, ਰਾਇ ਸਾਹਿਬ, ਜ਼ਰਾ ਤਸ਼ਰੀਫ਼ ਲਿਆਉਣਾ, ਇਕ ਮਿੰਟ ਲਈ ਸਿਰਫ਼, ਮੋਟਰ ਵਾਲਾ ਆਉਂਦਾ ਹੈ।)

ਮੋਟਰ ਵਾਲਾ : ਭਈ ਮੈਨੇਜਰ ਸਾਹਿਬ, ਬਹੁਤ ਦੇਰ ਹੋ ਗਈ ਏ, ਅੱਗੇ ਈ। ਦੱਸੋ।

ਮੈਨੇਜਰ : ਇੰਸਪੈਕਟਰ ਸਾਹਿਬ ਆਪ ਜੀ ਨੂੰ ਯਾਦ ਫ਼ਰਮਾਉਂਦੇ ਸਨ।

ਇੰਸਪੈਕਟਰ : ਆਦਾਬ ਅਰਜ਼! ਅੱਜ ਤਾ ਬੜੀ ਈ ਤਲਾਸ਼ ਕੀਤੀ ਜਨਾਬ ਦੀ। ਸ਼ੁਕਰ ਹੈ ਲਭਦੇ ਲਭਦੇ ਅਖ਼ੀਰ ਤੁਹਾਨੂੰ ਆਣ ਈ ਮਿਲੇ।

ਮੋਟਰ ਵਾਲਾ : ਹਾਂ, ਹਾਂ, ਕੀ ਕੰਮ ਹੈ, ਫ਼ਰਮਾਉ, ਤੁਹਾਨੂੰ ਬੜੀ ਤਕਲੀਫ਼ ਹੋਈ ਹੈ।

ਇੰਸਪੈਕਟਰ : ਨਹੀਂ, ਨਹੀਂ, ਸਾਡਾ ਤਾਂ ਇਹ ਰੋਜ ਦਾ ਕੰਮ ਹੈ। (ਇਕ ਕਾਗ਼ਜ਼ ਜੇ ਜੇਬ ਵਿਚੋਂ ਕੱਢ ਕੇ) ਮੁਆਫ਼ ਕਰਨਾ, ਇਹ ਵਾਰੰਟ ਹੈ ਤੁਹਾਡੀ..

ਮੋਟਰ ਵਾਲਾ : (ਘਬਰਾ ਕੇ ਤੇ ਵਿਚੋਂ ਈ ਗੱਲ ਟੋਕ ਕੇ) ਵਾਰੰਟ ਹੈ ਮੇਰੀ ਗ੍ਰਿਫ਼ਤਾਰੀ ਦਾ?

ਇੰਸਪੈਕਟਰ : ਨਹੀਂ, ਨਹੀਂ, ਆਪ ਦੀ ਗ੍ਰਿਫ਼ਤਾਰੀ ਦਾ ਨਹੀ, ਸਿਰਫ਼ ਆਪ ਦੀ ਮੋਟਰ ਦੇ ਕਬਜ਼ੇ ਦਾ (ਸੀਟੀ ਮਾਰ ਕੇ,) ਡਰਾਈਵਰ, ਡਰਾਈਵਰ। (ਇਕ ਪੁਲੀਸ ਦੀ ਵਰਦੀ ਪਾਈ ਡਰਾਈਵਰ ਆਉਂਦਾ ਹੈ) ਵੇਖੋ ਰਾਇ ਸਾਹਿਬ ਦੀ ਗਾੜੀ ਮੇ ਬੈਠੋ। ਰਾਇ ਸਾਹਿਬ, ਮਿਹਰਬਾਨੀ ਕਰਕੇ ਗਾੜੀ ਦੀ ਚਾਬੀ ਦੇ ਦੀਜੀਏ।

ਮੋਟਰ ਵਾਲਾ : ਆਖ਼ਰ ਬਾਤ ਕਿਆ ਹੈ, ਹੂਆ ਕਿਆ ਹੈ? ਮੇਰੀ ਗਾੜੀ ਆਪ ਕਿਉਂ ਲੇ ਜਾ ਰਹੇ ਹੋ?

ਇੰਸਪੈਕਟਰ : ਖ਼ੁਫ਼ੀਆ ਪੁਲਿਸ ਕੋ ਇਤਲਾਹ ਮਿਲੀ ਹੈ ਕਿ ਗਾੜੀ ਆਪ ਨੇ ਰਿਸ਼ਵਤ ਮੇਂ ਲੀ ਹੈ। ਮਜ਼ੀਦ ਤਫ਼ਤੀਸ਼ ਜਾਰੀ ਹੈ, ਫਿਲ ਹਾਲ ਆਪ ਕੀ ਗਾੜੀ ਪੁਲਿਸ ਕੇ ਕਬਜ਼ੇ ਮੇਂ ਰਹੇਗੀ।

ਬਸੰਤ ਰਾਮ : ਜਨਾਬ, ਉਸ ਦਾ ਡਿੱਪਰ ਮੈਂ ਮੁਰੰਮਤ ਕੀਤਾ ਏ।

ਮੋਟਰ ਵਾਲਾ : ਚੁੱਪ ਬੇਈਮਾਨ।

(ਮੋਟਰ ਵਾਲੇ ਦੇ ਆਖ਼ਰੀ ਸ਼ਬਦ ਬੋਲਦਿਆਂ ਹੀ ਝਟ ਪਟ ਪਰਦਾ ਗਿਰਦਾ ਹੈ)

# ਭਾਵੀ

## ਸੰਤ ਸਿੰਘ ਸੇਖੋਂ

### ਪਾਤਰ

| | | |
|---|---|---|
| ਮਾਨ ਸਿੰਘ | : | ਗੰਗਾਪੁਰ ਦਾ ਮਹਾਰਾਜਾ |
| ਵਿਜੈ ਸਿੰਘ | : | ਯੁਵਰਾਜ |
| ਵਿਸ਼ਵਾ ਨਾਥ | : | ਮੰਤਰੀ |
| ਰਾਜੇਸਰੀ | | ਭਾਨਪੁਰ ਦੀ ਜੌਹਰ ਵਿਚੋਂ ਬਚੀ ਹੋਈ ਮਹਾਰਾਣੀ ਜੋ ਮਹਾਰਾਜ ਮਾਨ ਸਿੰਘ ਦੀ ਸ਼ਰਨ ਆ ਗਈ ਹੈ। |

# ਭਾਵੀ

ਰਾਜ ਮਹਿਲ ਦਾ ਇਕ ਕਮਰਾ, ਜੋ ਸ਼ਾਹੀ ਸਾਜ਼-ਸਾਮਾਨ ਨਾਲ ਸਜਿਆ ਹੋਇਆ ਹੈ, ਜਿਹਾ ਕਿ ਰਾਜ ਮਹਿਲ ਦੇ ਇਕ ਕਮਰੇ ਨੂੰ ਹੋਣਾ ਚਾਹੀਦਾ ਹੈ। ਮਹਾਰਾਜ ਮਾਨ ਸਿੰਘ ਦਾ ਮੁਖ-ਮੰਤਰੀ ਵਿਸ਼ਵਾ ਨਾਥ ਅਤੇ ਯੁਵਰਾਜ ਵਿਜੈ ਸਿੰਘ ਬੜੇ ਡੂੰਘੇ ਵਿਚਾਰ ਦੀ ਗੱਲ-ਬਾਤ ਵਿਚ ਰੁੱਝੇ ਦਿਸਦੇ ਹਨ।

ਵਿਜੈ ਸਿੰਘ : ਮੰਤਰੀ ਜੀ, ਬੜੀ ਊਜ ਵਾਲੀ ਗੱਲ ਹੈ, ਰਾਜਕੁਮਾਰੀ ਹਾਲੇ ਸੋਲ੍ਹਾਂ ਵਰ੍ਹਿਆਂ ਦੀ ਵੀ ਨਹੀਂ।

ਵਿਸ਼ਵਾ ਨਾਥ : ਅਤੇ ਸਾਨੂੰ ਇਹ ਵੀ ਪੱਕਾ ਪਤਾ ਨਹੀਂ ਕਿ ਉਹ ਭਾਨ ਪੁਰ ਦੇ ਰਾਜਗ੍ਰਹਿ ਵਿਚੋਂ ਹਨ, ਜਿਵੇਂ ਉਹ ਕਹਿੰਦੀਆਂ ਹਨ। ਆਮ ਲੋਕਾਂ ਦਾ ਖ਼ਿਆਲ ਤਾਂ ਇਹ ਹੈ ਕਿ ਰਾਜਾ ਦੇ ਜੂਝ ਜਾਣ ਤੇ ਸਭ ਰਾਜ ਇਸਤ੍ਰੀਆਂ ਜੌਹਰ ਵਿਚ ਸੜ ਮੋਈਆਂ ਸਨ।

ਵਿਜੈ ਸਿੰਘ : ਮੈਨੂੰ ਯਕੀਨ ਹੈ ਕਿ ਇਹ ਭਾਨ ਪੁਰ ਦੇ ਰਾਜ-ਗ੍ਰਹਿ ਵਿਚੋਂ ਹੀ ਹਨ। ਇਨ੍ਹਾਂ ਦੀ ਕਹਾਣੀ ਦਾ ਹਰ ਇਕ ਅੰਗ ਸੱਚਾ ਹੈ।

ਵਿਸ਼ਵਾ ਨਾਥ : ਤੁਸੀਂ ਕਿਸ ਤਰ੍ਹਾਂ ਜਾਣਦੇ ਹੋ, ਕੁਮਾਰ?

ਵਿਜੈ ਸਿੰਘ : ਮੈਨੂੰ ਰਾਜੇਸਰੀ ਨੇ ਇਸ ਗੱਲ ਦੇ ਪੱਕੇ ਸਬੂਤ ਦਿਤੇ ਹਨ, ਅਤੇ ਮੰਤਰੀ ਜੀ, ਇਕ ਰਾਣੀ ਹੀ ਰਾਜੇਸਰੀ ਜੈਸੀ ਸੁੰਦਰੀ ਸਭਯ ਤੇ ਸੁਘੜ ਹੋ ਸਕਦੀ ਹੈ।

ਵਿਸ਼ਵਾ ਨਾਥ : ਠੀਕ ਹੈ, ਆਪਣੀ ਆਯੂ ਪ੍ਰਤੀ ਰਾਜੇਸਰੀ ਅਤੀ ਸੁੰਦਰ ਹੈ ਕੇਵਲ ਰਾਜਿਆਂ ਵਾਲੇ ਨੈਣ ਨਕਸ਼ ਹੀ ਇਤਨਾ ਚਿਰ ਆਪਣੀ ਸੁੰਦਰਤਾ ਨੂੰ ਕਾਇਮ ਰਖ ਸਕਦੇ ਹਨ। ਮੇਰੇ ਵਿਚਾਰ ਵਿਚ ਉਸ ਦੀ ਉਮਰ ਚਾਲ੍ਹੀ ਸਾਲ ਦੇ ਲਗਭਗ ਹੋਵੇਗੀ।

ਵਿਜੈ ਸਿੰਘ : ਨਹੀਂ, ਮਸਾਂ ਪੈਂਤੀ। ਉਹ ਹਾਲੀਂ ਅਠਾਰਾਂ ਵਰ੍ਹਿਆਂ ਦੀ ਹੀ ਸੀ ਕਿ ਬਿਰਜੇਸਰੀ ਦਾ ਜਨਮ ਹੋਇਆ ਸੀ।

ਵਿਸ਼ਵਾ ਨਾਥ : ਇਹ ਸਬੱਬ ਹੈ ਕਿ ਉਸ ਨੇ ਆਪਣੀ ਸੁੰਦਰਤਾ ਨੂੰ ਕਾਇਮ ਰੱਖਿਆ ਹੈ। ਜੇ ਇਸਤ੍ਰੀਆਂ ਮਾਂ ਬਣਨ ਦੀ ਇਤਨੀ ਕਾਹਲੀ ਨਾ ਕਰਿਆ ਕਰਨ, ਤਾਂ. . .

ਵਿਜੈ ਸਿੰਘ : (ਕਾਹਲਾ ਪੈ ਕੇ) ਪਰ ਮੰਤਰੀ ਜੀ, ਇਹ ਸਵਾਲ ਸਾਡੀ, ਵਿਚਾਰ ਗੋਚਰ ਨਹੀਂ। ਅਸੀਂ ਰਾਜੇਸਰੀ ਦੀ ਉਮਰ ਤੇ ਸੁੰਦਰਤਾ ਉਤੇ ਵਿਚਾਰ ਕਰਨ ਲਈ ਇਕੱਠੇ ਨਹੀਂ ਹੋਏ।

ਵਿਸ਼ਵਾ ਨਾਥ : ਨਹੀਂ, ਨਹੀਂ, ਕੇਵਲ ਬਿਰਜੇਸਰੀ ਦੀ ਉਮਰ ਤੇ ਵਿਚਾਰ ਕਰਨ ਲਈ। ਸੁੰਦਰਤਾ ਉਸ ਦੀ ਤੇ ਵੀ ਨਹੀਂ, ਭਾਵੇਂ ਉਹ ਅਤੀ ਸੰਦਰ ਹੈ। ਮੈਂ ਤੁਹਾਡੇ ਪਿਤਾ ਦੀ ਆਤੁਰਤਾ ਨੂੰ ਪੂਰੀ ਤਰ੍ਹਾਂ ਸਮਝਦਾ ਹਾਂ। ਸਚ ਪੁੱਛੋ ਤਾਂ ਉਹ ਸਦੀਵ ਹੀ ਸੁੰਦਰਤਾ ਦੇ ਭੌਰੇ ਰਹੇ ਹਨ। ਹਾਂ, ਹਾਂ, ਰਾਜਕੁਮਾਰੀ ਸੁੰਦਰਤਾ ਵਿਚ ਆਪਣੀ ਮਿਸਾਲ ਆਪ ਹੀ ਹੈ।

ਵਿਜੈ ਸਿੰਘ : ਇਕ ਅਤਿ ਸੁੰਦਰੀ ਦੀ ਪੁੱਤਰੀ ਘਟ ਕਿਵੇਂ ਹੋ ਸਕਦੀ ਸੀ? ਆਪਣੀ ਜਵਾਨੀ ਵਿਚ ਰਾਜੇਸਰੀ ਦੀ ਸੁੰਦਰਤਾ ਦੀ ਕੀ ਹੱਦ ਹੋਵੇਗੀ! ਭਾਵੇਂ ਮੈਂ ਸਮਝ ਨਹੀਂ ਸਕਦਾ ਕਿ ਇਸ ਤੋਂ ਵਧ ਸੁੰਦਰਤਾ ਹੋ ਵੀ ਕੀ ਸਕਦੀ ਹੈ।

ਵਿਸ਼ਵਾ ਨਾਥ : (ਠਰ੍ਹੰਮੇ ਨਾਲ) ਹਾਂ! ਮਾਂ ਧੀ ਦੋਵੇਂ ਹੀ ਅਸਚਰਜ ਸੁੰਦਰੀਆਂ ਹਨ।

ਵਿਜੈ ਸਿੰਘ : ਪਰ ਇਹ ਗੱਲ ਵੀ ਸਾਡੇ ਵਿਚਾਰ ਗੋਚਰ ਨਹੀਂ।

ਵਿਸ਼ਵਾ ਨਾਥ : (ਝਟਕਾ ਖਾ ਕੇ) ਨਹੀਂ ਇਹ ਵੀ ਨਹੀਂ। ਸਾਡੇ ਵਿਚਾਰ ਗੋਚਰ ਗੱਲ ਇਹ ਹੈ ਕਿ. . .

ਵਿਜੈ ਸਿੰਘ : ਇਹ ਬੜੀ ਊਜ ਵਾਲੀ ਗੱਲ ਹੈ ਕਿ ਮੇਰੇ ਪਿਤਾ ਜਿਹਾ ਪੰਜਾਹ ਸਾਲ ਦਾ ਬੁੱਢਾ ਮਸਾਂ ਸੋਲ੍ਹਾਂ ਸਾਲ ਦੀ ਲੜਕੀ ਤੇ ਆਸ਼ਿਕ ਹੋ ਜਾਵੇ। ਮੈਂ ਤੁਹਾਨੂੰ ਦੱਸਦਾ ਹਾਂ ਕਿ ਬਿਰਜੇਸਰੀ ਅਜੇ ਸੋਲ੍ਹਾਂ ਸਾਲ ਦੀ ਵੀ ਨਹੀ।

ਵਿਸ਼ਵਾ ਨਾਥ : ਆਪ ਦੇ ਪਿਤਾ, ਕੁਮਾਰ, ਅਜੇ ਪੰਜਤਾਲੀ ਤੋਂ ਵਧ ਨਹੀਂ। ਤੁਸੀਂ ਉਨ੍ਹਾਂ ਨੂੰ ਪੰਜਾਹ ਸਾਲ ਦੇ ਕਹਿ ਕੇ ਅਨਿਆਂ ਕਰਦੇ ਹੋ।

ਵਿਜੈ ਸਿੰਘ : (ਮੁਸਕਰਾ ਕੇ) ਕੀ ਫ਼ਰਕ ਪੈਂਦਾ ਹੈ? ਪੰਜਤਾਲੀ ਸਾਲ ਦੇ ਆਦਮੀ ਲਈ ਵੀ ਇਹ ਉਤਨੀ ਹੀ ਊਜ ਵਾਲੀ ਗੱਲ ਹੈ।

ਵਿਸ਼ਵਾ ਨਾਥ : ਹਾਂ, ਹਾਂ, ਬੜੀ ਊਜ ਵਾਲੀ, ਮੈਂ ਮੰਨਦਾ ਹਾਂ।

ਵਿਜੈ ਸਿੰਘ : ਇਸ ਉਮਰ ਦੀਆਂ ਤਾਂ ਉਸ ਦੀਆਂ ਆਪਣੀਆਂ ਦੋਹਤਰੀਆਂ ਹਨ। ਇਸ ਉਮਰ ਦੀ ਕੁਮਾਰੀ ਵਲ ਤਾਂ ਉਸ ਨੂੰ ਪਿਤਾ ਭਾਵ ਨਾਲ ਦੇਖਣਾ ਚਾਹੀਦਾ ਹੈ।

ਵਿਸ਼ਵਾ ਨਾਥ : ਹਾਂ, ਤੁਸੀਂ ਕਾਫ਼ੀ ਹੱਦ ਤਕ ਠੀਕ ਕਹਿੰਦੇ ਹੋ। ਮੇਰੇ ਵਿਚਾਰ ਵਿਚ ਤੁਹਾਡੀ ਭਾਣਜੀ ਦੀ ਆਯੂ ਅੱਠ ਸਾਲ ਹੋਵੇਗੀ।

ਵਿਜੈ ਸਿੰਘ : ਕੇਵਲ ਅੱਠ ਸਾਲ? ਨਹੀਂ, ਦਸ ਹੋਵੇਗੀ, ਜ਼ਰੂਰ। ਮੈਂ ਗਿਣ ਕੇ ਦੱਸਦਾ ਹਾਂ। . . .ਹਾਂ, ਉਹ ਅੱਠਾਂ ਸਾਲਾਂ ਤੋਂ ਕੁਝ ਮਹੀਨੇ ਉਪਰ ਹੈ। ਸੋ ਮੇਰੀ ਗੱਲ ਕਾਫ਼ੀ ਠੀਕ ਹੋਈ। ਮੰਤਰੀ ਜੀ, ਇਹ ਬੜੀ ਊਜ ਵਾਲੀ ਗੱਲ ਹੈ, ਤੁਹਾਨੂੰ ਇਸ ਉਤੇ ਵਿਚਾਰ ਕਰਨੀ ਚਾਹੀਦੀ ਹੈ।

ਵਿਸ਼ਵਾ ਨਾਥ : (ਸਿਰ ਖੁਰਕ ਕੇ) ਹਾਂ, ਹਾਂ, ਮੈਂ ਇਸ ਤੇ ਵਿਚਾਰ ਕਰ ਰਿਹਾ ਹਾਂ. . ਤੁਹਾਡੇ ਪਿਤਾ ਦੇ ਪਿਛਲੇ ਵਿਆਹ ਨੂੰ ਪੰਜ ਕੁ ਵਰ੍ਹੇ ਹੋ ਚਲੇ ਹਨ।

ਵਿਜੈ ਸਿੰਘ : ਹਾਂ, ਮਸਾਂ, ਪੰਜ ਸਾਲ ਅਤੇ ਮੇਰੇ ਮਾਤਾ ਜੀ ਵੀ ਪੰਝੀ ਵਰ੍ਹਿਆਂ ਦੇ ਨਹੀਂ ਹੋਏ। ਮੈਂ ਤੇ ਓਦੋਂ ਬੱਚਾ ਸਾਂ, ਤੁਸਾਂ ਉਸ ਵਿਆਹ ਦੀ ਵਿਰੋਧਤਾ ਨਹੀਂ ਸੀ ਕੀਤੀ?

ਵਿਸ਼ਵਾ ਨਾਥ : ਮੈਂ ਪੁਜ ਕੇ ਵਿਰੋਧਤਾ ਕੀਤੀ ਸੀ, ਪਰ ਉਹ ਆਤੁਰ ਸਨ। ਮੈਂ ਜੋ ਤੁਹਾਨੂੰ ਦੱਸਿਆ ਹੈ ਉਹ ਸੁੰਦਰਤਾ ਦੇ ਭੰਵਰੇ ਹਨ, ਇਹ ਉਨ੍ਹਾਂ ਦੀ ਭਾਵੀ ਹੈ।

ਵਿਜੈ ਸਿੰਘ : ਇਸੇ ਤਰ੍ਹਾਂ ਦੇ ਵਿਚਾਰ ਵਿਰੁਧ ਹੀ ਮੈਂ ਆਪ ਨੂੰ ਖ਼ਬਰਦਾਰ ਕਰਨਾ ਚਾਹੁੰਦਾ ਹਾਂ।

ਵਿਸ਼ਵਾ ਨਾਥ : ਉਹ ਆਤੁਰ ਹਨ, ਉਨ੍ਹਾਂ ਨੂੰ ਹਰ ਪੰਜਵੇਂ ਸਾਲ ਵੇਗ ਜਾਗਦਾ ਹੈ। ਪਿਛਲੇ ਤੋਂ ਪਹਿਲੋਂ ਉਨ੍ਹਾਂ ਦਾ ਵਿਆਹ ਕਦ ਹੋਇਆ ਸੀ? ਮੇਰੇ ਹਿਸਾਬ ਵਿਚ ਕੋਈ ਦਸ ਸਾਲ ਪਹਿਲੋਂ, ਤੁਹਾਡੀ ਆਯੂ ਓਦੋਂ ਕੇਵਲ ਬਾਰਾਂ ਵਰ੍ਹੇ ਸੀ।

ਵਿਜੈ ਸਿੰਘ : ਪਰ ਸਾਨੂੰ ਉਸ ਦਾ ਵੇਗ ਬਦਲ ਦੇਣਾ ਚਾਹੀਦਾ ਹੈ। ਤੁਸੀਂ ਦੇਖੋ, ਮਾਤਾ ਜੀ ਅਜੇ ਪੰਝੀ ਵਰ੍ਹੇ ਦੇ ਵੀ ਨਹੀਂ. ਉਨ੍ਹਾਂ ਨੂੰ ਇਸ ਉਮਰ ਵਿਚ ਧੱਕਾ ਦੇਣਾ. . .

ਵਿਸ਼ਵ ਨਾਥ : ਉਸ ਤੋਂ ਪਹਿਲੋਂ ਵੀ ਉਨ੍ਹਾਂ ਨੇ ਕਿਸੇ ਨੂੰ ਇਸ ਆਯੂ ਵਿਚ ਧੱਕਾ ਦਿੱਤਾ ਸੀ। ਉਸ ਰਾਜ ਮਾਤਾ ਦੀ ਆਯੂ ਮਸਾਂ ਤੀਹ ਕੁ ਸਾਲ ਹੋਵੇਗੀ।

ਵਿਜੈ ਸਿੰਘ : ਉਦੋਂ ਤੇ ਮੈਂ ਬਿਲਕੁਲ ਅਨਜਾਣ ਸਾਂ, ਪਰ ਹੁਣ ਮੈਂ ਉਸ ਦੀ ਇਸ ਸ਼ੁਦਾ ਦੀ ਪੁਜ ਕੇ ਵਿਰੋਧਤਾ ਕਰਾਂਗਾ! ਇਕ ਪੰਝੀ ਸਾਲ ਦੀ ਯੁਵਤੀ ਨੂੰ ਧੱਕਾ ਦੇਣਾ. . .

ਵਿਸ਼ਵਾ ਨਾਥ : ਤੁਹਾਡੀ ਵਿਰੋਧਤਾ ਦਾ ਕਾਰਨ ਮਾਤਾ ਜੀ ਦੀ ਯੁਵਾ ਅਵਸਥਾ ਹੈ ਯਾ (ਮੈ ਕੀ ਕਹਾ?) ਬਿਰਜੇਸਰੀ ਦਾ ਬਾਲਪਨ?

ਵਿਜੈ ਸਿੰਘ : ਮੰਤਰੀ ਜੀ, ਅੱਜ ਤੁਸੀਂ ਸਾਧਾਰਣ ਨਾਲੋਂ ਕੁਝ ਵੱਧ ਗੂੜ੍ਹ ਹੋ। ਕਿਵੇਂ ਵੀ ਹੋਵੇ, ਮੈਂ ਨਹੀਂ ਚਾਹੁੰਦਾ ਕਿ ਉਹ ਮੇਰੇ ਲਈ ਵਿਰਸੇ ਵਿਚ ਮਤਰੇਈਆਂ ਮਾਵਾਂ ਦੀ ਦੁਖ-ਮੰਡਲੀ ਛਡ ਜਾਵੇ ਅਤੇ ਮੈਨੂੰ ਇਸ ਗੱਲ ਤੋਂ ਬੜਾ ਦਰਦ ਹੁੰਦਾ ਹੈ ਕਿ ਬਿਰਜੇਸਰੀ ਜਿਹੀ ਅਬਲਾ ਉਸ ਦੀ ਰਾਖਸ਼ ਵਾਸ਼ਨਾ ਦੀ ਭੇਟ ਹੋਵੇ।

ਵਿਸ਼ਵਾ ਨਾਥ : ਵਾਸਨਾ, ਪਰ ਮੂਲੋਂ ਰਾਖਸ਼ ਨਹੀਂ। ਕੁਮਾਰ, ਤੁਸੀਂ ਅਜ ਸਾਧਾਰਣ ਨਾਲੋਂ ਕੁਝ ਵਧ ਭਖੇ ਹੋਏ ਹੋ।

ਵਿਜੈ ਸਿੰਘ : ਕਿਉਂਕਿ ਤੁਸੀਂ ਮੇਰੀ ਕਰ੍ਹਕ ਨੂੰ ਅਨੁਭਵ ਨਹੀਂ ਕਰ ਰਹੇ। ਮੈਂ ਬਿਰਜੇਸਰੀ ਨੂੰ ਆਪਣੀ ਛੋਟੀ ਭੈਣ, ਨਹੀਂ, ਪੁੱਤਰੀ ਸਮਝਦਾ ਹਾਂ। ਉਹ ਸੋਲ੍ਹਾਂ ਵਰ੍ਹਿਆਂ ਦੀ ਵੀ ਨਹੀਂ ਜਾਪਦੀ. ਇਤਨੀ ਭੋਲੀ ਹੈ। ਮੈਨੂੰ ਯਕੀਨ ਹੈ ਕਿ ਉਹ ਇਸ ਗੱਲ ਨੂੰ ਸਮਝਦੀ ਹੀ ਨਹੀਂ। ਮੈਂ ਇਹ

ਜਰ ਲਾਵਾਂਗਾ ਕਿ ਉਹ ਇਕ ਲੇਲੇ ਵਾਂਗ ਕਾਲੀ ਮਾਤਾ ਦੀ ਭੇਟ ਚੜ੍ਹਾ ਦਿਤੀ ਜਾਵੇ, ਪਰ ਮੇਰੇ ਪਿਤਾ ਦੀ ਭੇਟ ਨਾ ਚੜ੍ਹੇ।

ਵਿਸ਼ਵਾ ਨਾਥ : ਠੀਕ ਹੈ, ਤੁਹਾਡੇ ਪਿਤਾ ਕੋਈ ਦੇਵਤਾ ਤਾਂ ਨਹੀਂ।

ਵਿਜੈ ਸਿੰਘ : ਹਾਂ, ਉਹ ਮਨੁੱਖ ਹੈ ਅਤੇ ਉਸ ਨੂੰ ਆਪਣੀ ਮਨੁੱਖਤਾ ਦੀ ਸੂਝ ਹੋਣੀ ਚਾਹੀਦੀ ਹੈ। ਉਸ ਦਾ ਇਹ ਸ਼ੁਦਾ ਮਨੁੱਖਤਾ-ਹੀਣ ਹੈ।

ਵਿਸ਼ਵਾ ਨਾਥ : ਹਾਂ, ਇਹ ਬੜੀ ਸ਼ੋਕਨੀਯ ਗੱਲ ਹੈ, ਪਰ ਰਾਜੇ ਮਨੁੱਖ ਨਹੀਂ ਹੁੰਦੇ।

ਵਿਜੈ ਸਿੰਘ : ਮੈਂ ਤਾਂ ਮਨੁੱਖ ਹਾਂ।

ਵਿਸ਼ਵਾ ਨਾਥ : ਤੁਸੀਂ ਹਾਲੀ ਕੁਮਾਰ ਹੀ ਹੋ। ਪਰ ਇਹ ਨਾ ਸਮਝ ਲੈਣਾ ਕਿ ਇਸ ਮਾਮਲੇ ਵਿਚ ਮੈਂ ਆਪ ਦੇ ਪਿਤਾ ਦੇ ਵਤੀਰੇ ਨੂੰ ਨਹੀਂ ਨਿੰਦਦਾ।

ਵਿਜੈ ਸਿੰਘ : (ਬੇਸਬਰੀ ਨਾਲ) ਪਰ ਤੁਸੀਂ ਉਸ ਨੂੰ ਰੋਕਣ ਦਾ ਕੋਈ ਯਤਨ ਨਹੀਂ ਕਰ ਰਹੇ।

ਵਿਸ਼ਵਾ ਨਾਥ : ਅਸੀਂ ਯਤਨ ਬਾਰੇ ਹੀ ਤਾਂ ਵਿਚਾਰ ਕਰ ਰਹੇ ਹਾਂ।

ਵਿਜੈ ਸਿੰਘ : ਨਹੀਂ, ਤੁਸੀਂ ਵਿਚਾਰ ਵੀ ਨਹੀਂ ਕਰ ਰਹੇ।

ਵਿਸ਼ਵ ਨਾਥ : ਨਹੀਂ, ਨਹੀਂ, ਕੁਮਾਰ, ਇਸ ਮਾਮਲੇ ਉਤੇ ਮੈਂ ਗੂੜ੍ਹ ਵਿਚਾਰ ਕਰ ਰਿਹਾ ਹਾਂ, ਪਰ ਮੈਨੂੰ ਕੋਈ ਰਸਤਾ ਨਹੀਂ ਸੁਝਦਾ।

ਵਿਜੈ ਸਿੰਘ : ਮੈਨੂੰ ਡਰ ਹੈ ਕਿ ਤੁਸੀਂ ਪਹਿਲੇ ਵਾਂਗ ਭਾਵੀ ਅੱਗੇ ਹਾਰ ਮੰਨ ਬੈਠੋਗੇ।

ਵਿਸ਼ਵਾ ਨਾਥ : ਨਹੀਂ, ਕੁਮਾਰ, ਪਹਿਲੇ ਮੈਂ ਇਕੱਲਾ ਸਾਂ, ਹੁਣ ਅਸੀਂ ਦੋ ਹਾਂ। ਆਸ ਹੈ ਇਸ ਵਾਰੀ ਅਸਾਡੇ ਯਤਨ ਸਫ਼ਲ ਹੋਣਗੇ।

ਵਿਜੈ ਸਿੰਘ : ਮੈਂ ਤਾਂ ਪ੍ਰਣ ਕਰ ਚੁੱਕਾ ਹਾਂ।

ਵਿਸ਼ਵਾ ਨਾਥ : (ਸਿਰ ਮਾਰ ਕੇ) ਬਿਰਜੇਸਰੀ ਅੰਞਾਣ ਹੈ, ਇਸ ਮਾਮਲੇ ਵਿਚ ਉਸ ਦੀ ਕੁਝ ਨਹੀਂ ਵੱਟੇਗੀ। ਤੁਸਾਂ ਹੁਣੇ ਹੀ ਕਿਹਾ ਸੀ ਨਾ ਕਿ ਤੁਸੀਂ ਉਸ ਨੂੰ ਆਪਣੀ ਪੁੱਤਰੀ ਸਮਝਦੇ ਹੋ।

ਵਿਜੈ ਸਿੰਘ : ਹਾਂ, ਨਿਸ਼ਚੇ।

ਵਿਸ਼ਵਾ ਨਾਥ : ਕੁਮਾਰ, ਮੇਰਾ ਵਿਚਾਰ ਹੈ ਕਿ ਤੁਹਾਡੇ ਬਾਰੇ ਵੀ ਇਹ ਕੋਈ ਚੰਗਾ ਲੱਛਣ ਨਹੀਂ। ਤੁਹਾਡੀ ਅਵਸਥਾ ਬਾਈ ਸਾਲ ਹੈ ਅਤੇ ਬਿਰਜੇਸਰੀ ਦੀ ਸੋਲਾਂ। ਤੁਹਾਡੇ ਬਾਰੇ ਵੀ ਭਾਵੀ ਕੁਝ ਅਲੌਕਿਕ ਹੀ ਜਾਪਦੀ ਹੈ।

ਵਿਜੈ ਸਿੰਘ : ਇਸ ਗੱਲ ਦੀ ਬਹੁਤ ਚਿੰਤਾ ਨਾ ਕਰੋ, ਮੰਤਰੀ ਜੀ! ਇਉਂ ਕਹਿ ਲਵੋ ਕਿ ਮੈਂ ਬਿਰਜੇਸਰੀ ਨੂੰ ਆਪਣੀ ਛੋਟੀ ਭੈਣ ਸਮਝਦਾ ਹਾਂ।

ਵਿਸ਼ਵਾ ਨਾਥ : ਹਾਂ, ਇਹ ਠੀਕ ਹੈ। ਕਿਹਾ ਚੰਗਾ ਹੁੰਦਾ ਜੇ ਤੁਹਾਡੇ ਪਿਤਾ ਰਾਜੇਸਰੀ ਤੇ ਮੋਹਿਤ ਹੁੰਦੇ। ਉਹ ਗੱਲ ਫਬ ਜਾਣੀ ਸੀ।

ਵਿਜੈ ਸਿੰਘ : ਨਹੀਂ, ਇਹ ਵੀ ਨਹੀਂ। ਮੇਰੇ ਪਿਤਾ ਨੂੰ ਕਿਸੇ ਇਸਤ੍ਰੀ ਤੇ ਮੋਹਿਤ

ਹੋਣ ਦੀ ਲੋੜ ਹੀ ਕੀ ਹੈ?

ਵਿਸ਼ਵਾ ਨਾਥ : ਲੋੜ ਦੀ ਬਾਤ ਨਹੀਂ। ਮੋਹਿਤ ਹੋਣ ਦੀ ਲੋੜ ਕਿਸੇ ਨੂੰ ਵੀ ਨਹੀਂ, ਤੁਹਾਡੇ ਪਿਤਾ ਨੂੰ ਸਭ ਤੋਂ ਘੱਟ। ਪਰ ਉਨ੍ਹਾਂ ਦੀ ਆਦਤ ਹੋ ਚੁੱਕੀ ਹੈ। ਇਹ ਨਾ ਸਮਝ ਲੈਣਾ ਕਿ ਮੈਂ ਉਨ੍ਹਾਂ ਦੇ ਰਾਜੇਸਰੀ ਤੇ ਮੋਹਿਤ ਹੋਣ ਦੀ ਪ੍ਰਸੰਸਾ ਕਰਦਾ ਹਾਂ।

ਵਿਜੈ ਸਿੰਘ : ਹਾਂ, ਮੇਰਾ ਇਹੋ ਮਤਲਬ ਹੈ।

ਵਿਸ਼ਵਾ ਨਾਥ : ਤੁਸੀਂ ਸਲਾਹ ਦਿਓ, ਮੈਂ ਉਨ੍ਹਾਂ ਨੂੰ ਕਿਸ ਤਰ੍ਹਾਂ ਰੋਕ ਸਕਦਾ ਹਾਂ।

ਵਿਜੈ ਸਿੰਘ ਸਲਾਹ ਲਈ ਤਾਂ ਅਸੀਂ ਲੋਕ ਤੁਹਾਡੇ ਕੋਲ ਆਉਂਦੇ ਹਾਂ।

ਵਿਸ਼ਵਾ ਨਾਥ : ਹਾਂ, ਜਦੋਂ ਅਸੀਂ ਦੇਈਏ ਤਾਂ ਸਲਾਹ ਹੁੰਦੀ ਹੈ, ਜਦੋਂ ਮੰਗੀਏ ਤਾਂ ਰਾਏ। ਮੈਨੂੰ ਰਾਏ ਕਹਿਣਾ ਚਾਹੀਦਾ ਸੀ। (ਹੱਸਦਾ ਹੈ।)

ਵਿਜੈ ਸਿੰਘ : ਚੰਗਾ, ਤੁਸੀਂ ਉਸ ਤਕ ਪੁਚਾ ਦਿਓ ਕਿ ਇਸ ਗੱਲ ਵਿਚ ਮੇਰੇ ਅਨੁਭਵ ਕੀ ਹਨ। ਉਸ ਨੂੰ ਮਾਮਲੇ ਦੀ ਨਜ਼ਾਕਤ ਪੂਰੀ ਤਰ੍ਹਾ ਸੁਝਾ ਦਿਓ। ਦੋ ਚਾਰ ਵਾਰ ਸਿਰ ਹਿਲਾਓ ਤੇ ਕਹੋ ਐਸਾ ਬਿਲਕੁਲ ਨਹੀਂ ਹੋਣਾ ਚਾਹੀਦਾ। ਇਸੇ ਤਰ੍ਹਾਂ ਹੀ ਤੁਸੀਂ ਲੋਕਾਂ ਨੂੰ ਉਨ੍ਹਾਂ ਦੇ ਭੈੜ ਤੋਂ ਹਟਾ ਸਕਦੇ ਹੋ। (ਹੱਸਦਾ ਹੈ)

(ਦਰਵਾਜ਼ੇ ਤੇ ਸੰਤਰੀ ਦਿਸਦਾ ਹੈ।)

ਵਿਸ਼ਵਾ ਨਾਥ : ਅੰਦਰ ਆ ਜਾਓ, ਦਵਾਰਪਾਲ। (ਸੰਤਰੀ ਅੱਗੇ ਵਧ ਕੇ ਉਸ ਨੂੰ ਇਕ ਚਿੱਠੀ ਪਕੜਾਂਦਾ ਹੈ, ਜਿਸ ਨੂੰ ਮੰਤਰੀ ਛੇਤੀ ਛੇਤੀ ਪੜ੍ਹ ਲੈਂਦਾ ਹੈ) ਹਾਂ, ਉਨ੍ਹਾਂ ਨੂੰ ਅੰਦਰ ਆਉਣ ਦਿਓ। (ਆਪਣੀ ਥਾਂ ਤੋਂ ਰਾਜੇਸਰੀ ਦਾ ਸਵਾਗਤ ਕਰਨ ਲਈ ਦਰਵਾਜ਼ੇ ਵਲ ਵਧਦਾ ਹੈ) ਜੀ ਆਇਆ ਨੂੰ ਮਹਾਰਾਣੀ ਜੀ! (ਰਾਜੇਸਰੀ ਨੂੰ ਅੰਦਰ ਲੈ ਆਉਂਦਾ ਹੈ। ਇਸ ਦੌਰਾਨ ਵਿਚ ਕੁਮਾਰ ਆਪਣੀ ਥਾਂ ਤੇ ਖੜਾ ਰਹਿੰਦਾ ਹੈ) ਕਿਸ ਚਿੰਤਾ ਵਿਚ ਇਧਰ ਆਉਣਾ ਹੋਇਆ, ਸ੍ਰੀਮਤੀ ਜੀ?

ਰਾਜੇਸਰੀ ਮੰਤਰੀ ਜੀ, ਘੋਰ ਅਨਿਆਂ ਹੋ ਰਿਹਾ ਹੈ। ਮੈਂ ਸਮਝਦੀ ਹਾਂ ਕਿ ਮੈਂ ਜੌਹਰ ਤੋਂ ਬਚਣ ਵਿਚ ਗ਼ਲਤੀ ਕੀਤੀ ਹੈ ਅਤੇ ਦੇਵਤੇ ਅਸਾਨੂੰ ਇਸ ਦਾ ਦੰਡ ਦੇ ਰਹੇ ਹਨ।

ਵਿਸ਼ਵਾ ਨਾਥ : ਮਹਾਰਾਣੀ ਜੀ, ਆਪਣੇ ਮਨ ਨੂੰ ਢਾਰਸ ਦਿਓ। ਤੁਸਾਂ ਆਪਣੀ ਸੁੰਦਰ ਬੱਚੀ ਨੂੰ ਅੱਗ ਵਿਚ ਸੜਨ ਤੋਂ ਬਚਾ ਕੇ ਬੜਾ ਪੁੰਨ ਖੱਟਿਆ ਹੈ। ਅਸੀਂ ਦੇਵਤਿਆਂ ਪਾਸ ਆਪ ਦੀ ਸਾਖੀ ਭਰਨ ਨੂੰ ਤਿਆਰ ਹਾਂ।

ਰਾਜੇਸਰੀ ਅਤੇ ਦੇਵਤੇ ਜਾਂ ਉਨ੍ਹਾ ਜਿੰਨੇ ਪੁਰਸ਼ ਉਸੇ ਬੱਚੀ ਨੂੰ ਜਿਸ ਤੋਂ ਮੈਂ ਆਪਣੀ ਆਨ ਵਾਰ ਦਿਤੀ, ਹੜੱਪ ਕਰਨ ਨੂੰ ਤਿਆਰ ਹਨ।

ਵਿਜੈ ਸਿੰਘ : ਇਸੇ ਗੱਲ ਤੇ ਵਿਚਾਰ ਕਰਨ ਲਈ ਅਸੀਂ ਇਥੇ ਇਕੱਠੇ ਹੋਏ ਹਾਂ।

ਰਾਜੇਸਰੀ ਹਾਂ, ਮੈਨੂੰ ਤੁਹਾਡੇ ਇਥੇ ਇਕੱਠੇ ਹੋਣ ਦਾ ਪਤਾ ਲਗਾ ਤੇ ਮੈਂ ਆਪਣੀ

ਵਿਥਿਆ ਦੱਸਣ ਲਈ ਹਾਜ਼ਰ ਹੋਈ ਹਾਂ।

ਵਿਸ਼ਵਾ ਨਾਥ : ਤੁਹਾਨੂੰ ਅਧਿਕਾਰ ਹੈ, ਮਹਾਰਾਣੀ ਜੀ।

ਰਾਜੇਸਰੀ : ਮੈਂ ਉਸ ਬੱਚੀ ਨੂੰ ਅਗਨੀ ਦੇਵਤਾ ਦੇ ਵਿਸ਼ੇ ਤੋਂ ਬਚਾਇਆ ਹੈ, ਹੁਣ ਤੁਸੀਂ ਉਸ ਨੂੰ ਮਹਾਰਾਣਾ ਦੀ ਵਿਸ਼ੇ-ਅਗਨ ਤੋਂ ਬਚਾਓ।

ਵਿਜੈ ਸਿੰਘ : ਆਪਣੇ ਖ਼ੂਨ ਨਾਲ ਬਚਾਵਾਂਗਾ ਉਸ ਨੂੰ।

ਵਿਸ਼ਵਾ ਨਾਥ : (ਕੰਨਾਂ ਤੇ ਹੱਥ ਧਰ ਕੇ) ਕੁਮਾਰ ਜੀ, ਸ਼ਾਂਤੀ ਕਰੋ। ਮੈਂ ਆਪਣੇ ਸਵਾਮੀ ਮਹਾਰਾਜ ਮਾਨ ਸਿੰਘ ਦੀ ਸ਼ਾਨ ਵਿਚ ਐਸੇ ਸ਼ਬਦ ਸੁਣਨ ਦਾ ਆਦੀ ਨਹੀਂ।

ਵਿਜੈ ਸਿੰਘ : ਮੰਤਰੀ ਜੀ, ਅਸੀਂ ਕਠੋਰ ਸ਼ਬਦ ਵਰਤਣੋਂ ਰਹਿ ਨਹੀਂ ਸਕਦੇ। ਇਹ ਇਕ ਰਾਜਸੀ ਉਪਦ੍ਰਵ ਹੈ।

ਵਿਸ਼ਵਾ ਨਾਥ : ਅਸੀਂ ਕਠੋਰ ਸ਼ਬਦਾਂ ਨਾਲੋਂ ਕੋਈ ਚੰਗੇਰਾ ਸਾਧਨ ਕਰ ਸਕਦੇ ਹਾਂ।

ਰਾਜੇਸਰੀ : ਹਾਂ, ਜੇ ਤੁਸੀਂ ਸਹਾਇਤਾ ਕਰੋ। ਕੁਮਾਰ, ਮੈਂ ਬਿਨੈ ਕਰਾਂਗੀ ਕਿ ਤੁਸੀਂ ਮੰਤਰੀ ਜੀ ਦੀ ਬਾਤ ਨੂੰ ਧਿਆਨ ਨਾਲ ਸੁਣੋ।

ਵਿਸ਼ਵਾ ਨਾਥ : ਮਹਾਰਾਣੀ ਜੀ, ਮੈਂ ਪਹਿਲੋਂ ਬਿਨੈ ਕਰਾਂਗਾ ਕਿ ਤੁਸੀਂ ਆਪਣੀ ਰਾਏ ਦਿਓ। ਆਪ ਦੇ ਵਿਚਾਰ ਵਿਚ ਸਾਨੂੰ ਕੀ ਕਰਨਾ ਚਾਹੀਦਾ ਹੈ?

ਰਾਜੇਸਰੀ : ਮੇਰਾ ਵਿਚਾਰ ਹੈ ਕਿ ਤੁਸੀਂ ਸਾਨੂੰ ਊਧਮ ਨਗਰ ਰਾਣਾ ਰਾਵਿੰਦਰ ਕੋਲ ਭੇਜ ਦਿਓ! ਰਾਣਾ ਰਾਵਿੰਦਰ ਮੇਰੀ ਬੱਚੀ ਦਾ ਮੰਗੇਤਰ ਹੈ। ਉਹ ਮੇਰੇ ਪਤੀ ਦੇ ਜੂਝ ਜਾਣ ਤੋਂ ਇਕ ਦਿਨ ਪਹਿਲਾਂ ਭਾਨਪੁਰੋਂ ਆ ਗਿਆ ਸੀ। ਉਸ ਨੇ ਸਾਨੂੰ ਬੁਲਾ ਭੇਜਿਆ ਹੈ ਅਤੇ ਮਹਾਰਾਣਾ ਨੂੰ ਵੀ ਬਿਨੈ ਕੀਤੀ ਹੈ। ਨਾਲੇ ਇਹ ਗੱਲ ਸਾਡੇ ਰਾਜ-ਇਸਤ੍ਰੀਆਂ ਹੋਣ ਦਾ ਸਬੂਤ ਹੈ। ਤੁਹਾਨੂੰ ਇਸ ਬਾਰੇ ਵਿਚ ਸ਼ੰਕਾ ਰਹੀ ਹੈ। ਇਹ ਹੈ ਰਾਵਿੰਦਰ ਦੀ ਚਿੱਠੀ। (ਚਿੱਠੀ ਮੰਤਰੀ ਦੇ ਅੱਗੇ ਰਖ ਦੇਂਦੀ ਹੈ।)

ਵਿਸ਼ਵਾ ਨਾਥ : ਮਹਾਰਾਣੀ ਜੀ, ਤੁਹਾਡੇ ਰਾਜ-ਪੁਤਰੀਆਂ ਹੋਣ ਵਿਚ ਕਿਸੇ ਨੂੰ ਕੀ ਸ਼ੰਕਾ ਹੋ ਸਕਦੀ ਹੈ? ਤੁਸੀਂ ਪੈਰਾਂ ਦੇ ਨਵ੍ਹਾਂ ਤੀਕ ਰਾਜ-ਪੁਤਰੀਆਂ ਹੋ। ਅਤੇ ਮੈਨੂੰ ਨਿਸਚੇ ਕਰਨ ਲਈ ਇਸ ਚਿੱਠੀ ਦੀ ਕੋਈ ਲੋੜ ਨਹੀਂ। ਕੁਮਾਰ ਜੀ, ਮੇਰਾ ਵਿਚਾਰ ਵੀ ਇਹੋ ਹੈ ਕਿ ਇਨ੍ਹਾਂ ਨੂੰ ਊਧਮ ਨਗਰ ਭੇਜ ਦਿੱਤਾ ਜਾਵੇ।

ਰਾਜੇਸਰੀ : ਮੰਤਰੀ ਜੀ, ਇਹ ਗੱਲ ਇਤਨੀ ਸਹਿਲ ਨਹੀਂ, ਅਸਾਂ ਨੂੰ ਇਥੋਂ ਚੋਰੀ ਨਸਣਾ ਪਏਗਾ।

ਵਿਸ਼ਵਾ ਨਾਖ : (ਸਿਰ ਹਿਲਾ ਕੇ) ਨਹੀਂ, ਤੁਸੀਂ ਚੋਰੀ ਨਹੀਂ ਜਾਓਗੇ। ਮਹਾਰਾਣੀ ਜੀ, ਤੁਹਾਡੀ ਤੇ ਤੁਹਾਡੀ ਬੱਚੀ ਦੀ ਖ਼ਾਤਰ ਵੀ ਮੈਂ ਆਪਣੇ ਸਵਾਮੀ ਦੇ ਵਿਰੁਧ ਸਾਜ਼ਿਸ਼ ਨਹੀਂ ਕਰਾਂਗਾ। ਮਹਾਰਾਜ ਤੁਹਾਡੇ ਇਥੋਂ ਚਲੇ ਜਾਣ ਦੇ ਵਿਰੁਧ ਕਿਉਂ ਹਨ?

ਵਿਜੈ ਸਿੰਘ : ਜਿਵੇਂ ਵਿਸ਼ੇ-ਅਧੀਨ ਸਾਹਨ. . . .

ਵਿਸ਼ਵਾ ਨਾਥ : (ਕੰਨਾਂ ਤੇ ਹੱਥ ਰੱਖ ਕੇ, ਜਾਣੋ ਉਹ ਇਹ ਇਨ੍ਹਾਂ ਸ਼ਬਦਾਂ ਨੂੰ ਆਪਣੇ ਕੰਨਾਂ ਅੰਦਰ ਜਾਣ ਨਹੀਂ ਦੇਣਾ ਚਾਹੁੰਦਾ) ਕਾਰਨ ਕੀ?

ਵਿਜੈ ਸਿੰਘ : ਕਾਰਨ ਕੀ, ਵਿਸ਼ੈ ਅਗਨੀ।

ਵਿਸ਼ਵਾ ਨਾਥ : (ਕੁਮਾਰ ਦੀ ਈਰਖਾ ਅੱਗੇ ਆਤੁਰ ਹੋ ਕੇ) ਤਾਂ ਵੀ ਬਹਾਨਾ ਤਾਂ ਕੁਝ ਹੋਵੇਗਾ ਹੀ।

ਰਾਜੇਸਰੀ : ਬਹਾਨਾ, ਸਾਡੇ ਮੰਦ-ਭਾਗ। ਮੇਰੀ ਬੱਚੀ ਕਹਿੰਦੀ ਹੈ ਕਿ ਉਹ ਉਸ ਰਾਵਿੰਦਰ ਪਾਸ, ਜੋ ਸਾਨੂੰ ਭਾਨਪੁਰ ਛੱਡ ਆਇਆ ਸੀ, ਕਦਾਚਿਤ ਨਹੀਂ ਜਾਵੇਗੀ।

ਵਿਸ਼ਵਾ ਨਾਥ : ਬੱਚੀ ਹੈ, ਸਮਝਦੀ ਹੈ ਕਿ ਰਾਵਿੰਦਰ ਨੂੰ ਰਣ ਵਿਚ ਜੂਝ ਜਾਣਾ ਚਾਹੀਦਾ ਸੀ.

ਰਾਜੇਸਰੀ : ਹਾਂ, ਇਹੋ ਕਹਿੰਦੀ ਹੈ।

ਵਿਸ਼ਵਾ ਨਾਥ : ਮਹਾਰਾਣੀ ਜੀ, ਮੇਰੀ ਰਾਏ ਵਿਚ ਉਨ੍ਹਾਂ ਨੇ ਚੰਗਾ ਕੀਤਾ, ਤੁਹਾਡੀ ਬੱਚੀ ਨੇ ਜੌਹਰ ਤੋਂ ਬਚ ਕੇ, ਤੇ ਉਸ ਦੇ ਮੰਗੇਤਰ ਨੇ ਅੰਤਮ ਦਿਨ ਦੇ ਕਤਲਾਮ ਤੋਂ ਬਚ ਕੇ।

ਰਾਜੇਸਰੀ : ਮੈਂ ਆਪਣੀ ਬੱਚੀ ਨੂੰ ਨੱਸਣ ਤੇ ਮਜਬੂਰ ਕੀਤਾ ਸੀ। ਉਹ ਤਾਂ ਮਰਨ ਲਈ, ਅੱਗ ਵਿਚ ਸੜ ਜਾਣ ਲਈ ਬਹੁਤ ਹੀ ਤਿਆਰ ਸੀ।

ਵਿਸ਼ਵਾ ਨਾਥ : ਕੀ ਉਹ ਆਪਣੀ ਬਾਬਤ ਮਹਾਰਾਣਾ ਦੀਆ ਇੱਛਾਵਾਂ ਤੋਂ ਜਾਣੂੰ ਹੈ?

ਰਾਜੇਸਰੀ : ਹਾ ਉਹ ਜਾਣਦੀ ਹੈ, ਪਰ ਉਸ ਨੂੰ ਆਪਣੇ ਭਵਿੱਸ਼ ਦੀ ਕੋਈ ਪਰਵਾਹ ਨਹੀਂ। ਰਾਵਿੰਦਰ ਨੂੰ ਘ੍ਰਿਣਾ ਕਰਦੀ ਹੈ ਤੇ ਉਸ ਕੋਲ ਜਾਣ ਨਾਲੋਂ ਤੁਹਾਡੇ ਦਵਾਰਪਾਲ ਨਾਲ ਰਹਿਣਾ ਚੰਗਾ ਸਮਝੇਗੀ।

ਵਿਸ਼ਵਾ ਨਾਥ : ਜਿਨ੍ਹਾਂ ਨੂੰ ਮਹਾਰਾਣੇ ਚਾਹੁਣ. ਉਨ੍ਹਾ ਨੂੰ ਦਵਾਰਪਾਲਾ ਨਾਲ ਰਹਿਣ ਦੀ ਕੀ ਲੋੜ ਹੈ?

ਰਾਜੇਸਰੀ : ਮੰਤਰੀ ਜੀ, ਸਾਡੇ ਸਾਰੇ ਮੰਦ ਭਾਗਾਂ ਦਾ ਕਾਰਨ ਇਹੋ ਮੇਰੀ ਬੱਚੀ ਹੈ। ਜੇ ਅਸੀਂ ਇਸ ਨੂੰ ਸੁਲਤਾਨ ਦੇ ਪੁੱਤਰ ਨਾਲ ਵਿਆਹ ਦੇਂਦੇ ਤਾਂ ਦੁਨੀਆ ਕੁਝ ਹੋਰ ਹੀ ਹੋਣੀ ਸੀ।

ਵਿਜੈ ਸਿੰਘ : (ਆਪੇ ਵਿਚ ਨਾ ਸਮਾ ਕੇ) ਰਾਜੇਸਰੀ, ਤੂੰ ਇਹ ਵਿਚਾਰ ਦਿਲ ਵਿਚ ਲਿਆ ਸਕਦੀ ਹੈਂ? (ਵਿਸ਼ਵਾ ਨਾਥ ਵੀ ਹੈਰਾਨ ਹੈ।)

ਰਾਜੇਸਰੀ : ਕਦਾਚਿਤ ਨਹੀਂ, ਕੁਮਾਰ, ਕਦਾਚਿਤ ਨਹੀਂ! ਅਸਾ ਆਪਣਾ ਸਭ ਕੁਝ ਗੰਵਾ ਲਿਆ, ਪਰ ਆਪਣੀ ਆਨ ਨਹੀਂ ਛੱਡੀ।

ਵਿਜੈ ਸਿੰਘ : ਅਤੇ ਹੁਣ ਮੇਰਾ ਪਿਤਾ ਸੁਲਤਾਨ ਬਣ ਰਿਹਾ ਹੈ। ਇਕ ਕਾਇਰ ਸੁਲਤਾਨ, ਮੈਂ ਕਹਾਂਗਾ।

(ਵਿਸ਼ਵਾ ਨਾਥ ਕੰਨਾਂ ਤੇ ਹੱਥ ਰੱਖਦਾ ਹੈ ਅਤੇ ਅੱਖ ਨਾਲ ਰਾਜੇਸਰੀ

ਨੂੰ ਇਸ਼ਾਰਾ ਕਰਦਾ ਹੈ ਕਿ ਉਹ ਕੁਮਾਰ ਨੂੰ ਬਾਹਰ ਭੇਜ ਦੇਵੇ।)

ਰਾਜੇਸਰੀ ਕੁਮਾਰ, ਤੁਸੀਂ ਆਪੇ ਤੋਂ ਬਾਹਰ ਹੋ ਰਹੇ ਹੋ। ਮੇਰੀ ਬਿਨੈ ਹੈ ਕਿ ਤੁਸੀਂ ਕੁਝ ਸਮੇਂ ਲਈ ਨਾਲ ਦੇ ਕਮਰੇ ਵਿਚ ਚਲੇ ਜਾਓ ਅਤੇ ਅਸਾਨੂੰ ਦੋਹਾਂ ਨੂੰ ਇਸ ਮਾਮਲੇ ਤੇ ਸ਼ਾਂਤੀ ਨਾਲ ਵਿਚਾਰ ਕਰਨ ਦਿਓ।

ਵਿਜੈ ਸਿੰਘ : ਜਿਵੇਂ ਤੁਹਾਡੀ ਇੱਛਾ। (ਉੱਠਦਾ ਹੈ।)

ਰਾਜੇਸਰੀ (ਨਿਮਰਤਾ ਨਾਲ) ਕੁਮਾਰ, ਤੁਸੀਂ ਨਾਰਾਜ਼ ਤਾਂ ਨਹੀਂ ਹੋਵੋਗੇ?

ਵਿਜੈ ਸਿੰਘ : (ਬਾਹਰ ਜਾਂਦਾ ਹੋਇਆ) ਬਿਲਕੁਲ ਨਹੀਂ ਪ੍ਰਿਯ।

(ਚਲਾ ਜਾਂਦਾ ਹੈ)

ਰਾਜੇਸਰੀ (ਕੁਝ ਪਲ ਸ਼ਰਮ ਨਾਲ ਚੁੱਪ ਰਹਿਣ ਦੇ ਬਾਅਦ) ਠੀਕ ਹੈ ਨਾ, ਮੰਤਰੀ ਜੀ?

ਵਿਸ਼ਵਾ ਨਾਥ ਬਿਲਕੁਲ। ਹੁਣ ਸਿੱਧੀ ਗੱਲ ਕਰਦੇ ਹਾਂ। ਕੀ ਇਹ ਠੀਕ ਨਹੀਂ ਕਿ ਤੁਹਾਡੀ ਬੱਚੀ ਮਹਾਰਾਣਾ ਦੇ ਪ੍ਰੇਮ ਨੂੰ ਸ੍ਰੀਕਾਰ ਕਰਦੀ ਹੈ?

ਰਾਜੇਸਰੀ ਮੈਂ ਆਪ ਨੂੰ ਇਸ ਦਾ ਕਾਰਨ ਦੱਸ ਚੁੱਕੀ ਹਾਂ।

ਵਿਸ਼ਵਾ ਨਾਥ ਨਹੀਂ, ਰਾਵਿੰਦਰ ਦੀ ਕਾਇਰਤਾ ਇਸ ਗੱਲ ਦਾ ਕਾਰਨ ਨਹੀਂ, ਅਸਲੀ ਕਾਰਨ ਈਰਖਾ ਹੈ।

ਰਾਜੇਸਰੀ ਤਾਂ ਤੁਸੀਂ ਮੇਰੇ ਨਾਲੋਂ ਵਧੇਰੇ ਜਾਣਦੇ ਦਿਸਦੇ ਹੋ। ਈਰਖਾ ਕਿਹੀ?

ਵਿਸ਼ਵਾ ਨਾਥ ਉਸ ਨੂੰ ਕੁਮਾਰ ਵਲੋਂ ਨਿਰਾਸਤਾ ਹੋਈ ਹੈ। ਤੁਸੀਂ ਮੇਰੇ ਖੋਲ੍ਹ ਕੇ ਗੱਲ ਕਰਨ ਨੂੰ ਬੁਰਾ ਤਾਂ ਨਹੀਂ ਮਨਾ ਰਹੇ?

ਰਾਜੇਸਰੀ ਨਹੀਂ, ਬਿਲਕੁਲ ਨਹੀਂ। ਕੁਮਾਰ ਦਾ ਹੱਕ ਸੀ, ਉਸ ਨੂੰ ਨਿਰਾਸ ਕਰਨਾ।

ਵਿਸ਼ਵਾ ਨਾਥ ਪਰ ਬਿਰਜੇਸਰੀ ਜਿਹੀ ਸੁੰਦਰੀ ਤੇ ਅਣਖੀਲੀ ਨੂੰ ਨਿਰਾਸ ਕਰਨਾ ਖੇਲ ਨਹੀਂ। ਤੁਸੀਂ ਜਾਣਦੇ ਹੀ ਹੋ ਕਿ ਉਸ ਦਾ ਰਾਜੇ ਰਾਵਿੰਦਰ ਤੋਂ ਨਿਰਾਸ ਹੋਣ ਦਾ ਕੀ ਸਿੱਟਾ ਨਿਕਲਿਆ ਹੈ। (ਕੁਝ ਮਿੰਟਾਂ ਲਈ ਦੋਵੇਂ ਚੁੱਪ ਰਹਿੰਦੇ ਹਨ) ਕੀ ਅਸੀਂ ਕੁਮਾਰ ਨੂੰ ਪ੍ਰੇਰ ਨਹੀਂ ਸਕਦੇ ਕਿ ਉਹ ਬਿਰਜੇਸਰੀ ਦਾ ਪ੍ਰੇਮ ਸਵੀਕਾਰ ਕਰੇ? ਮੈਨੂੰ ਨਿਸਚਾ ਹੈ ਕਿ ਤੁਹਾਡੇ ਜਿਹੀ ਗੁਣਵੰਤੀ ਇਹ ਕਰ ਸਕਦੀ ਹੈ। ਜੇ ਤੁਸੀਂ ਬੁਰਾ ਨਾ ਮਨਾਓ ਤਾਂ ਮੈਂ ਕਹਿ ਦੇਵਾਂ।

ਰਾਜੇਸਰੀ ਕੀ? ਕਹੋ।

ਵਿਸ਼ਵਾ ਨਾਥ : ਮਾਵਾਂ ਆਮ ਕਰਕੇ ਧੀਆਂ ਦੀ ਪ੍ਰੇਮ-ਕ੍ਰੀੜਾ ਵਿਚ ਸਹਾਇਤਾ ਕਰਦੀਆਂ ਹਨ।

ਰਾਜੇਸਰੀ ਮੈਂ ਐਸਾ ਨਹੀਂ ਕਰ ਸਕਦੀ।

ਵਿਸ਼ਵਾ ਨਾਥ : ਜੇ ਐਸਾ ਹੋ ਜਾਵੇ ਤਾਂ ਤੁਹਾਡੀ ਬੱਚੀ ਮਹਾਰਾਣੇ ਦਾ ਪ੍ਰੇਮ ਸਵੀਕਾਰ

ਨਹੀਂ ਕਰੇਗੀ। ਅਤੇ ਮੈਂ ਜਾਣਦਾ ਹਾਂ ਕਿ ਮਹਾਰਾਣਾ ਕਿੰਨਾ ਵੀ ਵਿਸ਼ੈ-ਅਧੀਨ ਕਿਉਂ ਨਾ ਹੋਵੇ, ਆਪਣੇ ਪੁੱਤਰ ਨਾਲ ਪ੍ਰੇਮ-ਤੁਲਨਾ ਵਿਚ ਨਹੀਂ ਆਵੇਗਾ।

ਰਾਜੇਸਰੀ : ਮੇਰੇ ਵਸ ਨਹੀਂ। ਮੈਂ ਯਤਨ ਕੀਤਾ ਹੈ, ਪਰ ਨਿਸਫਲ।

ਵਿਸ਼ਵਾ ਨਾਥ : (ਯਕੀਨ ਨਾ ਕਰਦਾ ਹੋਇਆ) ਤੁਸਾਂ ਕੁਮਾਰ ਨੂੰ ਪ੍ਰੇਰਨ ਦਾ ਯਤਨ ਕੀਤਾ? ਮੈਂ ਮੰਨ ਨਹੀਂ ਸਕਦਾ ਕਿ ਤੁਸੀਂ ਅਸਮਰਥ ਹੁੰਦੇ।

ਰਾਜੇਸਰੀ : ਨਹੀਂ, ਇਹ ਗੱਲ ਨਹੀਂ। ਮੈਂ ਬਿਰਜੇਸਰੀ ਨੂੰ ਪੂਰੀ ਤਰ੍ਹਾਂ ਸਭ ਗੱਲ-ਬਾਤ ਸਮਝਾਣ ਦਾ ਯਤਨ ਕੀਤਾ ਹੈ। ਅਤੇ ਉਸ ਨੂੰ ਇਸ ਗੱਲ ਦੇ ਸਭ ਪਾਸੇ ਵਿਚਾਰਨ ਲਈ ਬਹੁਤ ਸਮਝਾਇਆ ਹੈ।

ਵਿਸ਼ਵਾ ਨਾਥ : ਇਸ ਗੱਲ ਦੇ ਹੋਰ ਪਾਸੇ ਉਸ ਨੂੰ ਸਗੋਂ ਭੜਕਾਂਦੇ ਹਨ। ਤੁਸੀਂ ਉਸ ਦੀ ਈਰਖਾ ਨੂੰ ਉਸ ਦੀ ਚਿੜ੍ਹ ਨੂੰ ਬੁਝਾਣ ਦਾ ਯਤਨ ਕਰੋ।

ਰਾਜੇਸਰੀ : (ਜੋਸ਼ ਵਿਚ ਆ ਕੇ) ਉਹ ਈਰਖਾ ਕਿਉਂ ਕਰੇ? ਉਹ ਕਿਉਂ ਚਿੜਦੀ ਹੈ? (ਰੋ ਕੇ) ਉਹ ਮੇਰੇ ਨਾਲ ਈਰਖਾ ਕਰਦੀ ਹੈ। ਕੁਮਾਰ ਉਸ ਨੂੰ ਪ੍ਰੇਮ ਨਹੀਂ ਕਰ ਸਕਦੇ, ਬੇਟੀ ਸਮਾਨ ਸਮਝਦੇ ਹਨ। ਜੇ ਮੈਂ ਜਾਣਦੀ ਮੇਰੀ ਆਪਣੀ ਬੱਚੀ ਮੇਰੇ ਨਾਲ ਇਸ ਤਰ੍ਹਾ ਸੌਂਕਣੱਤ ਕਰੇਗੀ ਤਾ ਮੈ ਜੌਹਰ ਤੋਂ ਬਚਣ ਦਾ ਯਤਨ ਨਾ ਕਰਦੀ। ਹੁਣ ਉਹ ਮੇਰੇ ਤੋਂ ਚਿੜ੍ਹੀ ਹੋਈ ਹੈ ਅਤੇ ਈਰਖਾ-ਵੱਸ ਹੋ ਕੇ ਆਪਣਾ ਜੋਬਨ ਇਕ ਬੁੱਢੇ ਦੁਰਾਚਾਰੀ ਕੋਲ ਲੁਟਾਣ ਲਈ ਤਿਆਰ ਹੈ। ਹੇ ਦੇਵਤਾ! ਤੇਰਾ ਨਿਆਂ ਕਿਤਨਾ ਕਠੋਰ ਹੈ।

ਵਿਸ਼ਵਾ ਨਾਥ : ਮਹਾਰਾਣੀ ਜੀ, ਤੁਸੀਂ ਮੇਰੇ ਸਵਾਮੀ ਮਹਾਰਾਣਾ ਨਾਲ ਅਨਿਆਂ ਕਰ ਰਹੇ ਹੋ, ਅਤੇ ਤੁਸੀ ਜਾਣਦੇ ਹੋ ਕਿ ਮੇਰਾ ਹਿਰਦਾ ਐਸੀਆ ਗੱਲਾ ਸੁਣ ਕੇ ਕਿਤਨਾ ਪੀੜਤ ਹੁੰਦਾ ਹੈ।

ਰਾਜੇਸਰੀ : (ਡਰ ਕੇ) ਮੈਨੂੰ ਅਫ਼ਸੋਸ ਹੈ, ਪਰ ਮਹਾਰਾਣਾ ਮੇਰੀ ਬੱਚੀ ਦੀ ਈਰਖਾ ਤੋਂ ਅਯੋਗ ਲਾਭ ਕਿਉਂ ਉਠਾਂਦੇ ਹਨ?

ਵਿਸ਼ਵਾ ਨਾਥ : ਮਹਾਰਾਣਾ ਨਹੀਂ ਜਾਣਦੇ ਕਿ ਬ੍ਰਿਜੇਸਰੀ ਈਰਖਾ ਵੱਸ ਹੋ ਕੇ ਇਹ ਸਭ ਕੁਝ ਕਰ ਰਹੀ ਹੈ।

ਰਾਜੇਸਰੀ : ਕਿਉਂ ਨਹੀਂ? ਉਹ ਜਾਣਦੇ ਹਨ।

ਵਿਸ਼ਵਾ ਨਾਥ : ਤਾ ਸੰਭਵ ਹੈ ਉਹ ਵੀ ਇਹ ਸਭ ਕੁਝ ਚਿੜ੍ਹ ਨਾਲ ਹੀ ਕਰ ਰਹੇ ਹਨ!

ਰਾਜੇਸਰੀ : ਕੀ? ਮਹਾਰਾਣਾ ਨੂੰ ਇਸ ਗੱਲ ਦੀ ਚਿੜ੍ਹ ਹੈ?

ਵਿਸ਼ਵਾ ਨਾਥ : ਖਿਮਾ ਕਰਨਾ, ਅਸੀਂ ਇਕ ਬੜੇ ਨਾਜ਼ਕ ਮਾਮਲੇ ਤੋਂ ਵਿਚਾਰ ਕਰ ਰਹੇ ਹਾਂ। ਮੈਂ ਕਿਤਨਾ ਹੀ ਸੰਕੋਚ ਕਿਉਂ ਨਾ ਕਰਾਂ, ਕਠੋਰ ਸ਼ਬਦ ਵਰਤਣੇ ਪੈ ਜਾਂਦੇ ਹਨ, ਅਤੇ ਜਿਥੇ ਅਸਾਡੀ ਗੱਲਬਾਤ ਹੁਣ ਪਹੁੰਚੀ ਹੈ, ਮੈਨੂੰ ਖੁਲ੍ਹੀ ਗੱਲ ਕਰਨੀ ਪੈਂਦੀ ਹੈ।

ਰਾਜੇਸਰੀ : ਪਰਵਾਹ ਨਾ ਕਰੋ, ਮੰਤਰੀ ਜੀ! ਮੈਨੂੰ ਪਤਾ ਹੈ ਤੁਹਾਡੇ ਪਾਸੋਂ ਕੋਈ ਗੱਲ ਲੁਕੀ ਛਿਪੀ ਨਹੀਂ।

ਵਿਸ਼ਵਾ ਨਾਥ : ਲੁਕਾ ਛਿਪਾ ਦੀ ਗੱਲ ਨਹੀਂ, ਪਰ ਮੈਨੂੰ ਨਿਸਚਾ ਹੈ ਤੁਸੀਂ ਖਿਮਾ ਕਰੋਗੇ। ਮਹਾਰਾਣਾ ਤੁਹਾਨੂੰ ਐਸਾ ਹੀ ਸਮਝਦੇ ਹਨ ਜੈਸਾ ਤੁਸੀਂ ਉਨ੍ਹਾਂ ਨੂੰ ਸਮਝਦੇ ਹੋ।

ਰਾਜੇਸਰੀ : ਠੀਕ ਹੈ।

ਵਿਸ਼ਵਾ ਨਾਥ : ਪਰ ਇਸ ਨਾਲ ਗੱਲ ਸਾਫ ਤਾਂ ਨਹੀਂ ਹੋਈ।

ਰਾਜੇਸਰੀ : ਮੈਂ ਬੁੱਢੀ ਨਹੀਂ ਤੇ ਮੈਂ ਬਦਕਾਰ ਨਹੀਂ।

ਵਿਸ਼ਵਾ ਨਾਥ : ਕੁਮਾਰ ਦੇ ਗਿਣਨ ਅਨੁਸਾਰ ਤੁਸੀਂ ਪੈਂਤੀ ਚੌਂਤੀ ਸਾਲ ਦੇ ਹੋ ਅਤੇ . .ਜੌਹਰ ਵਿਚੋਂ ਨੱਸੇ ਹੋਏ ਹੋ।

ਰਾਜੇਸਰੀ : ਮੇਰੀ ਉਮਰ ਤੀਹ ਸਾਲ ਹੈ, ਬਿਰਜੇਸਰੀ ਦੀ ਪੰਦਰਾਂ। ਮੈਂ ਪੰਦਰਾਂ ਸਾਲ ਦੀ ਸਾਂ ਜਦੋਂ ਬਿਰਜੇਸਰੀ ਪੈਦਾ ਹੋਈ ਸੀ।

ਵਿਸ਼ਵਾ ਨਾਥ : ਤਾਂ ਤੇ ਤੁਹਾਡੀ ਤੇ ਕੁਮਾਰ ਦੀ ਉਮਰ ਵਿਚ ਕੇਵਲ ਅੱਠਾਂ ਸਾਲਾ ਦਾ ਫ਼ਰਕ ਹੋਇਆ, ਅਤੇ ਅੱਠਾਂ ਸਾਲਾ ਦਾ ਫ਼ਰਕ ਕੀ ਹੈ ਤੁਹਾਡੇ ਵਰਗੀ ਸੁੰਦਰੀ ਤੇ ਗੁਣਵੰਤੀ ਦੀ ਹਾਲਤ ਵਿਚ, ਪਰ ਮਹਾਰਾਜਾ ਇਸ ਗੱਲ ਨੂੰ ਫੜੀ ਬੈਠੇ ਹਨ।

ਰਾਜੇਸਰੀ : ਇਹ ਤਾਂ ਆਪ ਦੀ ਦਯਾ ਹੈ ਕਿ ਮੈਨੂੰ ਗੁਣਵੰਤੀ ਸਮਝਦੇ ਹੋ, ਪਰ ਮੈਂ ਆਪ ਨੂੰ ਨਿਸਚਾ ਕਰਾਂਦੀ ਹਾਂ ਕਿ ਮੈਂ ਕੁਮਾਰ ਪਾਸੋਂ ਕੋਈ ਗੱਲ ਛੁਪਾ ਕੇ ਨਹੀਂ ਰੱਖੀ।

ਵਿਸ਼ਵਾ ਨਾਥ : ਬਿਲਕੁਲ ਨਹੀਂ, ਸਗੋਂ ਤੁਸਾਂ ਉਸ ਦੀ ਇਕ ਐਸੀ ਵੀ ਭੁੱਲ ਨਹੀਂ ਸੋਧੀ ਜੋ ਤੁਹਾਡੇ ਆਪਣੇ ਵਿਰੁਧ ਹੈ। ਕੁਮਾਰ ਤੁਹਾਨੂੰ ਚੌਂਤੀ ਸਾਲ ਦਾ ਸਮਝਦਾ ਹੈ ਤੇ ਤੁਸੀਂ ਕੇਵਲ ਤੀਹ ਸਾਲ ਦੇ ਹੋ। ਪਰ ਮਹਾਰਾਣਾ...

ਰਾਜੇਸਰੀ : ਮਹਾਰਾਣਾ ਮੈਨੂੰ ਇਕ ਬੁੱਢੀ ਬਦਕਾਰ ਸਮਝਦਾ ਹੈ।

ਵਿਸ਼ਵਾ ਨਾਥ : (ਕੰਨਾਂ ਤੇ ਹੱਥ ਰਖ ਕੇ) ਮਹਾਰਾਣੀ ਜੀ! ਇਹ ਸ਼ਬਦ ਤੁਹਾਡੀ ਜ਼ੀਭ ਨੂੰ ਅਸ਼ੁਧ ਕਰ ਰਹੇ ਹਨ। ਮੈਂ ਕੇਵਲ ਇਤਨਾ ਕਹਿੰਦਾ ਹਾਂ ਕਿ ਮਹਾਰਾਣਾ ਤੁਹਾਡੇ ਜੌਹਰ ਤੋਂ ਨੱਸ ਆਉਣ ਨੂੰ ਬਹੁਤ ਬੁਰਾ ਸਮਝਦੇ ਹਨ।

ਰਾਜੇਸਰੀ : ਬਿਰਜੇਸਰੀ ਵੀ ਤਾਂ ਜੌਹਰ ਤੋਂ ਨੱਸੀ ਹੋਈ ਹੈ।

ਵਿਸ਼ਵਾ ਨਾਥ : ਉਹ ਤੁਹਾਡੇ ਵੱਸ ਵਿਚ ਸੀ। ਪਰ ਮੇਰਾ ਵਿਚਾਰ ਤਾਂ ਇਹ ਹੈ ਕਿ ਤੁਸਾਂ ਉਸ ਸਾਰੇ ਸੰਗਰਾਮ ਵਿਚ ਸਭ ਤੋਂ ਵਧ ਸਿਆਣਪ ਕੀਤੀ ਹੈ। ਨਾਲੇ ਮੈਂ ਤੁਹਾਨੂੰ ਦੱਸਿਆ ਹੈ ਕਿ ਮਹਾਰਾਣਾ ਇਹ ਸਭ ਕੁਝ ਈਰਖਾ-ਵੱਸ ਹੋ ਕੇ ਕਰ ਰਹੇ ਹਨ।

ਰਾਜੇਸਰੀ : ਹਾਂ, ਈਰਖਾ ਹੀ ਮੂਲ ਕਾਰਨ ਹੈ। (ਰੋ ਕੇ) ਪਰ ਉਹ ਈਰਖਾ ਕਿਉਂ ਕਰਦੇ ਹਨ? ਕੀ ਮੈਂ ਕੁਮਾਰ ਦੇ ਯੋਗ ਨਹੀਂ? ਸੁਲਤਾਨ ਨੇ ਮੇਰੀ ਖ਼ਾਤਰ ਘੋਰ ਯੁੱਧ ਕੀਤੇ।

ਵਿਸ਼ਵਾ ਨਾਥ : ਪਰ ਕੁਮਾਰ ਸੁਲਤਾਨ ਨਾਲੋਂ ਬਹੁਤ ਛੋਟੇ ਹਨ।

ਰਾਜੇਸਰੀ : (ਜੋਸ਼ ਵਿਚ ਆ ਕੇ) ਕੁਮਾਰ ਪੰਝੀ ਸਾਲ ਦੇ ਹਨ। ਉਨ੍ਹਾ ਮੈਨੂੰ ਆਪ ਦੱਸਿਆ ਹੈ। ਪੰਜ ਸਾਲ ਕੀ ਹੁੰਦੇ ਹਨ? ਮੇਰੇ ਉਤੋਂ ਰਾਜਧਾਨੀਆ ਕੁਰਬਾਨ ਹੋ ਚੁੱਕੀਆ ਹਨ?

ਵਿਸ਼ਵਾ ਨਾਥ : ਪ੍ਰੇਮ ਵਿਚ ਤਾਂ ਸੌ ਸਾਲ ਵੀ ਕੁਝ ਨਹੀਂ ਹੁੰਦੇ।

ਰਾਜੇਸਰੀ : ਹਾਂ, ਕੁਮਾਰ ਮੈਨੂੰ ਪ੍ਰੇਮ ਕਰਦੇ ਹਨ ਤੇ ਮੈ ਉਨ੍ਹਾ ਨੂੰ ਪ੍ਰੇਮ ਕਰਦੀ ਹਾਂ। ਅਸਾਨੂੰ ਕਿਸੇ ਨਾਲ ਈਰਖਾ ਨਹੀ, ਕਿਸੇ ਨਾਲ ਚਿੜ ਨਹੀਂ।

ਵਿਸਵਾ ਨਾਥ : ਹੋ ਸਕਦਾ ਹੈ ਦੂਜੇ ਪਾਸੇ ਵੀ ਕੋਈ ਈਰਖਾ ਨਾ ਹੋਵੇ।

ਰਾਜੇਸਰੀ : ਕਿਉ ਨਹੀ? ਈਰਖਾ, ਜਿਦ, ਚਿੜ੍ਹ। ਤੁਸੀ ਆਪ ਹੀ ਇਕ ਮਿੰਟ ਪਹਿਲੋ ਕਹਿ ਰਹੇ ਸੌ।

ਵਿਸ਼ਵਾ ਨਾਥ : ਮੈਨੂੰ ਕੀ ਪਤਾ ਹੈ, ਮਹਾਰਾਣੀ ਜੀ? ਮੇਰਾ ਤੇ ਅਨੁਮਾਨ ਹੀ ਸੀ, ਪਰ ਹੋ ਸਕਦਾ ਹੈ ਕਿ ਉਧਰ ਵੀ ਸੱਚਾ ਪ੍ਰੇਮ ਹੀ ਸਭ ਕੁਝ ਕਰਵਾ ਰਿਹਾ ਹੋਵੇ। ਜੈਸਾ ਮੈ ਹੁਣੇ ਕਿਹਾ ਸੀ ਤੇ ਤੁਸੀ ਵੀ ਮੰਨਦੇ ਹੋ, ਪ੍ਰੇਮ ਵਿਚ ਸਦੀਆਂ ਦਾ ਫ਼ਰਕ ਵੀ ਕੋਈ ਅਰਥ ਨਹੀ ਰਖਦਾ।

ਰਾਜੇਸਰੀ : ਕਦੇ ਨਹੀ, ਮੈ ਕਦੇ ਨਹੀ ਮੰਨਾਗੀ ਕਿ ਬਿਰਜੇਸਰੀ ਨੂੰ ਮਹਾਰਾਣਾ ਨਾਲ ਪ੍ਰੇਮ ਹੈ। ਮੰਤਰੀ ਜੀ, ਮੈ ਸਮਝਦੀ ਹਾ ਕਿ ਤੁਸੀਂ ਮਹਾਰਾਣਾ ਦਾ ਪੱਖ ਕਰ ਰਹੇ ਹੋ, ਪਰ ਮੈਂ ਤੁਹਾਨੂੰ ਦੱਸ ਦੇਵਾ ਕਿ ਇਸ ਧਰਤੀ ਤੇ ਮੇਰੀ ਇੱਛਾ ਦਾ ਵਿਰੋਧ ਕੋਈ ਨਹੀ ਕਰ ਸਕਦਾ। (ਗੁੱਸੇ ਨਾਲ ਲਾਲ ਪੀਲੀ ਹੋ ਕੇ) ਮਹਾਰਾਣਾ ਮੇਰੀ ਬੇਟੀ ਨੂੰ ਵਿਆਹ ਲਵੇ, ਮੈਨੂੰ ਵੀ ਬਦਲਾ ਲੈਣ ਦੀ ਜਾਚ ਹੈ। ਗੰਗਾਪੁਰ ਸੁਲਤਾਨ ਪਾਸੋਂ ਦੂਰ ਨਹੀਂ।

ਵਿਸਵਾ ਨਾਥ : ਪਰ ਤੁਸੀਂ ਕੁਮਾਰ ਦੀ ਪ੍ਰੇਮਿਕਾ ਹੋ, ਇਹ ਖ਼ਿਆਲ ਰਹੇ। ਤੇ ਕੁਮਾਰ ਦੀ ਪ੍ਰੇਮਿਕਾ ਦੇ ਮੂੰਹੋਂ ਐਸੇ ਸ਼ਬਦ?

ਰਾਜੇਸਰੀ : (ਕੁਝ ਨਾ ਸੁਣਦੀ ਹੋਈ) ਕੁਮਾਰ ਕਿਧਰ ਗਏ ਹਨ? ਇਧਰ ਤਾਂ ਨਹੀਂ ਗਏ?

(ਰਾਜੇਸਰੀ ਨਾਲ ਦੇ ਕਮਰੇ ਵਿਚ ਚਲੀ ਜਾਂਦੀ ਹੈ। ਮੰਤਰੀ ਕੁਝ ਚਿਰ ਵਿਚਾਰ ਵਿਚ ਡੁੱਬਾ ਰਹਿੰਦਾ ਹੈ। ਮਹਾਰਾਣਾ ਮਾਨ ਸਿੰਘ ਦਾਖ਼ਲ ਹੁੰਦੇ ਹਨ ਤੇ ਮੰਤਰੀ ਉਨ੍ਹਾ ਦੇ ਸਵਾਗਤ ਲਈ ਅੱਗੇ ਵਧਦਾ ਹੈ।)

ਮਾਨ ਸਿੰਘ : ਮੰਤਰੀ ਜੀ, ਕੁਮਾਰ ਨਾਲ ਗੱਲਬਾਤ ਹੋ ਚੁੱਕੀ?

ਵਿਸ਼ਵਾ ਨਾਥ : ਹਾ, ਸਵਾਮੀ। ਇਕ ਬਾਰ ਤਾਂ ਹੋ ਚੁੱਕੀ।

ਮਾਨ ਸਿੰਘ : ਤੁਹਾਡੇ ਉਪਦੇਸ਼ ਦਾ ਉਸ ਤੇ ਕੋਈ ਅਸਰ ਹੋਇਆ? ਤੁਸਾਂ ਉਹਦੇ ਨਾਲ ਸਭ ਬਾਤ ਖੋਲ੍ਹੀ?

ਵਿਸ਼ਵਾ ਨਾਥ : ਸੱਚ ਪੁੱਛੋ ਤਾਂ ਹਾਲੀ ਅੱਧੀ ਗੱਲ ਤਕ ਪਹੁੰਚੇ ਹੀ ਸਾਂ ਕਿ. . .

ਮਾਨ ਸਿੰਘ . ਕੀ ਹੋਇਆ ਫੇਰ?

ਵਿਸ਼ਵਾ ਨਾਥ ਰਾਣੀ ਰਾਜੇਸਰੀ ਜੀ ਆ ਗਏ।

ਮਾਨ ਸਿੰਘ : ਹੈਂ? ਤਾਂ ਉਹ ਆਪਣਾ ਤ੍ਰੀਆ-ਜਾਲ ਬਹੁਤ ਦੂਰ ਤਕ ਵਿਛਾ ਚੁੱਕੀ ਹੈ। ਮੈਨੂੰ ਭਰੋਸਾ ਹੈ ਕਿ ਬੁੱਢਾ ਹਿਰਨ ਉਸ ਦੇ ਜਾਲ ਵਿਚ ਨਹੀਂ ਫਸਿਆ। ਅੱਛਾ, ਫਿਰ ਤੁਸਾਂ ਤਿੰਨਾਂ ਗੱਲਬਾਤ ਕੀਤੀ?

ਵਿਸ਼ਵਾ ਨਾਥ ਨਹੀਂ, ਕੁਮਾਰ ਕੁਝ ਕਾਰਨ ਕਰਕੇ ਨਾਲ ਦੇ ਕਮਰੇ ਵਿਚ ਚਲੇ ਗਏ ਸਨ।

ਮਾਨ ਸਿੰਘ (ਹੱਸ ਕੇ) ਆਹਾ! ਤਾ ਬੁੱਢਾ ਹਿਰਨ ਜਾਲ ਵਿਚ ਫਸ ਹੀ ਗਿਆ। ਮੈਨੂੰ ਪਤਾ ਨਹੀਂ ਸੀ। ਫਿਰ ਤੂੰ ਮੇਰਾ ਕੀ ਲਗਾ ਇਸ ਹਿਸਾਬ?

ਵਿਸ਼ਵਾ ਨਾਥ ਬੁੱਢਾ ਹਿਰਨ ਇਹਨਾ ਤ੍ਰੀਮਤਾਂ ਤੇ ਬਹੁਤ ਸਿਆਣਾ ਹੈ। ਨਾਲੇ ਉਸ ਨੂੰ ਫਸਾਂਦਾ ਵੀ ਕੌਣ ਹੈ ਜਦੋਂ ਜਵਾਨ ਹੀਰੇ ਹਿਰਨ ਚੁੰਗੀਆਂ ਭਰਦੇ ਆ ਫਸਣ?

ਮਾਨ ਸਿੰਘ ਠੀਕ. ਉਹ ਛਾਲਾ ਮਾਰ ਮਾਰ ਫਸਦੇ ਹਨ। ਦੱਸਾ, ਬਿਰਜੇਸਰੀ ਨੇ ਮੈਨੂੰ ਕੀ ਸੁਨੇਹਾ ਘੱਲਿਆ ਹੈ?

ਵਿਸ਼ਵਾ ਨਾਥ : ਹਾ, ਮਹਾਰਾਜ, ਦੱਸੋ।

ਮਾਨ ਸਿੰਘ ਉਸ ਦੀ ਮਾਂ ਗੋਂਦਾਂ ਗੁੰਦ ਰਹੀ ਹੈ ਉਸ ਨੂੰ ਨਸਾ ਲੈ ਜਾਣ ਦੀਆ। ਇਸ ਲਈ ਮੈਨੂੰ ਛੇਤੀ ਕਰਨੀ ਚਾਹੀਦੀ ਹੈ।

ਵਿਸ਼ਵਾ ਨਾਥ ਬਿਰਜੇਸਰੀ ਨੂੰ ਕੀ ਪਤਾ ਬਈ ਸਾਡੀ ਉਮਰ ਵਿਚ ਛੇਤੀ ਨਹੀਂ ਹੋ ਸਕਦੀ।

ਮਾਨ ਸਿੰਘ . (ਪਿਆਰ ਨਾਲ ਥੱਪੜ ਮਾਰ ਕੇ) ਤੂੰ, ਬੁੱਢੇ ਚਾਲਾਕ ਬਾਹਮਣ! ਮੇਰੇ ਨਾਲੋਂ ਪੰਜ ਸਾਲ ਵੱਡਾ ਹੈ ਤੂੰ।

ਵਿਸ਼ਵਾ ਨਾਥ . ਮਖ਼ੌਲ ਛੱਡੋ ਮਹਾਰਾਜ। ਕੀ ਤੁਸੀਂ ਇਸ ਵਾਸ਼ਨਾ ਨੂੰ ਮਾਰ ਨਹੀਂ ਸਕਦੇ?

ਮਾਨ ਸਿੰਘ ਤਾ ਜੋ ਕੁਮਾਰ ਤੇ ਰਾਜੇਸਰੀ ਦਾ ਰਸਤਾ ਸਾਫ਼ ਹੋ ਜਾਵੇ?

ਵਿਸ਼ਵ ਨਾਥ ਕੁਮਾਰ ਨੂੰ ਵੀ ਤਾਂ ਰਾਜੇਸਰੀ ਦੇ ਪ੍ਰੇਮ ਤੋਂ ਵਰਜਿਆ ਜਾ ਸਕਦਾ ਹੈ। ਕਿਉਂ ਨਾ ਮਾਂ ਧੀ ਨੂੰ ਛੇਤੀ ਤੋਂ ਛੇਤੀ ਊਧਮ ਨਗਰ ਘੱਲ ਦਿੱਤਾ ਜਾਵੇ? ਇਹ ਇਸਤ੍ਰੀਆਂ ਭਾਵੀ ਦੇ ਹਥਿਆਰ ਹਨ। ਮਹਾਰਾਜ, ਮੈਂ ਡਰਦਾ ਹਾਂ। ਅੱਗੇ ਭਾਨਪੁਰ ਇਨ੍ਹਾਂ ਦੇ ਕਾਰਨ ਸੜ ਕੇ ਸੁਆਹ ਹੋ ਚੁੱਕਾ ਹੈ। ਗੰਗਾਪੁਰ ਲਈ ਚੰਗਾ ਹੈ ਕਿ ਇਹ ਦੂਰ ਹੀ ਰਹਿਣ।

ਮਾਨ ਸਿੰਘ ਪਰ ਪ੍ਰੇਮ ਭਾਵੀ ਤੋਂ ਪ੍ਰਬਲ ਹੈ।

ਵਿਸ਼ਵਾ ਨਾਥ : ਪ੍ਰੇਮ ਭਾਵੀ ਦਾ ਹੀ ਇਕ ਵਿਕਰਾਲ ਰੂਪ ਹੈ।

ਮਾਨ ਸਿੰਘ : ਮਾਨ ਸਿੰਘ ਰਾਜਪੂਤ ਹੈ, ਉਹ ਪ੍ਰੇਮ ਦੇ ਰਾਹ ਵਿਚ ਆਉਣ ਵਾਲੇ ਸਭ ਖ਼ਤਰਿਆਂ ਦਾ ਟਾਕਰਾ ਕਰ ਸਕਦਾ ਹੈ।

ਵਿਸ਼ਵਾ ਨਾਥ . ਮਹਾਰਾਜ, ਇਕ ਪਾਸੇ ਪ੍ਰੇਮ ਲਈ ਇਤਨੀ ਕੁਰਬਾਨੀ ਠੀਕ ਨਹੀਂ।

ਮਾਨ ਸਿੰਘ · ਕਿਸ ਦਾ ਪ੍ਰੇਮ ਕਿਸ ਪਾਸੇ ਹੈ? ਤੇਰਾ ਖ਼ਿਆਲ ਹੈ ਕਿ ਬਿਰਜੇਸਰੀ ਨੂੰ ਮੇਰੇ ਨਾਲ ਪ੍ਰੇਮ ਨਹੀਂ? ਅਤੇ ਇਸ ਲਈ ਕਿ ਮੇਰੀ ਉਮਰ ਚਾਲ਼ੀ ਤੋਂ ਉਤੇ ਹੈ? ਪਰ ਮੈਂ ਬ੍ਰਾਹਮਣ ਨਹੀਂ ਕਿ ਚਾਲ਼ੀ ਟਪ ਕੇ ਨਕਾਰਾ ਹੋ ਜਾਵਾਂ। ਮੈਂ ਰਾਜਪੂਤ ਹਾ ਅਤੇ ਬਿਰਜੇਸਰੀ ਨੂੰ ਇਸ ਗੱਲ ਦੀ ਕਦਰ ਹੈ। ਨਾਲੇ ਰਾਜਪੂਤਾਂ ਵਿਚੋਂ ਵੀ ਹਰ ਕਿਸੇ ਦਾ ਸੁਲਤਾਨ ਦੇ ਦਿਲ ਵਿਚ ਮੇਰੇ ਜਿਹਾ ਸਤਿਕਾਰ ਤੇ ਭੈ ਨਹੀਂ। ਬਿਰਜੇਸਰੀ ਨੂੰ ਇਹ ਵੀ ਪਤਾ ਹੈ। ਸੁੰਦਰੀਆਂ ਬਹਾਦਰਾਂ ਨਾਲ ਪ੍ਰੇਮ ਕਰਦੀਆਂ ਹਨ, ਛੋਕਰਿਆਂ ਨਾਲ ਨਹੀਂ।

ਵਿਸ਼ਵਾ ਨਾਥ ਪਰ ਤੁਹਾਡੇ ਪਾਸ ਇਸ ਗੱਲ ਦਾ ਗੋਲੀ ਦੇ ਸੁਨੇਹਿਆਂ ਤੋਂ ਬਿਨਾਂ ਵੀ ਕੋਈ ਸਬੂਤ ਹੈ? ਅਤੇ ਗੋਲੀਆਂ ਆਪਣੇ ਕਾਰ ਵਿਹਾਰ ਨੂੰ ਚੰਗੀ ਤਰ੍ਹਾਂ ਸਮਝਦੀਆਂ ਹਨ।

ਮਾਨ ਸਿੰਘ . ਮੈਂ ਜਾਣਦਾ ਹਾ, ਮੈਨੂੰ ਗੋਲੀ ਤੇ ਭਰੋਸਾ ਹੈ।

ਵਿਸ਼ਵਾ ਨਾਥ ਹਾ, ਮਹਾਰਾਜ, ਮੈ ਜਾਣਦਾ ਹਾ। ਇਹੋ ਗੋਲੀ ਆਪ ਦੇ ਤੇ ਰਾਣੀ ਚੰਦ੍ਰਾਵਤੀ ਦੇ ਵਿਚਕਾਰ ਸੁਨੇਹੇ ਲਿਆਦੀ ਲਿਜਾਂਦੀ ਹੁੰਦੀ ਸੀ। ਪਰ ਉਦੋਂ ਮਹਾਰਾਜ ਅਜ ਤੋਂ ਪੰਜ ਸਾਲ ਛੋਟੇ ਸਨ ਤੇ ਰਾਣੀ ਚੰਦ੍ਰਾਵਤੀ ਦੀ ਆਯੂ ਵੀ ਪੰਝੀ ਦੇ ਲਗਭਗ ਸੀ।

ਮਾਨ ਸਿੰਘ ਬਿਰਜੇਸਰੀ ਵੀ ਬੱਚੀ ਨਹੀਂ। ਅਠਾਰਾ ਸਾਲ ਤੋਂ ਉਤੇ ਹੈ। ਪਰ ਬੁੱਢਾ ਬ੍ਰਾਹਮਣ ਸਾਲਾਂ ਦੇ ਗੇੜ ਵਿਚ ਕਿਉ ਇਤਨਾ ਪੈ ਗਿਆ ਹੈ? ਸਾਲ ਰਾਜਪੂਤਾਂ ਅਤੇ ਪ੍ਰੇਮੀਆ ਤੇ ਅਸਰ ਨਹੀਂ ਕਰ ਸਕਦੇ।

ਵਿਸ਼ਵਾ ਨਾਥ ਤੇ ਭਾਵੀ ਤੇ?

ਮਾਨ ਸਿੰਘ · ਤੂੰ ਕਿਸ ਗੱਲ ਤੋਂ ਡਰਦਾ ਹੈ? ਪੰਜ ਸਾਲ ਪਹਿਲੋਂ ਜਦ ਸੁਲਤਾਨ ਨੇ ਅਸਾਡੇ ਤੇ ਧਾਵਾ ਕੀਤਾ ਸੀ ਤੂੰ ਉਦੋਂ ਕੋਈ ਨਹੀਂ ਸੀ ਡਰਿਆ? ਮੈਂ ਚੰਦ੍ਰਾਵਤੀ ਨੂੰ ਉਦੋਂ ਨਵਾ ਨਵਾਂ ਹੀ ਵਿਆਹਿਆ ਸੀ ਅਤੇ ਇਹ ਅਸਾਡੀ ਦਲੇਰੀ ਹੀ ਸੀ ਜਿਸ ਤੋਂ ਡਰ ਕੇ ਸੁਲਤਾਨ ਨੇ ਆਪਣਾ ਇਰਾਦਾ ਬਦਲ ਲਿਆ ਸੀ ਤੇ ਪਰਤ ਗਿਆ ਸੀ। ਅੱਜ ਤੂੰ ਇਕ ਇਸਤ੍ਰੀ ਕੋਲੋਂ ਡਰਦਾ ਹੈਂ?

ਵਿਸ਼ਵਾ ਨਾਥ . ਹਾਂ, ਮਹਾਰਾਜ ਇਹ ਇਸਤ੍ਰੀਆਂ ਭਾਵੀ ਦੇ ਹਥਿਆਰ ਹਨ। ਮੈਂ ਬਿਰਜੇਸਰੀ ਨੂੰ ਨੇੜੇ ਹੋ ਕੇ ਨਹੀਂ ਵੇਖਿਆ, ਪਰ ਜਿਤਨਾ ਕੁ ਰਾਜੇਸਰੀ ਨੂੰ ਜਾਣਦਾ ਹਾ ਉਸ ਤੋਂ ਆਪ ਨੂੰ ਸਲਾਹ ਦੇ ਸਕਦਾ ਹਾਂ ਕਿ ਇਨ੍ਹਾਂ ਤੋਂ ਜਿੰਨਾ ਹੋ ਸਕੇ ਪਰ੍ਹੇ ਰਹੋ।

ਮਾਨ ਸਿੰਘ : ਅੱਛਾ ਤਾਂ ਰਾਜੇਸਰੀ ਨੇ ਤੇਰੇ ਤੇ ਭੈ ਦਾ ਜਾਦੂ ਪਾਇਆ ਹੈ। ਕਿਤੇ ਤੂੰ ਵੀ ਤਾਂ ਨਹੀਂ ਉਸ ਤੇ ਮੋਹਿਤ ਹੋ ਗਿਆ?

ਵਿਸ਼ਵਾ ਨਾਥ : ਮਹਾਰਾਜ ਦੇ ਇਸ ਸੇਵਕ ਨੂੰ ਮੋਹ ਨਹੀ ਜਿੱਤ ਸਕਦਾ, ਪਰ ਮੈਂ ਭੈ-ਭੀਤ ਜ਼ਰੂਰ ਹਾਂ। ਅਤੇ ਇਸ ਗੱਲ ਨੂੰ ਮੰਨਣ ਦਾ ਮੇਰੇ ਵਿਚ ਹੌਸਲਾ ਹੈ।

ਮਾਨ ਸਿੰਘ : ਰਾਜੇਸਰੀ, ਤੋਂ ਭੈ-ਭੀਤ?

ਵਿਸਵਾ ਨਾਥ : ਭਾਵੀ ਤੋਂ।

ਮਾਨ ਸਿੰਘ : ਪ੍ਰੇਮੀ ਭਾਵੀ ਤੋਂ ਪ੍ਰਬਲ ਹੈ ਅਤੇ ਪ੍ਰੇਮ ਮੇਰੇ ਪੱਖ ਤੇ ਹੈ। ਬਿਰਜੇਸਰੀ ਤੇ ਮਾਨ ਸਿੰਘ ਇਕ ਦੂਸਰੇ ਦੇ ਪ੍ਰੇਮੀ ਹਨ ਅਤੇ ਭਾਵੀ ਦਾ ਮੁਕਾਬਲਾ ਕਰ ਸਕਦੇ ਹਨ।

ਵਿਸਵਾ ਨਾਥ ਪ੍ਰੇਮ ਭਾਵੀ ਦਾ ਹੀ ਦੂਸਰਾ ਨਾਮ ਹੈ।

ਮਾਨ ਸਿੰਘ : ਰਾਜੇਸਰੀ ਤੋਂ ਡਰਦਾ ਹੈ! ਜਿਸ ਨੂੰ ਮੈਂ ਪਲ ਵਿਚ ਬੰਦੀਖ਼ਾਨੇ ਵਿਚ ਸੁੱਟ ਦੇਵਾ ਜਾਂ ਦੇਸੋਂ ਕੱਢ ਦੇਵਾਂ। ਉਹ ਵੇਸਵਾ! ਤੂੰ ਉਸ ਨੂੰ ਸਕਤੀਸ਼ਾਲੀ ਸਮਝਦਾ ਹੈਂ, ਕਿਉਂਕਿ ਉਸ ਨੇ ਵਿਜੈ ਸਿੰਘ ਜਿਹੇ ਮੂਰਖ ਨੂੰ ਆਪਣੇ ਜਾਲ ਵਿਚ ਫਸਾ ਲਿਆ ਹੈ। ਮੈ ਉਹਨੂੰ ਇਸ ਜਾਲ ਵਿਚੋਂ ਕੱਢਣ ਦੀ ਸ਼ਕਤੀ ਰਖਦਾ ਹਾਂ। ਮੈ ਕਹਿੰਦਾ ਨਹੀਂ ਸਾ ਹੁੰਦਾ ਕਿ ਵਿਜੈ ਸਿੰਘ ਮੂਰਖ ਹੈ? ਪਰ ਤੂੰ ਉਸ ਨੂੰ ਵਿਗਾੜਦਾ ਰਿਹਾ ਹੈ।

ਵਿਸ਼ਵਾ ਨਾਥ ਮੰਨਦਾ ਹਾਂ, ਸਵਾਮੀ, ਕਿ ਮੈ ਹੀ ਉਸ ਨੂੰ ਵਿਗਾੜਿਆ ਹੈ। ਪਰ ਸਮਾ ਐਸਾ ਨਾਜ਼ਕ ਹੈ ਕਿ ਆਪ ਨੂੰ ਕੁਰਬਾਨੀ ਕਰਨੀ ਜ਼ਰੂਰੀ ਹੈ। ਰਾਜ-ਗ੍ਰਿਹਿ ਦੀ ਖ਼ਾਤਰ ਤੇ ਜਾਤੀ ਦੀ ਖ਼ਾਤਰ, ਜਿਸ ਦਾ ਪਰਮਾਤਮਾ ਨੇ ਆਪ ਨੂੰ ਰਕਸ਼ਕ ਥਾਪਿਆ ਹੈ, ਆਪ ਨੂੰ ਕੁਰਬਾਨੀ ਕਰਨੀ ਚਾਹੀਦੀ ਹੈ।

ਮਾਨ ਸਿੰਘ ਵਿਸ਼ਵਾ ਨਾਥ, ਮੈਂ ਤੈਨੂੰ ਦੱਸ ਦੇਂਦਾ ਹਾਂ ਕਿ ਉਹ ਵੇਸਵਾ ਫਿਰ ਵੀ ਕੁਮਾਰ ਦਾ ਖਹਿੜਾ ਨਹੀ ਛੱਡੇਗੀ। ਕੁਮਾਰ ਨੂੰ ਉਸ ਦੇ ਪੰਜੇ ਵਿਚੋ ਛੁਡਾਣਾ ਹੀ ਪਏਗਾ, ਅਤੇ ਭਗਵਤੀ ਦੀ ਸਹਾਇਤਾ ਨਾਲ ਮੇਰੇ ਵਿਚ ਇਤਨੀ ਸ਼ਕਤੀ ਹੈ। ਮੈਂ ਉਸ ਵੇਸਵਾ ਨੂੰ ਵੀ ਸਿੱਧਾ ਕਰਕੇ ਛੱਡਾਗਾ। ਬਿਰਜੇਸਰੀ ਇਸ ਮਹਿਲ ਤੋਂ ਬਾਹਰ ਪੈਰ ਨਹੀ ਰਖੇਗੀ। ਜੇ ਇਹ ਭਾਵੀ ਹੈ ਤਾਂ ਵੀ ਮੈਨੂੰ ਕੋਈ ਪਰਵਾਹ ਨਹੀਂ। ਅਤੇ ਉਸ ਵੇਸਵਾ ਨੂੰ ਮੈਂ ਨਗਰ ਵਿਚ ਭੀਖ ਮੰਗਵਾਵਾਗਾ। (ਨਾਲ ਦੇ ਕਮਰੇ ਵਿਚ ਪੈਰਾਂ ਦਾ ਖੜਾਕ) ਉਸ ਕਮਰੇ ਵਿਚ ਕੌਣ ਹੈ?

ਵਿਜੈ ਸਿੰਘ (ਅੰਦਰ ਆ ਕੇ) ਮੈਂ ਹਾਂ। ਮੈਂ ਤੇਰਾ ਸਭ ਬਕਵਾਸ ਸੁਣਿਆ ਹੈ। ਰਾਜੇਸਰੀ ਵੇਸਵਾ ਨਹੀਂ, ਤੂੰ ਹੀ ਭੜੂਆ ਹੈਂ, ਜਿਸ ਨੇ ਮਾਸੂਮੀ ਬਿਰਜੇਸਰੀ ਨੂੰ ਆਪਣੇ ਜਾਲ ਵਿਚ ਫਾਹਿਆ ਹੋਇਆ ਹੈ। ਤੂੰ

ਸਮਝਦਾ ਹੈ ਕਿ ਬਿਰਜੇਸਰੀ ਤੇਰੇ ਨਾਲ ਪ੍ਰੇਮ ਕਰਦੀ ਹੈ। ਬੁੱਢਿਆ ਸਾਹਨਾ?

ਵਿਸਵਾ ਨਾਥ — ਸ਼ਾਤੀ, ਕੁਮਾਰ, ਸ਼ਾਂਤੀ। ਦਵਾਰਪਾਲ ਨਾ ਸੁਣ ਲੈਣ।
(ਕੁਮਾਰ ਨੂੰ ਚੁੱਪ ਕਰਾਣ ਲਈ ਅੱਗੇ ਵਧਦਾ ਹੈ, ਪਰ ਕੁਮਾਰ ਧੱਕਾ ਦੇ ਕੇ ਪਰੇ ਕਰ ਦੇਦਾ ਹੈ। ਇਤਨੇ ਵਿਚ ਰਾਣਾ ਮਿਆਨ ਵਿਚੋਂ ਤਲਵਾਰ ਖਿੱਚ ਲੈਂਦਾ ਹੈ ਤੇ ਗੁੱਸੇ ਵਿਚ ਕਬਜ਼ੇ ਨੂੰ ਦਬਾਦਾ ਹੈ)

ਮਾਨ ਸਿੰਘ — ਰਾਜੇਸਰੀ ਵੇਸਵਾ ਹੈ ਅਤੇ ਉਸ ਨੇ ਤੇਰੇ ਵਰਗੇ ਮੂਰਖ ਨੂੰ ਵੱਸ ਕੀਤਾ ਹੋਇਆ ਹੈ। ਜਾ. ਚੁੱਪ ਕਰ ਕੇ ਬੈਠ। ਮੈ ਤੈਨੂੰ ਭਿਖਾਰੀ ਤੇ ਉਸ ਨੂੰ ਵੇਸਵਾ ਬਣਾ ਕੇ ਛੱਡਾਗਾ। ਮੈ ਰਾਜਪੂਤ ਨਹੀ ਜੇ ਤੈਨੂੰ ਇਹ ਨਾ ਦੱਸ ਲਵਾ ਕਿ ਪਿਤਾ ਨੂੰ ਗਾਲ੍ਹਾ ਕਿਵੇ ਕੱਢੀਦੀਆ ਹਨ।

ਵਿਜੈ ਸਿੰਘ — ਰਾਜੇਸਰੀ ਮੇਰੇ ਨਾਲ ਰਾਣੀ ਬਣੇਗੀ ਤੇ ਮੇਰੇ ਨਾਲ ਭਿਖਾਰਨ ਬਣੇਗੀ, ਅਤੇ ਤੈਨੂੰ ਉਹ ਹਵਾ ਵੀ ਸੁੰਘਣ ਨਹੀ ਦਿਆਗਾ ਜੋ ਬਿਰਜੇਸਰੀ ਦੇ ਚੀਰਾ ਨਾਲ ਛੂਹ ਕੇ ਆਉਦੀ ਹੈ। (ਮੰਤਰੀ ਪੀਲਾ ਭੂਕ ਤੇ ਚੁੱਪ ਖੜਾ ਹੈ)।

ਮਾਨ ਸਿੰਘ — (ਤਲਵਾਰ ਸੂਤ ਕੇ) ਗੁਸਤਾਖ਼. ਬਦਮਾਸ! (ਕੁਮਾਰ ਵਲ ਝਪਟ ਕੇ) ਦਵਾਰਪਾਲ! (ਕੁਮਾਰ ਤੇ ਵਾਰ ਕਰਦਾ ਹੈ ਕੁਮਾਰ ਨੇ ਵੀ ਕਟਾਰ ਸੂਤ ਲਈ ਹੈ)।

ਵਿਜੈ ਸਿੰਘ — (ਘਾਇਲ ਹੋ ਕੇ) ਆਹ ਲੈ. ਬੁੱਢਿਆ ਸਾਹਨਾ, ਤੂੰ ਵੀ ਬਹੁਤ ਸਤ ਭੰਗ ਕੀਤੇ ਹਨ! (ਰਾਣਾ ਦੀ ਛਾਤੀ ਵਿਚ ਕਟਾਰ ਖੋਭ ਦਿੰਦਾ ਹੈ। ਦੋਵੇ ਧਰਤੀ ਤੇ ਢੇਰ ਹੋ ਜਾਦੇ ਹਨ। ਨਾਲ ਦੇ ਕਮਰੇ ਵਿਚੋਂ ਰਾਜੇਸਰੀ ਨੱਸੀ ਆਉਦੀ ਹੈ)।

ਵਿਸ਼ਵਾ ਨਾਥ — (ਰਾਜੇਸਰੀ ਨੂੰ ਸੰਬੋਧਨ ਕਰਕੇ) ਤੂੰ ਹੀ ਭਾਵੀ ਹੈਂ। ਤੂੰ ਤੇ ਤੇਰੀ ਬੱਚੀ ਭਾਵੀ-ਦੇ ਹਥਿਆਰ ਹੋ।

ਰਾਜੇਸਰੀ — (ਮੂੰਹ ਵਿਚ ਜ਼ਹਿਰ ਪਾ ਕੇ) ਇਹ ਮੇਰੇ ਲਈ ਕਾਫੀ ਹੈ। ਅਤੇ ਬਿਰਜੇਸਰੀ ਵੀ ਇਸ ਦਵਾ ਨੂੰ ਜਾਣਦੀ ਹੈ। ਅਗੇ ਭਗਵਤੀ ਉਸ ਦੀ ਸਹਾਈ ਹੋਵੇ। (ਢੇਰ ਹੋ ਜਾਦੀ ਹੈ)।

ਪਰਦਾ

# ਮੁਰਦੇ ਦਾ ਰਾਸ਼ਨ

## ਗੁਰਦਿਆਲ ਸਿੰਘ ਖੋਸਲਾ

### ਪਾਤਰ

(ਸਟੇਜ ਤੇ ਆਉਣ ਦੀ ਵਾਰੀ ਸਿਰ)

| | | |
|---|---|---|
| ਦਿਓਕੀ | : | ਨਰਾਇਨ ਦਾਸ ਦੀ ਵਹੁਟੀ |
| ਬਿਲੂ ਤੇ | : | |
| ਕ੍ਰਿਸ਼ਨਾ | | ਇਨ੍ਹਾਂ ਦੇ ਬੱਚੇ |
| ਨਰਾਇਨ ਦਾਸ | : | |
| ਰਾਜ | | ਨਰਾਇਨ ਦਾਸ ਦਾ ਭਰਾ |
| ਦਰੋਗਾ | : | |
| ਬੁੱਢਾ | : | ਨਰਾਇਨ ਦਾਸ ਦਾ ਪਿਓ |

# ਮੁਰਦੇ ਦਾ ਰਾਸ਼ਨ

(ਇਕ ਛੋਟਾ, ਟੁੱਟਾ ਫੁੱਟਾ ਕਮਰਾ, ਕੋਈ 10 ਫੁੱਟ ਜ਼ਰਬ 12 ਫੁੱਟ। ਇਸ ਵਿਚ ਦੋ ਮੰਜੀਆਂ, ਇਕ ਕੁਰਸੀ, ਦੋ ਤਿੰਨ ਟਰੰਕ, ਇਕ ਰੱਸੀ ਤੇ ਟੰਗਣੇ ਤੇ ਬਹੁਤ ਸਾਰੇ ਮੈਲੇ ਕੁਚੈਲੇ ਕਪੜੇ, ਤੇ ਕੁਝ ਹੋਰ ਨਿੱਕ ਸੁੱਕ ਪਿਆ ਹੈ। ਸਾਹਮਣੀ ਕੰਧ ਤੇ ਮੇਖ ਨਾਲ ਇਕ ਲਾਲਟੈਣ ਟੰਗੀ ਹੋਈ ਹੈ ਤੇ ਇਸ ਦੇ ਧੂੰਏਂ ਨਾਲ ਕੰਧ ਕਾਲੀ ਹੋਈ ਹੋਈ ਹੈ। ਕਿਸੇ ਗ਼ਰੀਬ ਆਦਮੀ ਦਾ ਘਰ। ਪਰ ਇਸ ਵਿਚ ਦੋ ਚਮਕੀਲੀਆ ਸ਼ੈਆ ਨੇ, ਇਕ ਬੱਚਿਆ ਦਾ ਲਾਲ ਰੰਗ ਦਾ ਰੇੜ੍ਹਾ, ਤੇ ਦੂਜਾ ਲਾਲਟੈਣ ਤੋਂ ਥੋੜ੍ਹੀ ਦੂਰ ਟੰਗਿਆ ਇਕ ਰੰਗ ਬਰੰਗਾ ਗੋਲ ਜਾਪਾਨੀ ਪੱਖਾ। ਸਮਾ ਸਵੇਰ ਦਾ। ਖੱਬੇ ਪਾਸੇ ਬਾਹਰ ਜਾਣ ਦਾ ਰਸਤਾ ਹੈ ਤੇ ਸੱਜੀ ਨੁੱਕਰ ਵਿਚ ਇਕ ਭੀੜੀ ਪੌੜੀ, ਉਪਰਲੀ ਛੱਤ ਨੂੰ ਜਾਂਦੀ ਹੈ। ਮੰਜੀਆਂ ਤੇ ਇਕ ਇਕ ਬਾਲ ਸੁੱਤਾ ਹੋਇਆ ਹੈ। ਇਕ ਤੀਵੀਂ ਦਿਓਕੀ ਉਮਰ ਕੋਈ 30 ਸਾਲ, ਟੰਗਣੇ ਤੋਂ ਇਕ ਦੁਪੱਟਾ ਖਿੱਚ ਕੇ, ਆਪਣੇ ਉਪਰ ਬੇਪਰਵਾਹੀ ਨਾਲ ਸੁੱਟਦੀ ਹੈ। ਉਬਾਸੀ ਲੈਂਦੀ ਤੇ ਬਾਹਵਾਂ ਖਿਲਾਰ ਕੇ ਆਕੜ ਭੰਨਦੀ ਹੈ। ਇਸ ਦੇ ਗਲ ਰੰਗਦਾਰ ਕੁਰਤਾ ਤੇ ਤੇੜ ਮੈਲੀ ਲੱਠੇ ਦੀ ਸਲਵਾਰ ਹੈ। ਵਾਲ ਖਿਲਰੇ ਹੋਏ ਨੇ ਜਿਵੇ ਕਿ ਹੁਣੇ ਸੁੱਤੀ ਉਠੀ ਹੈ। ਛੋਟੇ ਬਾਲ ਨੂੰ ਚੁੱਕ ਕੇ ਵੱਡੇ ਨਾਲ ਪਾ ਦੇਂਦੀ ਹੈ। ਬਾਲ ਥੋੜ੍ਹਾ ਰੋਂਦਾ ਹੈ, ਪਰ ਉਹਨੂੰ ਪਿਆਰ ਨਾਲ "ਸੌਂ ਜਾ ਬਿੱਲੂ, ਹਾਲੀ ਦਿਨ ਨਹੀਂ ਚੜ੍ਹਿਆ" ਕਹਿ ਕੇ ਥਪੋਕੜ ਦੇਂਦੀ ਹੈ। ਬਾਲ ਚੁੱਪ ਕਰ ਜਾਂਦਾ ਹੈ। ਖ਼ਾਲੀ ਮੰਜੇ ਦੇ ਬਿਸਤਰੇ ਨੂੰ ਤੈਅ ਕਰਕੇ, ਦੂਜੀ ਮੰਜੀ ਤੇ ਰਖਦੀ ਹੈ। ਮੰਜੀ ਚੁੱਕ ਕੇ ਖੱਬੇ ਪਾਸੇ ਬਾਹਰ ਲੈ ਜਾਣ ਲਗਦੀ ਹੈ ਕਿ ਇਹਦਾ ਪਤੀ, ਬਾਹਰੋ ਆਉਂਦਾ, ਮੰਜੀ ਫੜ ਲੈਂਦਾ ਹੈ।)

ਨਰਾਇਣ : ਐਨੀ ਕਾਹਲੀ ਕਾਹਦੀ ਸੀ? ਤੈਨੂੰ ਕਿੰਨੀ ਵਾਰ ਆਖਿਆ, ਭਾਰ ਨਾ ਚੁੱਕਿਆ ਕਰ।

ਦਿਓਕੀ : ਕੀ ਹੋ ਚਲਿਆ ਏ ਮੈਨੂੰ ਭਾਰ ਚੁੱਕਣ ਨਾਲ?

ਨਰਾਇਣ : ਤੁਸਾ ਜ਼ਨਾਨੀਆਂ ਦਾ ਵਿਸਾਹ ਏ ਕੋਈ?

ਦਿਓਕੀ : (ਨਖ਼ਰੇ ਨਾਲ) ਹੂੰ?

ਨਰਾਇਣ : (ਗੜਵੀ ਤੇ ਪਰਨਾ ਫੜਾਂਦਿਆ) ਲੈ ਫੜ।

(ਮੰਜੀ ਲੈ ਕੇ ਬਾਹਰ ਚਲਾ ਜਾਂਦਾ ਹੈ। ਮੰਜੀ ਤੋਂ ਵੇਹਲੀ ਹੋਈ ਥਾਂ ਤੇ ਚੌਕਾ ਚੁੱਲ੍ਹਾ ਦਿਸਦਾ ਹੈ। ਕੁਝ ਭਾਂਡੇ, ਟੀਨ ਦੇ ਡੱਬੇ, ਬਾਲਣ ਤੇ ਟੋਕਰੀਆਂ, ਆਦਿ ਚੀਜਾਂ ਪਈਆਂ ਨੇ। ਚੁੱਲ੍ਹੇ ਦੇ ਆਸ ਪਾਸ ਕੰਧ ਬਿਲਕੁਲ ਕਾਲੀ ਹੈ। ਦਿਓਕੀ ਪਰਨਾ ਟੰਗਣੇ ਤੇ ਇਕ ਪਾਸੇ ਸੁੱਟ ਕੇ ਗੜਵੀ

ਬਾਕੀ ਭਾਂਡਿਆਂ ਦੇ ਪਾਸ ਰਖ ਦੇਂਦੀ ਹੈ, ਤੇ ਚੁੱਲ੍ਹੇ ਵਿਚੋਂ ਸਵਾਹ ਕੱਢ ਕੇ ਥਾਲੀ ਵਿਚ ਪਾਂਦੀ ਹੈ। ਨਰਾਇਨ ਦਾਸ ਅੰਦਰ ਆਉਂਦਾ ਹੈ। ਇਕ ਕੋਈ 35 ਸਾਲ਼ ਦਾ ਹੈ, ਇਹਦੇ ਸਿਰ ਦੇ ਵਾਲ ਛੋਟੇ, ਮੁੱਛਾਂ ਪੂਰੀਆਂ, ਗਲ ਮੈਲਾ ਕੁਰਤਾ ਤੇ ਤੇੜ ਰੰਗਦਾਰ ਤਹਿਮਤ ਹੈ। ਮੰਜੀ ਦੀ ਅਨੀਂ ਤੇ ਬੈਠ, ਖੀਸੇ ਵਿਚੋਂ ਸਿਗਰਟ ਕੱਢ ਕੇ ਲਾਂਦਾ ਹੈ।)

ਦਿਓਕੀ : (ਟੰਗਣੇ ਵਲ ਇਸ਼ਾਰਾ ਕਰਕੇ) ਪਰਨਾ ਤਾਂ ਬਾਹਰ ਪਾ ਆਉਣਾ ਸੀ। ਗੜੁੱਚ ਕਰਕੇ ਅੰਦਰ ਲੈ ਆਂਦਾ।

ਨਰਾਇਨ : ਮੈਂ ਸਿਰ ਨੂੰ ਤੇਲ ਲਾ ਕੇ ਪੂੰਝਨਾ ਏਂ।

ਦਿਓਕੀ : ਹੁਣ ਰੋਜ਼ ਹੀ ਸਿਰ ਨੂੰ ਤੇਲ ਲਾਣ ਲਗ ਪਿਆ ਏਂ, ਕਿਸ ਮਾਰ ਤੇ ਹੈਂ?

ਨਰਾਇਨ : ਓ ਨਹੀਂ। ਅੱਜ ਦਰੋਗੇ ਨੇ ਡੀਪੋ ਦੇਖਣ ਆਉਣਾ ਹੈ। ਮੇਰੇ ਕਪੜੇ ਵੀ ਨਵੇਂ ਕੱਢ ਦੇ, ਤੇ ਜਿਸ ਵੇਲੇ ਮੈਂ ਮੁੰਡੇ ਨੂੰ ਭੇਜਾ, ਦੋ ਗਲਾਸ ਚਾਹ ਬਣਾ ਕੇ ਭੇਜ ਦਈਂ। ਦਰੋਗੇ ਨਾਲ ਨਿੱਤ ਕੰਮ ਪੈਂਦਾ ਹੈ ਤੇ 'ਕੱਠੇ ਚਾਹ ਪੀ ਕੇ ਮਨ ਭਿਜਦਾ ਹੈ।

(ਦਿਉਕੀ ਟਰੰਕ ਵਿਚੋਂ ਨਵਾਂ ਜੋੜਾ ਕੱਢਦੀ ਹੈ ਤੇ ਗੱਲ ਬਾਤ ਵਿਚ ਨਰਾਇਨ ਮੈਲਾ ਕੁਰਤਾ ਲਾਹ ਕੇ ਨਵਾਂ ਕੁਰਤਾ ਪਾਂਦਾ ਹੈ।)

ਦਿਓਕੀ : ਦਰੋਗ਼ੇ ਦਾ ਕੋਈ ਵੇਲਾ ਹੈ? ਖ਼ਬਰੇ ਕਿਸ ਵੇਲੇ ਆ ਜਾਏ ਤੇ ਮੈਂ ਸਾਰਾ ਦਿਨ ਅੱਗ ਬਾਲ ਕੇ ਬੈਠੀ ਰਹਾਂ ਮੁੰਡੇ ਨੂੰ ਕਹੀਂ ਹਲਵਾਈ ਦੀ ਹੱਟੀਉਂ ਕੇਤਲੀ ਵਿਚ ਪਾਣੀ ਲੈ ਆਵੇ ਤੇ ਪੱਤੀ ਮੈਂ ਭਿਉਂ ਦਿਆਂਗੀ।

ਨਰਾਇਨ : ਹਲਵਾਈ ਦੀ ਹੱਟੀ ਪਾਣੀ ਮਿਲੇ ਨਾ ਮਿਲੇ, ਤੇ ਦਰੋਗ਼ਾ ਖੜੀ ਲੱਤ ਆਉਂਦਾ ਹੈ। ਮੈਂ ਮੁੰਡੇ ਨੂੰ ਕਹਿ ਦਿਆਂਗਾ ਕਿ ਖ਼ਿਆਲ ਰੱਖੇ। ਜਿਸ ਵੇਲੇ ਦੂਰੋਂ ਉਹਨੂੰ ਦੇਖੇਗਾ ਤਾਂ ਘਰ ਆ ਜਾਏਗਾ। ਐਹ ਦੋ ਕਦਮਾਂ ਤੇ ਤਾਂ ਹੱਟੀ ਏ।

ਦਿਓਕੀ : ਮੇਰਾ ਕੀ ਜਾਂਦਾ ਏ? ਮੈਂ ਚੁੱਲ੍ਹੇ ਨਾਲ ਲਗ ਕੇ ਬਹਿ ਰਹਾਂਗੀ। ਫੇਰ ਨਾ ਕਹੀਂ ਲੱਕੜ ਮੁਕ ਗਈ ਏ, ਤੇ ਸ਼ਾਮੀਂ ਆ ਕੇ ਮੈਨੂੰ ਇਹ ਵੀ ਨਾ ਪੁੱਛੀਂ ਕਿ ਮੇਰੇ ਲੀੜੇ ਧੋਤੇ ਨੀ ਕੀ ਨਹੀਂ।

ਨਰਾਇਨ : ਉਹੋ, ਤੂੰ ਨਾ ਬਾਲ਼ ਅੱਗ ਹਾਲੀਂ, ਘੰਟਾ ਦੋ ਘੰਟੇ ਠਹਿਰ ਕੇ ਬਾਲ ਲਈਂ ਅਗਲੇ ਵਰ੍ਹੇ ਬਾਲਣ ਦਾ ਡੀਪੋ ਮਿਲ ਜਾਏਗਾ, ਤਾਂ ਇਹ ਵੀ ਸਿਆਪਾ ਮੁੱਕ ਜਾਏਗਾ। ਮੈਂ ਹੁਣ ਦੀ ਚਾਹ ਜੋਗਾ ਪਾਣੀ ਹਲਵਾਈ ਦੀ ਹੱਟੀਉਂ ਲੈ ਆਉਨਾ ਹਾਂ। ਲਿਆ ਦੇਹ ਕੇਤਲੀ।

ਦਿਓਕੀ : (ਬੈਠੀ ਬੈਠੀ ਕੇਤਲੀ ਚੁੱਕ ਕੇ) ਲੈ।

ਨਰਾਇਨ : (ਕੇਤਲੀ ਫੜਦਿਆਂ) ਲਿਆ ਗਲਾਸ ਵੀ ਦੇ ਦੇ, ਦੁੱਧ ਵੀ ਲੈ ਆਵਾਂ!

ਦਿਓਕੀ : ਥੋੜੀ ਖੰਡ ਵੀ ਫੜੀ ਲਿਆਈਂ।

ਨਰਾਇਨ : ਖੰਡ ਤਾਂ ਹਾਲੀਂ ਪਰਸੋਂ ਸੇਰ ਭਰ ਭੇਜੀ ਏ ਤੈਨੂੰ। ਮੁੱਕ ਵੀ ਗਈ?

ਦਿਓਕੀ : ਇਹ ਨਿਆਣੇ ਰਹਿਣ ਦੇਂਦੇ ਨੇ ਖੰਡ ਨੂੰ। ਏਸੇ ਵਾਸਤੇ ਤਾਂ ਮੈਂ ਬਹੁਤੀ ਘਰ ਰਖਦੀ ਨਹੀਂ।

ਨਰਾਇਨ : ਇਹ ਤਾਂ ਆਪਣੀ ਰਾਸ਼ਨ ਦੀ ਡੀਪੋ ਏ, ਤੇ ਝੱਟ ਲੰਘ ਜਾਂਦਾ ਏ ਜੇ ਕਿਧਰੇ ਹੋਰਨਾਂ ਵਾਂਗ ਹਿਸਾਬ ਬੱਧੀ ਮਿਲੇ ਤਾਂ ਚਾਹ ਫਿੱਕੀ ਹੀ ਪੀਣੀ ਪਵੇ।

ਦਿਓਕੀ : ਵੇਖਾਂ ਫਿੱਕੀ ਚਾਹ ਪੀਂਦਾ ਏਂ ਤੂੰ (ਪੌੜੀਆਂ ਵਲ ਇਸ਼ਾਰਾ ਕਰਕੇ) ਨਾਲੇ ਪਿਉ ਤੇਰਾ ਫਿੱਕੀ ਚਾਹ ਪੀਣ ਵਾਲਾ। ਗਲਾਸ ਵਿਚ ਛੇ ਚਮਚੇ ਪਾਂਦਾ ਏ।

ਨਰਾਇਨ : ਚਲ ਤੇਰੀ ਕਮਾਈ ਤਾਂ ਨਹੀਂ ਖਾਂਦਾ।

ਦਿਓਕੀ : ਸੰਜੂੜਨਾ ਤਾਂ ਮੈਨੂੰ ਪੈਂਦਾ ਏ ਨਾ, ਤੁਹਾਡੀਆਂ ਸਾਰਿਆਂ ਦੀਆਂ ਗੱਲਾਂ ਸੁਣਨੀਆਂ ਪੈਂਦੀਆਂ ਨੇ। ਕਦੀ ਗਲਾਸ ਦੁੱਧ ਦਾ ਊਣਾ ਹੋਏ ਤਾ ਪਿਉ ਤੇਰੇ ਨੂੰ ਖ਼ੁਸ਼ਕੀ ਨਾਲ ਰਾਤੀਂ ਨੀਂਦਰ ਨਹੀਂ ਪੈਂਦੀ। ਕ੍ਰਿਸ਼ਨਾ ਨੂੰ ਜਦ ਦਾ ਪੜ੍ਹਨ ਪਾਇਆ ਏ, ਰੋਜ਼ ਨਵੀਂ ਕਾਪੀ ਚਾਹੀਦੀ ਏ। ਤੇਰੀ ਦਾਲ ਵਿਚ ਥੰਦਾ ਥੋੜ੍ਹਾ ਹੋਵੇ ਤੇ ਤੂੰ ਮੈਨੂੰ ਵੱਖ ਘੂਰਨਾ ਏ। ਇਕ ਬਿਲੂ ਦੀ ਜ਼ਬਾਨ ਨਹੀਂ, ਨਹੀਂ ਤਾਂ ਉਹ ਵੀ ਮੇਰੀਆਂ ਬੋਟੀਆਂ ਲਾਹ ਲਾਹ ਖਾਵੇ।

ਨਰਾਇਨ : ਓ ਤੇਰਾ ਸਭ ਫ਼ਿਕਰ ਲਾਹ ਦੇਣਾ ਏ ਮੈਂ ਝੱਲੀਏ, ਦਰੋਗ਼ੇ ਨੂੰ ਚਾਹ ਚੰਗੀ ਤਰ੍ਹਾਂ ਬਣਾ ਕੇ ਭੇਜੀਂ। ਜੇ ਸੌ ਰਾਸ਼ਨ ਕਾਰਡ ਹੋਰ ਆਪਣੀ ਡੀਪੋ ਨੂੰ ਲਗ ਪਿਆ ਤਾਂ ਸਭ ਖ਼ਰਚ ਪੂਰੇ ਹੋ ਜਾਣਗੇ। ਲਿਆ ਹੱਟੀ ਦੀਆਂ ਕੁੰਜੀਆਂ ਦੇ, ਕਿਥੇ ਨੀ?

ਦਿਓਕੀ : ਦੇਖਾਂਗੀ ਜਿਸ ਦਿਨ ਸੌ ਕਾਰਡ ਮਿਲੇਗਾ ਹੋਰ ਤੇਰੀ ਸਤਾਰਾਂ ਨੰਬਰ ਡੀਪੋ ਨੂੰ। (ਉਠ ਕੇ ਸਿਰਹਾਣੇ ਹੇਠੋਂ ਚਾਬੀਆ ਕੱਢ ਕੇ ਦੇਂਦੀ ਹੈ।) ਉਸ ਦਿਨ ਮੈਂ ਕੜੇ ਬਣਾਵਣੇ ਨੀ।

ਨਰਾਇਨ : (ਉਹਦਾ ਚਾਬੀਆਂ ਵਾਲਾ ਹੱਥ ਫੜ ਲੈਂਦਾ ਹੈ) ਜ਼ਰੂਰ ਸੌ ਛਡ ਕੇ ਜੇ ਪੰਜਾਹ ਹੀ ਰਾਸ਼ਨ ਕਾਰਡ ਮੇਰੀ ਡੀਪੋ ਨੰਬਰ ਸਤਾਰਾਂ ਨੂੰ ਹੋਰ ਲਗ ਗਏ ਤਾਂ ਤੈਨੂੰ ਕੜੇ ਬਣਵਾ ਦਿਆਂਗਾ। ਹਾਲੀਂ ਉਸ ਦਿਨ ਤੈਨੂੰ ਇਹ ਜਪਾਨੀ ਪੱਖਾ ਨਹੀਂ ਸੀ ਲੈ ਦਿੱਤਾ?

ਦਿਓਕੀ : ਲੈ ਬੜੀ ਮੱਲ ਮਾਰੀ ਸੂ! ਚੌਂ ਆਨਿਆਂ ਦਾ ਪੱਖਾ ਲੈ ਦਿੱਤਾ?

ਨਰਾਇਨ : ਜਿਸ ਦਿਨ ਦਫ਼ਤਰੋਂ ਹੁਕਮ ਨਿਕਲਿਆ ਉਸੇ ਦਿਨ ਹੀ ਮੈਂ ਤੈਨੂੰ ਸੁਨਿਆਰੇ ਦੀ ਹੱਟੀ ਲੈ ਜਾਣਾ ਏ, ਆਪਣੇ ਮਨ ਪਸੰਦ ਦੇ ਕੜੇ ਚੁਣ ਲਈਂ।

ਦਿਓਕੀ (ਹੱਥ ਛੁਡਾ ਕੇ) ਨਾ ਨਾ, ਹੁਕਮ ਨਿਕਲਣ ਤੇ ਮੈਂ ਨਹੀਓਂ ਕੜੇ ਬਣਵਾਣੇ। ਸਰਕਾਰ ਦਾ ਅਜ ਹੁਕਮ ਨਿਕਲਿਆ ਕੱਲ੍ਹ ਕਿਸੇ ਦੀ ਪਹੁੰਚ ਹੋ ਗਈ, ਤੇ ਹੁਕਮ ਮਨਸੂਖ਼ ਹੋ ਗਿਆ। ਮੈਂ ਤਾਂ ਕੜੇ ਬਣਵਾਵਾਂਗੀ, ਜਦ ਸੌ ਨਵਾਂ ਕਾਰਡ ਡੀਪੋ ਦੇ ਖਾਤੇ ਤੇ ਦਰਜ ਹੋ ਜਾਏਗਾ।

ਨਰਾਇਨ ਤੂੰ ਫ਼ਿਕਰ ਨਾ ਕਰ. ਮੈਂ ਅੱਜ ਹੀ ਗੱਲ ਕਰਨਾ ਹਾਂ ਦਰੋਗ਼ੇ ਨਾਲ। (ਸਿਗਰਟ ਪੈਰ ਨਾਲ ਮਿਧ ਕੇ ਬੁਝਾਂਦਾ ਹੈ।)

ਦਿਓਕੀ ਹੁਣ ਛੇਤੀ ਜਾ। (ਪੌੜੀਆ ਵਲ ਸੈਣਤ ਕਰਕੇ) ਲਾਲਾ ਜੀ ਚਾਹ ਲਈ। ਵਾਜ ਦੇਂਦੇ ਹੋਣਗੇ।

ਨਰਾਇਨ (ਬਾਹਰ ਜਾਦਾ ਹੋਇਆ) ਮੇਰੇ ਪਜਾਮੇ ਵਿਚ ਨਾਲਾ ਪਾ ਦਈਂ।

(ਦਿਓਕੀ ਨਾਲਾ ਪਾ ਕੇ, ਭਾਡਾ ਟੀਡਾ ਠੀਕ ਕਰਦੀ ਹੈ। ਚੁੱਲ੍ਹੇ ਦੀ ਸਵਾਹ ਸੁੱਟਣ ਬਾਹਰ ਜਾਦੀ ਹੈ। ਉਸ ਦੇ ਪਿਛੋਂ ਕ੍ਰਿਸ਼ਨਾ, ਜਿਸ ਦੀ ਉਮਰ ਕੋਈ ਸੱਤ ਸਾਲ ਹੈ, ਬਿਸਤਰੇ ਵਿਚੋਂ ਉਠ ਕੇ ਬੈਠਦੀ ਹੈ।)

ਕ੍ਰਿਸ਼ਨਾ (ਕਮਰਾ ਖ਼ਾਲੀ ਦੇਖ ਕੇ) ਮਾਂ।

ਦਿਓਕੀ (ਬਾਹਰੋਂ) ਆਈ ਕ੍ਰਿਸ਼ਨਾ। (ਅੰਦਰ ਆ ਕੇ) ਸੌਂ ਜਾ ਹਾਲੀ ਤੇਰੇ ਜਾਗਣ ਦਾ ਵੇਲਾ ਨਹੀਂ ਹੋਇਆ।

ਕ੍ਰਿਸ਼ਨਾ ਮਾਂ ਭੁੱਖ ਲੱਗੀ ਏ।

ਦਿਓਕੀ ਤੇਰਾ ਬਾਊ ਦੁੱਧ ਲੈਣ ਗਿਆ ਏ, ਹੁਣੇ ਦੇਨੀ ਹਾ, ਚਾਹ ਬਣਾ ਕੇ।

ਕ੍ਰਿਸ਼ਨਾ (ਅੜੀ ਕਰਕੇ) ਮਾ ਹਾਲੀ ਖੰਡ ਦੇ ਦੇ।

ਦਿਓਕੀ ਨੀ ਤੂੰ ਖੰਡ ਨੂੰ ਉਜਾੜਾ ਪਾਇਆ ਹੋਇਆ ਏ, ਤੇ ਬਾਊ ਤੇਰਾ ਮੈਨੂੰ ਝਿੜਕਾ ਦੇਂਦਾ ਏ।

ਕ੍ਰਿਸ਼ਨਾ ਊਂ।

ਦਿਓਕੀ (ਇਕ ਸਿਗਰਟਾਂ ਦੇ ਡੱਬੇ ਵਿਚੋਂ ਖੰਡ ਦਾ ਫੱਕਾ ਕਢ ਕੇ ਉਹਨੂੰ ਦੇਂਦੀ ਹੈ) ਲੈ ਫੁੱਟ ਲੈ। ਹੁਣ ਘੰਟਾ ਭਰ ਨਾ ਉਠੀਂ, ਮੈਨੂੰ ਚੈਨ ਨਾਲ ਘਰ ਦਾ ਕੰਮ ਧੰਦਾ ਕਰ ਲੈਣ ਦੇ।

(ਕ੍ਰਿਸ਼ਨਾ ਖੰਡ ਚੱਬਦੀ ਚੱਬਦੀ ਸੌਂ ਜਾਂਦੀ ਹੈ! ਦਿਓਕੀ ਚੁੱਲ੍ਹੇ ਵਿਚ ਲੱਕੜਾਂ ਲਾਦੀ ਹੈ, ਉਬਾਸੀ ਲੈਂਦੀ ਹੈ, ਜਿਵੇਂ ਕੀ ਥੱਕੀ ਹੋਈ ਹੁੰਦੀ ਹੈ। ਉੱਠ ਕੇ ਗਿੱਲੇ ਪਰਨੇ ਨਾਲ ਆਪਣੀਆਂ ਅੱਖਾਂ ਪੂੰਝ ਰਹੀ ਹੁੰਦੀ ਹੈ ਕਿ ਨਰਾਇਨ ਇਕ ਹੱਥ ਵਿਚ ਕੁਰਤੇ ਦੀ ਕੰਨੀ ਨਾਲ ਕੇਤਲੀ ਤੇ ਦੂਜੇ ਵਿਚ ਗਲਾਸ ਫੜੀ ਅੰਦਰ ਆਉਂਦਾ ਹੈ।)

ਨਰਾਇਨ (ਠੱਠੇ ਨਾਲ) ਇਹ ਮੂੰਹ ਸੁੱਕ ਮਾਂਜ ਹੋ ਰਿਹਾ ਏ। (ਮਲ੍ਹਾਰ ਨਾਲ)

ਪੌਡਰ ਸੁਰਖ਼ੀ ਲਈ ਜ਼ਮੀਨ ਬਣ ਰਹੀ ਏ।

ਦਿਓਕੀ : ਹਟ ਪਰੇ। (ਚੁਲ੍ਹੇ ਵਲ ਜਾਦੀ ਹੈ)

ਨਰਾਇਨ : (ਉਹਦੇ ਸਾਹਮਣੇ ਕੇਤਲੀ ਤੇ ਗਲਾਸ ਰਖ ਕੇ ਉਹਦਾ ਹੱਥ ਫੜ ਕੇ ਖਿਚਦਾ ਹੈ।) ਗੱਲ ਤਾਂ ਸੁਣ।

ਦਿਓਕੀ : (ਹੱਥ ਛਡਾਦਿਆਂ) ਕੋਈ ਵੇਲਾ ਕੁਵੇਲਾ ਵੀ ਦੇਖਿਆ ਕਰ। (ਨੀਵੀਂ ਆਵਾਜ਼ ਨਾਲ) ਕ੍ਰਿਸ਼ਨਾ ਜਾਗਦੀ ਏ। (ਚਾਹ ਬਣਾਦੀ ਹੈ।)

ਨਰਾਇਨ : ਹੱਛਾ, ਹੱਛਾ।

ਦਿਓਕੀ : ਆਪੇ ਕਹਿੰਦਾ ਸੈ ਕਿ ਦਰੋਗੇ ਨੇ ਡੀਪੋ ਦੇਖਣ ਆਉਣਾ ਏ, ਖਾਤੇ ਵਿਚ ਖ਼ਾਨਾ ਪੂਰੀ ਤਾਂ ਕਰ ਲੈ।

ਨਰਾਇਨ : ਹਾ, ਹਾਂ ਇਹ ਵੀ ਚੰਗੇ ਵੇਲੇ ਯਾਦ ਕਰਾਇਆ ਈ।

(ਨਰਾਇਨ ਟਰੰਕ ਤੋਂ ਇਕ ਖਾਤਾ ਤੇ ਕਲਮ ਦਵਾਤ ਚੁਕ ਕੇ, ਮੰਜੀ ਤੇ ਕੰਧ ਨਾਲ ਢੋਹ ਲਾ ਕੇ ਬੈਠ ਜਾਦਾ ਹੈ ਤੇ ਖਾਤੇ ਵਿਚ ਕੁਝ ਲਿਖਦਾ ਹੈ। ਦਿਓਕੀ ਦੋ ਪਿੱਤਲ ਦੇ ਗਲਾਸ ਚਾਹ ਨਾਲ ਭਰ, ਆਪਣੇ ਦੁਪੱਟੇ ਦੀ ਕੰਨੀ ਨਾਲ ਫੜ, ਇਕ ਨਰਾਇਨ ਨੂੰ ਦੇਦੀ ਹੈ ਤੇ ਦੂਜਾ ਉਪਰ ਲੈ ਜਾਦੀ ਹੈ। ਨਰਾਇਨ ਪੋਟਿਆ ਨਾਲ ਹਿਸਾਬ ਕਰਦਾ ਹੈ ਤੇ ਖਿਝਿਆ ਹੋਇਆ ਮਲੂਮ ਹੁੰਦਾ ਹੈ, ਜਿਵੇ ਕਿ ਹਿਸਾਬ ਠੀਕ ਨਹੀ ਹੁੰਦਾ।)

ਦਿਓਕੀ : (ਛੇਤੀ ਨਾਲ ਵਾਪਸ ਆਉਂਦਿਆ) ਹਾਲੀ ਲਾਲਾ ਜੀ ਜਾਗੇ ਨਹੀਂ। ਮੈ ਇਕ ਦੋ ਵਾਜਾ ਵੀ ਦਿੱਤੀਆ ਨੇ। ਰੋਜ਼ ਤਾ ਤੜਕੇ ਉਠ ਕੇ ਜੰਗਲ ਪਾਣੀ ਵੀ ਕਰ ਆਉਂਦੇ ਨੇ ਐਸ ਵੇਲੇ ਤਕ। ਰਤਾ ਦੇਖਣਾ ਤਾ ਸਹੀ।

ਨਰਾਇਨ : (ਖਿੱਝ ਕੇ) ਤੈਨੂੰ ਕਿੰਨੀ ਵਾਰੀ ਆਖਿਆ ਏ, ਵਿਚ ਨਾ ਬੋਲਿਆ ਕਰ। ਮਸਾ ਲੈਣ ਦੇਣ ਦਾ ਹਿਸਾਬ ਬਰਾਬਰ ਹੋਣ ਲਗਾ ਸੀ।

ਦਿਓਕੀ : ਤੇ ਉਪਰ ਤੇਰੇ ਪਿਓ ਦਾ ਹਿਸਾਬ ਬਰੋਬਰ ਪਿਆ ਹੁੰਦਾ ਈ। (ਨਰਾਇਨ ਖਾਤਾ ਸੁੱਟ ਤੇ ਕਲਮ ਕੰਨ ਵਿਚ ਅੜਾ ਕੇ ਉਪਰ ਜਾਂਦਾ ਹੈ। ਦਿਓਕੀ ਮੱਥੇ ਤੇ ਹੱਥ ਮਾਰ ਕੇ ਕਹਿੰਦੀ ਹੈ) ਥੋੜ੍ਹਾ ਪੜ੍ਹਿਆ ਹੋਇਆ ਖੌਂਦ ਵੀ ਕੁਝ ਨਾ।

(ਚੁਲ੍ਹੇ ਪਾਸ ਬੈਠ ਕੇ ਚਾਹ ਬਣਾਂਦੀ ਹੈ ਤੇ ਹੋਰ ਕੰਮ ਕਰਦੀ ਹੈ। ਥੋੜ੍ਹੇ ਚਿਰ ਪਿਛੋਂ ਨਰਾਇਨ ਬੜਾ ਘਬਰਾਇਆ ਹੋਇਆ ਅੰਦਰ ਆਉਂਦਾ ਹੈ।)

ਨਰਾਇਨ : ਲਾਲੇ ਹੋਰਾਂ ਦੀ ਤਾਂ ਨਬਜ ਹੀ ਕੋਈ ਨਹੀਂ।

ਦਿਓਕੀ : ਸੱਚੀਂ?

ਨਰਾਇਨ : ਆ ਕੇ ਵੇਖਣਾ ਰਤਾ।

(ਨਰਾਇਨ ਤੇ ਉਹਦੇ ਪਿਛੇ ਦਿਓਕੀ ਉਪਰ ਜਾਂਦੇ ਨੇ। ਕੁਝ ਚਿਰ ਪਿਛੋਂ ਕ੍ਰਿਸ਼ਨਾ ਬਿਸਤਰੇ ਵਿਚੋਂ ਉਠਦੀ ਹੈ। ਕਮਰੇ ਵਿਚ ਆਪਣੇ ਮਾਂ ਪਿਉ ਨੂੰ ਨਾ ਦੇਖ ਕੇ, ਮਲਕੜੇ ਬਾਹਰ ਨਿਕਲਦੀ ਹੈ ਤੇ ਖੰਡ ਵਿਚੋਂ ਫੱਕਾ ਮਾਰ ਕੇ, ਫਿਰ ਬਿਸਤਰੇ ਵਿਚ ਸੌਂ ਜਾਂਦੀ ਹੈ। ਥੋੜ੍ਹੇ ਚਿਰ ਬਾਅਦ ਦਿਓਕੀ ਵਾਪਸ ਆਉਂਦੀ ਹੈ ਤੇ ਚਾਹ ਦੇ ਤੇ ਹੋਰ ਭਾਂਡੇ ਢੱਕ ਕੇ ਇਕੱਠੇ ਕਰਕੇ ਰਖ ਦੇਂਦੀ ਹੈ। ਚੁੱਲ੍ਹੇ ਅੱਗੇ ਤਵਾ ਦੇ ਦੇਂਦੀ ਹੈ। ਨਰਾਇਨ ਅੰਦਰ ਆਉਂਦਾ ਹੈ ਤੇ ਉਹਦੇ ਕੋਲ ਭੁੰਜੇ ਬਹਿ ਜਾਂਦਾ ਹੈ ਤੇ ਭੁੱਬਾਂ ਮਾਰ ਕੇ ਰੋਣ ਲਗ ਪੈਂਦਾ ਹੈ। ਦਿਓਕੀ ਉਹਦੀ ਪਿੱਠ ਕੇ ਹੱਥ ਰਖਦੀ ਤੇ ਦਿਲਾਸਾ ਦੇਂਦੀ ਹੈ। ਆਪਣੇ ਅੱਥਰੂ ਪੂੰਝਦੀ ਹੈ।)

ਨਰਾਇਨ : (ਉਚੀ ਰੋਂਦਿਆਂ) ਹਾਇ ਓ ਲਾਲਾ ਛੱਡ ਗਿਓਂ ਸਾਨੂੰ।

(ਕ੍ਰਿਸ਼ਨਾ ਬਿਸਤਰੇ ਵਿਚ ਉਠ ਕੇ ਬੈਠਦੀ ਤੇ ਆਪਣੇ ਪਿਓ ਵਲ ਦੇਖਦੀ ਹੈ।)

ਕ੍ਰਿਸ਼ਨਾ : ਮਾਂ ਮਾ, ਭੁੱਖ ਲਗੀ ਏ। (ਉਠ ਕੇ ਆਪਣੇ ਪਿਓ ਪਾਸ ਆਉਂਦੀ ਹੈ। ਨਰਾਇਨ ਉਹਦੇ ਨਾਲ ਘੁੱਟ ਕੇ ਜੱਫੀ ਪਾਂਦਾ ਹੈ। ਫੇਰ ਆਪਣੀ ਮਾਂ ਕੋਲ ਜਾਂਦੀ ਹੈ। ਦਿਓਕੀ ਉਹਨੂੰ ਚਾਹ ਦਾ ਬਣਿਆ ਪਿਆ ਗਲਾਸ ਦੇਂਦੀ ਹੈ। ਕ੍ਰਿਸ਼ਨਾ ਚਾਹ ਪੀਂਦੀ ਹੈ, ਤੇ ਘੁੱਟ ਘੁੱਟ ਬਾਅਦ ਕਦੀ ਆਪਣੀ ਮਾਂ ਵਲ ਤੇ ਕਦੀ ਆਪਣੇ ਪਿਓ ਵਲ ਦੇਖਦੀ ਹੈ। ਫਿਰ ਮਾਂ ਨੂੰ ਪੁੱਛਦੀ ਹੈ।) ਮਾ ਬਾਊ ਜੀ ਰੋਂਦੇ ਕਿਉਂ ਨੇ?

ਨਰਾਇਨ : ਕ੍ਰਿਸ਼ਨਾ! ਲਾਲਾ ਜੀ ਟੁਰ ਗਏ।

ਕ੍ਰਿਸ਼ਨਾ : (ਮਾਂ ਨੂੰ) ਲਾਲਾ ਜੀ ਟੁਰ ਗਏ? ਮੈਂ ਵੀ ਲਾਲਾ ਜੀ ਦੇ ਨਾਲ ਜਾਣਾ ਏ।

(ਦੌੜ ਕੇ ਜਾਣ ਲਗਦੀ ਹੈ ਦਿਓਕੀ ਉਹਨੂੰ ਫੜਦੀ ਹੈ।)

ਨਰਾਇਨ : ਦੇਖ ਲੈਣ ਦੇ ਸੂ।

ਦਿਓਕੀ : ਕੱਲੀ ਨੂੰ ਕਿਸ ਤਰ੍ਹਾ ਜਾਣ ਦਿਆਂ? (ਸਮਝਾਂਦਿਆਂ) ਕ੍ਰਿਸ਼ਨਾ, ਲਾਲਾ ਜੀ ਮਰ ਗਏ ਨੇ।

ਕ੍ਰਿਸ਼ਨਾ : ਮਰ ਗਏ ਨੇ? ਪਰ ਬਾਊ ਜੀ ਰੋਂਦੇ ਕਿਉਂ ਨੇ? ਲਾਲਾ ਜੀ ਤਾਂ ਆਪ ਹੀ ਕਹਿੰਦੇ ਸਨ ਕਿ ਮੈਂ ਹੁਣ ਅੱਸੀ ਵਰ੍ਹਿਆਂ ਦਾ ਹੋ ਗਿਆ ਹਾਂ ਤੇ ਇਕ ਦਿਨ ਮਰ ਜਾਣਾ ਏ ਮੈਂ। (ਬਿਸਰਾਮ) ਅੱਸੀ ਵਰ੍ਹਿਆਂ ਦੇ ਹੋ ਕੇ ਬਾਊ ਜੀ ਵੀ ਮਰ ਜਾਣਗੇ?

ਦਿਓਕੀ : (ਉਠਦੀ ਹੈ ਤੇ ਕ੍ਰਿਸ਼ਨਾ ਨੂੰ ਖੱਬੇ ਬੂਹੇ ਤਕ ਲੈ ਜਾਂਦੀ ਹੈ) ਤੂੰ ਜਾ ਬਾਹਰ ਖੇਡ।

ਕ੍ਰਿਸ਼ਨਾ : ਮਾਂ ਹੁਣ ਟਿੱਕੀਆਂ ਗੋਲੀਆਂ ਮੈਨੂੰ ਤੂੰ ਲੈ ਦਏਂਗੀ ਨਾ?

ਦਿਓਕੀ : ਹਾਂ ਹਾਂ, (ਉਹਨੂੰ ਬਾਹਰ ਧੱਕ ਦੇਂਦੀ ਹੈ। ਨਰਾਇਨ ਨੂੰ) ਉਠ ਹੁਣ ਰਿਸ਼ਤੇਦਾਰਾਂ ਨੂੰ ਖ਼ਬਰ ਦੇ।

ਨਰਾਇਨ : ਆਪੇ ਰਾਜ ਆਏਗਾ ਤੇ ਦਏਗਾ। ਮੈਂ ਤੇ ਲਾਲੇ ਹੁਰਾਂ ਦੇ ਪਾਸ ਬਹਿੰਦਾ ਹਾਂ।

ਦਿਓਕੀ : ਰਾਜ ਦਾ ਕੁਝ ਭਰੋਸਾ ਏ? ਅੱਠ ਅੱਠ ਦਿਨ ਘਰ ਨਹੀਂ ਵੜਦਾ (ਬਿਸਰਾਮ) ਮਰਨੇ ਦੇ ਖ਼ਰਚ ਦਾ ਵੀ ਕੁਝ ਸੋਚਿਆ ਹੀ? ਘਰ ਤਾਂ ਟੁੱਟੀ ਕੌਡੀ ਵੀ ਹੈ ਨਹੀਂ।

ਨਰਾਇਨ : ਸਾਕ ਸੰਗ ਵੀ ਤਾ ਪਾਏਗਾ ਕੁਝ।

ਦਿਓਕੀ : ਸਾਕ ਸੰਗ ਪਾਏਗਾ ਕਿਰਿਆ ਵਾਲੇ ਦਿਨ ਕਿ ਨੜੋਏ ਨਾਲ ਟੁਰਨ ਲਗਿਆਂ? (ਹੌਲੀ) ਵੱਡਾ ਤਾ ਤੂੰ ਏਂ ਨਾ, ਬਰਾਦਰੀ ਤੇ ਤੇਰੇ ਮੂੰਹ ਵਲ ਦੇਖਣਾ ਏ। ਰਾਜ ਨਿਖੱਟੂ ਨੂੰ ਕਿੰਨ੍ਹੇ ਪੁੱਛਣਾ ਏ? ਸਭ ਜਗ ਜਾਣਦੈ ਕਿ ਐਬੀ ਜਵਾਰੀਆਂ ਏ। ਕਮਾਊ ਤਾ ਤੂੰ ਹੀ ਹੈਂ ਨਾ। ਹੁਣ ਸੁਖ ਨਾਲ ਉਮਰ ਹੰਢਾ ਕੇ ਮੋਏ ਨੇ, ਲਾਲੇ ਨੂੰ ਰੇਸ਼ਮੀ ਖੱਫ਼ਨ ਨਾ ਪਾਇਆ ਤਾਂ ਨੱਕ ਵੱਢਿਆ ਜਾਏਗਾ। ਰਾਜ ਤਾ ਆ ਬਹੁੜੇਗਾ ਅਖ਼ੀਰ ਵੇਲੇ ਮਿਲਖ ਵੰਡਾਣ। ਕਹੇਗਾ, ਮੈਨੂੰ ਲਾਲੇ ਦੀ ਪੱਗ ਵੀ ਅੱਧੀ ਪਾੜ ਦੇ।

ਨਰਾਇਨ ਤੇਰੀ ਕੀ ਸਲਾਹ ਏ?

ਦਿਓਕੀ ਮੇਰੀ ਗੱਲ ਸੁਣੇਂ ਤਾ ਲਾਲੇ ਦੀ ਸੰਦੂਕੜੀ ਖੋਹਲ ਕੇ ਵੇਖ, ਵਿਚ ਕੀ ਕੁਝ ਏ, ਤੇ ਉਹਦੇ ਵਿਚੋਂ ਜਿੰਨਾ ਕੁ ਮਰਨੇ ਤੇ ਖ਼ਰਚ ਹੋਣਾ, ਰਾਜ ਦੇ ਆਉਣ ਤੋਂ ਪਹਿਲਾ ਪਹਿਲਾ ਕੱਢ ਲੈ।

ਨਰਾਇਨ ਕਿੰਨਾ ਕੁ ਖ਼ਰਚ ਹੋ ਜਾਏਗਾ?

ਦਿਓਕੀ ਸੌ ਰੁਪਏ ਤੋਂ ਘੱਟ ਕੀ ਹੋਇਗਾ? ਜਦੋਂ ਮੇਰਾ ਲਾਲਾ ਮੋਇਆ ਸੀ ਤਾ ਦੋ ਸੌ ਰੁਪਏ ਨੂੰ ਹੱਥ ਲਗ ਗਿਆ ਸੀ।

ਨਰਾਇਨ ਚੰਗਾ ਸੰਦੂਕੜੀ ਫੜ ਲਿਆ।

(ਦਿਉਕੀ ਉਪਰ ਜਾਦੀ ਹੈ। ਨਰਾਇਨ ਉਠਦਾ ਹੈ ਤੇ ਨਵੀਂ ਕਮੀਜ਼ ਲਾਹ ਕੇ ਫੇਰ ਪੁਰਾਣੀ ਕਮੀਜ਼ ਟੰਗਣੇ ਤੋਂ ਚੁੱਕ ਕੇ ਪਾ ਲੈਂਦਾ ਹੈ। ਦਿਓਕੀ ਇਕ ਸੰਦੂਕੜੀ ਚੁਕੀ ਹੇਠਾਂ ਆਉਂਦੀ ਹੈ।)

ਦਿਓਕੀ (ਸੰਦੂਕੜੀ ਜ਼ਮੀਨ ਤੇ ਰਖ ਕੇ) ਐਹ ਲੈ ਚਾਬੀ।

ਨਰਾਇਨ ਇਹ ਕਿਥੋਂ ਲਈ?

ਦਿਓਕੀ : ਲਾਲੇ ਦੇ ਸਿਰਹਾਣੇ ਹੇਠੋਂ।

(ਨਰਾਇਨ ਚਾਬੀ ਫੜਨੋਂ ਝਿਜਕਦਾ ਹੈ, ਪਰ ਫੜ ਲੈਂਦਾ ਹੈ।)

ਦਿਓਕੀ : ਮੈਂ ਕੁੰਡਾ ਲਾ ਆਵਾਂ।

(ਖੱਬੇ ਪਾਸੇ ਕੁੰਡਾ ਲਾਣ ਜਾਂਦੀ ਹੈ। ਦੋਨੋਂ ਬੈਠ ਕੇ ਸੰਦੂਕੜੀ ਖੋਹਲਦੇ ਤੇ ਕਈ ਚੀਜ਼ਾਂ ਬਾਹਰ ਕੱਢਦੇ ਨੇ।)

ਨਰਾਇਨ : ਇਹ ਦੇਖਾਂ ਬਟੂਵਾ। (ਖੋਲ੍ਹਦਾ ਤੇ ਨੋਟ ਗਿਣਦਾ ਹੈ) ਇਕ ਦੋ, ਤਿੰਨ, ਚਾਰ, ਪੰਜ, ਛੇ ਤੇ ਸੱਤ, ਸੱਤਰ ਰੁਪਏ ਹੋਏ।

ਦਿਓਕੀ : ਦੂਜਾ ਖ਼ਾਨਾ ਵੀ ਦੇਖ।

ਨਰਾਇਨ : ਇਹਦੇ ਵਿਚ ਛੇ ਰੁਪਏ (ਕੁਝ ਨੋਟ ਤੇ ਸਿੱਕਾ ਕਢਦਿਆਂ) ਤੇ ਯਾਰਾ ਆਨੇ ਨੇ।

ਦਿਓਕੀ : ਛਿਅਤਰ ਰੁਪਏ ਯਾਰਾਂ ਆਨੇ। ਇੰਨੇ ਨਾਲ ਤਾਂ ਪੂਰੀ ਨਹੀਂ ਪੈਣ ਲਗੀ। ਹੋਰ ਕੀ ਏ? (ਇਕ ਪੁੜੀ ਖੋਲ੍ਹ ਕੇ) ਇਹ ਨੱਥ ਕੋਈ ਅੱਧੇ ਤੋਲੇ ਦੀ ਹੋਣੀ ਏ।

ਨਰਾਇਨ : (ਨੱਥ ਲੈ ਕੇ ਅਫ਼ਸੋਸ ਨਾਲ) ਇਹ ਲਾਲਾ ਜੀ ਨੇ ਮਾਂ ਦੀ ਯਾਦਗਾਰ ਰਖੀ ਹੋਈ ਸੀ। (ਇਕ ਕਿਤਾਬ ਚੁੱਕ ਕੇ) ਇਹ ਲਾਲਾ ਜੀ ਦੀ ਗੀਤਾ ਹੈ। (ਕੁਝ ਵਰਕੇ ਪਲਟਦਾ ਹੈ।)

ਦਿਓਕੀ : ਇਹ ਨਿੱਕੀ ਜਿਹੀ ਕਾਪੀ ਵਿਚ ਪਿਨਸਲ ਏ। ਜੇ ਕ੍ਰਿਸ਼ਨਾ ਦੇ ਹੱਥ ਆ ਜਾਏ ਤਾ ਛੱਡੇ ਨਾ। (ਮੰਜੇ ਤੇ ਰਖ ਦੇਂਦੀ ਹੈ।) ਇਹ ਕੀ ਏ? (ਇਕ ਪੁੜੀ ਕੇ) ਹੌਲਦਰੀ?

ਨਰਾਇਨ : ਇਹ ਮੇਰੀ ਦਾਦੀ ਦੀ ਹੁੰਦੀ ਸੀ।

ਦਿਓਕੀ : (ਦੇਖਦਿਆਂ) ਨਾਲ ਸੋਨੇ ਦਾ ਪੱਤਾ ਲਗਾ ਹੋਇਆ ਏ। ਜ਼ੰਜੀਰ ਵੀ ਸੋਨੇ ਦੀ ਹੀ ਲਗਦੀ ਏ। ਕੋਈ ਤੋਲਾ ਭਰ ਸੋਨਾ ਹੋਣਾ ਏ। ਇਹ ਰਾਜ ਦੀ ਵਹੁਟੀ ਲਈ ਰਖੀ ਸੀ ਭਾਬੋ ਜੀ ਨੇ। ਪਰ ਨਾ ਰਾਜ ਨੇ ਕੱਖ ਭੰਨ ਕੇ ਦੋਹਰਾ ਕਰਨਾ ਏ, ਨਾ ਇਹ ਹੌਲਦਰੀ ਉਹਦੇ ਹਿੱਸੇ ਆਉਣੀ ਏ। ਔਹ ਲੈ ਰੁਪਏ ਮਰਨੇ ਤੇ ਖ਼ਰਚ ਜੋਗੇ ਰਖ ਲੈ।

ਨਰਾਇਨ : (ਰੁਪਏ ਖੀਸੇ ਵਿਚ ਪਾਦਿਆਂ) ਤੇ ਬਾਕੀ ਦਾ ਕੀ ਕਰੀਏ? ਨੱਥ ਰਖ ਕੇ ਬਾਣੀਏ ਕੋਲੋਂ ਪੰਜਾਹ ਰੁਪਏ ਫੜ ਲਵਾਂ?

ਦਿਓਕੀ : ਬਾਣੀਏ ਕੋਲ ਕਾਹਨੂੰ ਰਖਣੀ ਏਂ? ਮੇਰੇ ਕੋਲ ਭੈਣ ਦਾ ਸੌ ਰੁਪਇਆ ਪਿਆ ਹੋਇਆ ਏ। ਉਥੋਂ ਪੰਜਾਹ ਕੱਢ ਲੈਨੀ ਹਾਂ ਤੇ ਨੱਥ ਰਖ ਦੇਨੀ ਹਾਂ। ਪਿਛੋਂ ਨੱਥ ਭਨਵਾ ਕੇ ਭੈਣ ਦਾ ਪੂਰਾ ਕਰ ਦਿਆਗੇ।

(ਉਠ ਕੇ ਇਕ ਟਰੰਕ ਮੰਜੀ ਹੇਠੋਂ ਖਿਚਦੀ ਹੈ, ਖੋਲ੍ਹ ਕੇ ਨੱਥ ਰਖਦੀ ਹੈ ਤੇ ਰੁਪਏ ਕਢਦੀ ਹੈ। ਨਰਾਇਨ ਸੰਦੂਕੜੀ ਫੋਲਦਾ ਹੈ।)

ਨਰਾਇਨ : ਇਸ ਡੱਬੇ ਵਿਚ ਕੀ ਏ? (ਡੱਬੇ ਵਿਚੋਂ ਇਕ ਤਾਸ਼ ਕੱਢ ਕੇ ਪੱਤਿਆ ਨੂੰ ਕਿਨਾਰੇ ਤੋਂ ਫੈਂਟਦਾ ਹੈ) ਇਹ ਤਾਸ਼ ਬਾਗ਼ ਵਿਚ ਬਹਿ ਕੇ ਲਾਲਾ ਹੋਰੀਂ ਆਪਣੇ ਮਿੱਤਰਾਂ ਨਾਲ ਖੇਡਦੇ ਸਨ। (ਮੁਸਕਰਾਂਦਾ ਹੈ) ਡੱਬੇ

ਤੇ ਲਿਖਿਆ ਹੋਇਆ ਏ, ਲਾਲਾ ਕਿਰਪਾ ਰਾਮ। ਐਹ ਕਾਗ਼ਜ਼ ਕਿੰਨੇ ਜਮ੍ਹਾਂ ਕੀਤੇ ਹੋਏ ਸਨ ਲਾਲਾ ਜੀ ਨੇ (ਕਾਗ਼ਜ਼ਾਂ ਦੀ ਥੱਬੀ ਤੋਂ ਧਾਗਾ ਖੋਲ੍ਹਦਾ ਹੈ) ਇਹ ਲਾਲਾ ਜੀ ਦੀ ਜਨਮ ਪੱਤਰੀ ਏ (ਖੋਲ੍ਹ ਕੇ ਦੇਖਦਾ ਹੈ ਤੇ ਤਹਿ ਕਰ ਦੇਂਦਾ ਹੈ) ਇਹ ਚਾਚੇ ਦੀਆਂ ਚਿੱਠੀਆਂ ਨੇ। ਇਹ ਜਿਹੜਾ ਕਸੂਰ ਵਿਚ ਸਾਡਾ ਘਰ ਹੁੰਦਾ ਸੀ, ਉਹਦੀ ਹੇਠਲੀ ਛੱਤ ਦਾ ਕਰਾਏਨਾਮਾ। ਐਹ ਕੀ ਏ? ਇਹ ਲਾਲੇ ਹੋਰਾਂ ਦੀ ਐਂਗਲੋ ਵਰਨੈਕੁਲਰ ਇਮਤਿਹਾਨ ਪਾਸ ਕਰਨ ਦੀ ਸਨਦ ਏ ਤੇ ਐਹ ਰਾਸ਼ਨ ਕਾਰਡ! (ਧਿਆਨ ਨਾਲ ਦੇਖਦਾ ਹੈ) ਐਹ ਮੇਰੇ ਹੱਥ ਦੀ ਸਹੀ ਪਈ ਹੋਈ ਏ ਪਿਛਲੇ ਮਹੀਨੇ ਦੀ। ਬਸ ਹੋਰ ਨਹੀਂ ਸਹੀ ਪੈਣੀ ਇਹਦੇ ਤੇ।

ਦਿਓਕੀ : ਰਾਤੀਂ ਹੀ ਲਾਲਾ ਜੀ ਕਹਿੰਦੇ ਸਨ ਤੇਰਾ ਨਾਂ ਲੈ ਕੇ ਹੀ ਸਵੇਰੇ ਮੇਰੇ ਕੋਲੋਂ ਰਾਸ਼ਨ ਕਾਡ ਮੰਗ ਲਈਂ।

ਨਰਾਇਨ ਅੱਜ ਉਨ੍ਹਾ ਦੇ ਰਾਸ਼ਨ ਕਟਾਣ ਦਾ ਦਿਨ ਸੀ।

ਦਿਓਕੀ ਦੋਂ ਘੰਟਿਆ ਦਾ ਫ਼ਰਕ ਪਿਆ ਹੈ ਸੱਭੋ, ਨਹੀਂ ਤਾਂ ਤੂੰ ਹੱਟੀ ਜਾਣ ਲਗਿਆ ਕਾਡ ਲੈ ਜਾਣਾ ਸੀ, ਤੇ ਮੁੰਡੇ ਦੇ ਹੱਥ ਉਨ੍ਹਾ ਦਾ ਰਾਸ਼ਨ ਆ ਹੀ ਜਾਣਾ ਸੀ।

ਨਰਾਇਨ ਗੱਲ ਤਾਂ ਇੰਜ ਹੀ ਹੋਣੀ ਸੀ, ਪਰ ਪਰਮੇਸ਼ਰ ਨੂੰ ਮਨਜ਼ੂਰ ਨਹੀਂ ਸੀ।

ਦਿਓਕੀ ਡਰ ਤਾਂ ਕੋਈ ਨਹੀਂ। ਤੂੰ ਜਾਹ ਤੇ ਮੈਂ ਸੰਦੂਕੜੀ ਸਾਂਭ ਕੇ ਰਖ ਆਉਣੀ ਹਾਂ। ਛੇਤੀ ਰਖ ਨਹੀਂ ਤੇ ਰਾਜ ਆ ਜਾਏਗਾ।

ਨਰਾਇਨ ਕੁੰਡਾ ਲਾ ਲੈ।

(ਨਰਾਇਨ ਰਾਸ਼ਨ ਕਾਰਡ, ਪਰਨਾ ਤੇ ਇਕ ਕਿੱਲ ਨਾਲ ਲਟਕਦਾ ਥੈਲਾ ਲੈ ਕੇ ਜਾਦਾ ਹੈ। ਦਿਓਕੀ ਕੁੰਡਾ ਲਾ ਕੇ ਚੀਜ਼ਾਂ ਸਾਂਭਣ ਲਗਦੀ ਹੈ ਕਿ ਬੱਚਾ ਰੋਣ ਲੱਗ ਪੈਂਦਾ ਹੈ। ਝਟ ਉਠ ਕੇ ਉਹਨੂੰ ਥਪੋਕੜਦੀ ਹੈ, ਪਰ ਬੱਚਾ ਹੋਰ ਵੀ ਬਹੁਤਾ ਰੋਣ ਲੱਗ ਪੈਂਦਾ ਹੈ। ਬੱਚੇ ਨੂੰ ਚੁੱਕ ਕੇ ਛਾਤੀ ਨਾਲ ਲਾਂਦੀ ਹੈ ਤੇ ਦੁਧ ਦੇਂਦੀ ਹੈ। ਬੱਚਾ ਪਲ ਦੀ ਪਲ ਚੁੱਪ ਕਰਕੇ ਫੇਰ ਕੁਰਲਾਣ ਲਗ ਪੈਂਦਾ ਹੈ। ਰੋਂਦੇ ਬੱਚੇ ਨੂੰ ਮੋਢੇ ਨਾਲ ਲਾ ਕੇ, ਸੰਦੂਕੜੀ ਦੀਆਂ ਚੀਜ਼ਾਂ ਇਕੱਠੀਆਂ ਕਰਨ ਲਗਦੀ ਹੈ ਤੇ ਬੂਹਾ ਖੜਕਦਾ ਹੈ। ਚੀਜ਼ਾਂ ਹੋਰ ਛੇਤੀ ਛੇਤੀ ਇਕੱਠੀਆਂ ਕਰਦੀ ਹੈ। ਬੂਹਾ ਜ਼ੋਰ ਨਾਲ ਖੜਕਦਾ ਹੈ। ਚੀਜ਼ਾਂ ਸੰਦੂਕੜੀ ਵਿਚ ਸੁੱਟ ਕੇ ਮੰਜੀ ਹੇਠਾਂ ਰਖ ਦੇਂਦੀ ਹੈ ਤੇ ਬੂਹਾ ਖੋਲ੍ਹਦੀ ਹੈ। ਇਕ 24-25 ਸਾਲ ਦਾ ਜਵਾਨ ਆਦਮੀ ਬੂਹਾ ਪਾੜ ਕੇ ਅੰਦਰ ਆਉਂਦਾ ਹੈ। ਇਹਦੇ ਮੂੰਹ ਤੇ ਪੰਜ ਛੇ ਦਿਨ ਦੀ ਦਾੜ੍ਹੀ ਹੈ। ਵਾਲ

ਖਿਲਰੇ ਹੋਏ ਨੇ, ਗਲ ਪਾਟੀ ਹੋਈ ਕਮੀਜ਼ ਜੋ ਇਕ ਗੰਦੀ ਨਿੱਕਰ ਤੋਂ ਅੱਧੀ ਬਾਹਰ ਨਿਕਲੀ ਹੋਈ ਹੈ। ਪੈਰੋਂ ਨੰਗਾ।)

ਦਿਓਕੀ : (ਬੱਚੇ ਨੂੰ ਜੋ ਹੁਣ ਚੁੱਪ ਕਰ ਗਿਆ ਹੈ, ਮੰਜੀ ਤੇ ਪਾ ਕੇ) ਬੜੇ ਵੇਲੇ ਸਿਰ ਬਹੁੜਿਆਂ ਏ ਰਾਜ।

ਰਾਜ : ਭਾਬੀ ਪੰਜ ਰੁਪਏ ਦੇ।

ਦਿਓਕੀ : ਰਾਜ ਲਾਲਾ ਹੋਰੀਂ ਗੁਜ਼ਰ ਗਏ ਨੇ।

ਰਾਜ : (ਬਿਨਾਂ ਕਿਸੇ ਭਾਵ ਦੇ) ਕਦੋਂ? (ਖ਼ੁਸ਼ੀ ਨਾਲ) ਸੱਚੀਂ? ਤਾਂ ਤੂੰ ਮੈਨੂੰ ਪੰਜ ਰੁਪਏ ਨਾ ਦੇ। ਮੈਂ ਲਾਲੇ ਦੀ ਸੰਦੂਕੜੀ 'ਚੋਂ ਲੈ ਲਵਾਂਗਾ।

(ਉਪਰ ਜਾਣ ਲਗਦਾ ਹੈ)

ਦਿਓਕੀ : (ਉਹਦਾ ਰਾਹ ਮੱਲ ਕੇ) ਇਹ ਬੁਰਾਈ ਨਾ ਕਰ ਰਾਜ! ਹਾਲੀ ਤਾ ਲਾਲੇ ਦਾ ਪਿੰਡਾ ਵੀ ਠੰਡਾ ਨਹੀਂ ਹੋਇਆ। ਮੁਰਦੇ ਦਾ ਧਨ ਨਹੀ ਲੁਟੀਦਾ।

ਰਾਜ : ਪਰ ਮੈਨੂੰ ਰੁਪਏ ਚਾਹੀਦੇ ਨੇ। ਪਿਉ ਮੇਰਾ ਮੋਇਆ ਏ ਤੂੰ ਕਿਉ ਗ਼ਮ ਲਾਦੀ ਏਂ? ਹਟ ਜਾ ਅੱਗੋਂ।

ਦਿਓਕੀ : ਰਾਜ ਤੇਰੇ ਪੈਰੀਂ ਪੈਨੀ ਹਾ, (ਪੈਂਦੀ ਹੈ) ਇਹ ਪਾਪ ਨਾ ਕਰ। ਔਹ ਲੈ ਪੰਜ ਰੁਪਏ ਮੈਥੋਂ ਲੈ ਲੈ।

ਰਾਜ : (ਚਿਤਾਤੁਰ) ਹੱਛਾ।

(ਰਾਜ ਦਿਓਕੀ ਦੇ ਹੱਥੋਂ ਨੋਟ ਫੜਦਾ ਹੈ ਤੇ ਨਰਾਇਨ ਮੋਢੇ ਤੇ ਗੰਢ ਪਾਈ ਤੇ ਹੱਥ ਵਿਚ ਥੈਲਾ ਫੜੀ ਅੰਦਰ ਆਉਂਦਾ ਹੈ।)

ਨਰਾਇਨ : ਰਾਜ!

ਰਾਜ : ਭਰਾ। (ਰਾਜ ਦੌੜ ਕੇ ਨਰਾਇਨ ਦੇ ਗਲ ਲਗਦਾ ਹੈ। ਨਰਾਇਨ ਦੇ ਹੱਥੋਂ ਥੈਲਾ ਡਿੱਗ ਪੈਂਦਾ ਹੈ ਤੇ ਚੀਨੀ ਭੁੰਜੇ ਖਿਲਰ ਜਾਦੀ ਹੈ। ਰਾਜ ਮੁੱਠ ਚੀਨੀ ਦੀ ਭਰ ਕੇ ਡੋਲ੍ਹਦਾ ਹੈ) ਭਰਾ ਇਹ ਕੀ? (ਨਰਾਇਨ ਦੇ ਹੱਥੋਂ ਰਾਸ਼ਨ ਕਾਰਡ ਤੇ ਚਾਬੀਆ ਫੜ ਕੇ ਦੋਹਾਂ ਚੀਜ਼ਾਂ ਨੂੰ ਵਾਰੀ ਵਾਰੀ ਦੇਖਦਾ ਹੈ। ਫੇਰ ਰਾਸ਼ਨ ਕਾਰਡ ਨੂੰ ਪੜ੍ਹਦਾ ਹੈ) ਲਾਲਾ ਕਿਰਪਾ ਰਾਮ, ਉਮਰ ਅਠੱਤਰ ਸਾਲ। (ਕਾਰਡ ਪਰਤਾ ਕੇ ਪੜ੍ਹਦਾ ਹੈ) ਲਾਲੇ ਦਾ ਰਾਸ਼ਨ! ਇਹ ਵੀ ਭਰਾ ਤੂੰ ਚੰਗਾ ਕੀਤਾ। (ਉਹਦੇ ਕੋਲੋਂ ਗੰਢ ਲੈਂਦਾ ਹੈ ਤੇ ਉਹਨੂੰ ਟੋਂਹਦਾ ਹੈ) ਇਹ ਕੀ, ਆਟਾ! ਹੱਸਦਾ ਹੈ, ਥੈਲੇ ਤੇ ਉਹਨੂੰ ਟੋਂਹਦਾ ਹੈ) ਇਹ ਕੀ, ਆਟਾ!

(ਹੱਸਦਾ ਹੈ, ਥੈਲੇ ਤੇ ਗੰਢ ਨੂੰ ਇਕ ਪਾਸੇ ਰੱਖ ਦੇਂਦਾ ਹੈ। ਬਾਲ ਤੋਂ ਚਾਦਰ ਖਿੱਚ, ਕੱਛ ਹੇਠਾ ਮਾਰ ਕੇ ਦਿਓਕੀ ਤੇ ਨਰਾਇਨ ਦੇ ਦੇਖਦਿਆਂ ਦੇਖਦਿਆ ਝਟਪਟ ਬਾਹਰ ਨਿਕਲ ਜਾਂਦਾ ਹੈ।)

ਦਿਓਕੀ : (ਮੰਜੀ ਹੇਠੋਂ ਸੰਦੂਕੜੀ ਕੱਢ ਕੇ) ਪਹਿਲਾਂ ਇਹਨੂੰ ਤਾਂ ਸਾਂਭ।

ਨਰਾਇਨ . ਤੂੰ ਇਹ ਸਾਂਭੀ ਨਹੀਂ?

ਦਿਓਕੀ : ਸਾਂਭਣੀ ਕਿਥੋਂ ਸੀ? ਤੂੰ ਗਿਆ ਹੀ ਏਂ ਤਾਂ ਬਿੱਲੂ ਰੋਣ ਲਗ ਪਿਆ ਤੇ ਉਧਰੋਂ ਰਾਜ ਨੇ ਬੂਹਾ ਭੰਨਣਾ ਸ਼ੁਰੂ ਕਰ ਦਿੱਤਾ। ਮਸਾਂ ਮਸਾਂ ਚੀਜ਼ਾਂ 'ਕੱਠੀਆਂ ਕਰ ਸੰਦੂਕੜੀ ਨੂੰ ਮੰਜੀ ਹੇਠਾਂ ਲੁਕਾਇਆ।

ਨਰਾਇਨ · (ਸੰਦੂਕੜੀ ਲੈ, ਚੀਜ਼ਾਂ ਨੂੰ ਠੀਕ ਕਰਕੇ ਬੰਦ ਕਰਦਾ ਹੈ। ਫਿਰ ਜਿਵੇਂ ਕੁਝ ਸੁਝਿਆ ਹੁੰਦਾ ਹੈ) ਤੂੰ ਵੀ ਧਿਆਨ ਨਹੀਂ ਕੀਤਾ, ਓ ਰਾਜ ਤਾਂ ਹੱਟੀ ਦੀਆਂ ਕੁੰਜੀਆਂ ਲੈ ਗਿਆ ਏ . .

ਦਿਓਕੀ · ਤੇ ਨਾਲੇ ਚਾਦਰ ਵੀ. . .

ਨਰਾਇਨ ਇਹ ਤਾਂ ਸਭ ਕੁਝ ਲੁਟਾ ਪੁਟਾ ਦੇਵੇਗਾ, ਮੈ ਜਾਨਾ ਹਾਂ।

(ਸੰਦੂਕੜੀ ਛੇਤੀ ਨਾਲ ਦਿਓਕੀ ਦੇ ਹੱਥ ਫੜਾਂਦਾ ਹੈ ਤੇ ਬਾਹਰ ਵਲ ਦੌੜਦਾ ਹੈ। ਬੂਹੇ ਵਿਚ ਇਕ ਅੰਦਰ ਆ ਰਹੇ ਆਦਮੀ ਨਾਲ ਜ਼ੋਰ ਨਾਲ ਵਜਦਾ ਹੈ। ਇਹ ਦਰੋਗਾ ਹੈ। ਵਿਚਕਾਰਲੀ ਉਮਰ ਦਾ ਹੈ। ਇਹਦੇ ਸਿਰ ਤੇ ਖ਼ਾਕੀ ਪੱਗ ਤੇ ਹੱਥ ਵਿਚ ਸੋਟੀ ਹੈ। ਇਹਨੂੰ ਦੇਖ ਕੇ ਦਿਓਕੀ ਸੰਦੂਕੜੀ ਫਿਰ ਮੰਜੀ ਹੇਠਾ ਲੁਕਾ ਦੇਂਦੀ ਹੈ ਤੇ ਡੁੱਲ੍ਹੀ ਹੋਈ ਖੰਡ ਕੇ ਕਪੜਾ ਸੁੱਟ ਦੇਂਦੀ ਹੈ।)

ਦਰੋਗਾ ਹੋਸ਼ ਕਰ ਭਈ ਨਰਾਇਨ ਦਾਸ।

(ਨਰਾਇਨ ਹੱਥ ਜੋੜ ਕੇ ਪਿਛੇ ਹੋ ਖਲੋਂਦਾ ਹੈ) ਗੱਲ ਕੀ ਏ?

ਨਰਾਇਨ ਨਮਸਤੇ, ਦਰੋਗਾ ਸਾਹਿਬ! (ਪੌੜੀਆ ਵਲ ਇਸਾਰਾ ਕਰਕੇ) ਅੱਜ ਸਵੇਰੇ ਲਾਲੇ ਹੋਰੀਂ ਗੁਜ਼ਰ ਗਏ ਨੇ।

ਦਰੋਗਾ ਗੁਜਰ ਗਏ ਨੇ? ਤੇ ਤੂੰ ਤਾ ਇੰਜ ਪਿਆ ਟਪਨਾ ਏਂ ਜਿਵੇਂ ਲਾਲੇ ਨੇ ਘੋੜੀ ਚੜ੍ਹਨਾ ਹੁੰਦਾ ਏ।

ਨਰਾਇਨ ਨਹੀਂ ਜੀ, ਇਹੋ ਜਿਹੇ ਵੇਲੇ ਹੋਸ ਮਾਰੀ ਜਾਦੀ ਏ।

ਦਰੋਗਾ ਅੱਛਾ, ਬੜਾ ਅਫ਼ਸੋਸ ਹੈ (ਹੌਲੀ) ਮੈ ਬਾਹਰੋਂ ਆਵਾਜ਼ ਮਾਰੀ, ਪਰ ਜਵਾਬ ਹੀ ਕੋਈ ਨਹੀਂ। ਫਿਰ ਮੈਂ ਸੋਚਿਆ ਅੰਦਰ ਲੰਘ ਕੇ ਵੇਖਾਂ ਗੱਲ ਕੀ ਏ। ਮੈਨੂੰ ਦਫ਼ਤਰ ਵਿਚ ਜ਼ਰੂਰੀ ਕੰਮ ਪੈ ਗਿਆ, ਇਸ ਲਈ ਮੈਂ ਕਿਹਾ ਤੈਨੂੰ ਕਹਿ ਜਾਵਾਂ ਕਿ ਮੈਂ ਡੀਪੋ ਦੀ ਦੇਖਭਾਲ ਲਈ ਅੱਜ ਨਹੀਂ ਆਉਣ ਲੱਗਾ।

ਨਰਾਇਨ ਤੁਹਾਡੀ ਬਹੁਤ ਮਿਹਰਬਾਨੀ। ਅਸਾਂ ਗ਼ਰੀਬਾਂ ਦਾ ਖ਼ਿਆਲ ਰਖਦੇ ਹੋ।

ਦਰੋਗਾ ਬੜਾ ਅਫ਼ਸੋਸ ਏ ਭਈ। ਬੜਾ ਅਫ਼ਸੋਸ ਏ ਬੀਬੀ। ਖ਼ੈਰ ਪੱਕੀ

ਉਮਰ ਦੇ ਸਨ।

ਨਰਾਇਨ : ਚਲੋ ਫਿਰ ਉਨ੍ਹਾਂ ਨੇ ਜਾਣਾ ਹੀ ਹੀ, ਉਨ੍ਹਾਂ ਦਾ ਸਮਾਂ ਪੂਰਾ ਹੋ ਗਿਆ ਸੀ, ਪਰ ਤਾਂ ਵੀ ਮਾਪੇ ਮਾਪੇ ਹੀ ਹੁੰਦੇ ਨੇ। ਹੌਸਲਾ ਰੱਖ ਨਰਾਇਨ। ਰੱਬ ਤੈਨੂੰ ਹਿੰਮਤ ਦਏ। (ਬਿਸਰਾਮ) ਕਿਸ ਵੇਲੇ ਜਾਣਾ ਜੇ ਅਰਥੀ ਲੈ ਕੇ?

ਨਰਾਇਨ : ਪਿਛਲੇ ਪਹਿਰ ਹੀ ਜਾਵਾਂਗੇ ਜਨਾਬ। ਹਾਲੀਂ ਤਾ ਆਂਢ ਗਵਾਂਢ ਤੇ ਸਾਕ ਸੰਗ ਨੂੰ ਖ਼ਬਰ ਹੀ ਨਹੀਂ ਕੀਤੀ।

ਦਰੋਗ਼ਾ : ਚੰਗਾ, ਜੇ ਮੈਂ ਦਫ਼ਤਰ ਦੇ ਕੰਮ ਤੋਂ ਵਿਹਲਾ ਹੋ ਗਿਆ – ਅੱਜ ਕੁਝ ਅਚਾਨਕ ਹੀ ਧੰਦਾ ਪੈ ਗਿਆ ਹੈ – ਤਾਂ ਜ਼ਰੂਰ ਆਵਾਂਗਾ।

(ਨਰਾਇਨ ਦਰੋਗ਼ੇ ਨੂੰ ਹੱਥ ਜੋੜਦਾ ਹੈ। ਦਰੋਗ਼ਾ ਜਾਣ ਲਗਦਾ ਹੈ ਤਾਂ ਰਾਜ, ਜੋ ਸਿਰ ਪੰਡ ਚੁਕੀ ਛੇਤੀ ਨਾਲ ਅੰਦਰ ਆ ਰਿਹਾ ਹੈ, ਉਹਦੇ ਨਾਲ ਟਕਰਾਂਦਾ ਹੈ)

ਦਰੋਗ਼ਾ : ਬਚ ਕੇ ਓਏ! ਚੰਗੀ ਤੁਹਾਨੂੰ ਪਿਉ ਮਰਨ ਦੀ ਖ਼ੁਸ਼ੀ ਚੜ੍ਹੀ ਏ। ਛਾਲਾਂ ਪਏ ਮਾਰਦੇ ਹੋ। ਤੂੰ ਕੀ ਲਿਆਇਆ ਏਂ ਹੁਣ?

(ਰਾਜ ਪੰਡ ਭੁੰਜੇ ਰਖਦਾ ਹੈ। ਦਰੋਗ਼ਾ ਹੱਥ ਪਾ ਕੇ ਦੇਖਦਾ ਹੈ)

ਰਾਜ ਨਮਸਤੇ, ਦਰੋਗ਼ਾ ਜੀ! ਮੈਂ ਰਾਸ਼ਨ ਲਿਆਇਆ ਹਾਂ ਜੀ. . .

ਦਰੋਗ਼ਾ : ਇਹ ਮਣ ਭਰ ਖੰਡ, ਕਿਸੇ ਕੁੰਭਕਰਨ ਦਾ ਰਾਸ਼ਨ ਲਿਆਇਆ ਏਂ?

ਰਾਜ : ਨਹੀਂ ਜਨਾਬ, ਖੰਡ ਤਾ ਥੋੜ੍ਹੀ ਏ। ਬਾਕੀ ਤਾਂ ਆਟਾ ਏ।

ਦਰੋਗ਼ਾ : ਪਰ ਇਹ ਰਾਸ਼ਨ ਹੈ ਕਿਸ ਦਾ?

ਰਾਜ : ਲਾਲਾ ਜੀ ਦਾ. . .(ਥਿੜਕਦਾ ਹੈ।)

ਦਰੋਗ਼ਾ : ਲਾਲਾ ਜੀ ਦਾ ਰਾਸ਼ਨ ਏ! ਅੱਜ ਕੁਝ ਮੇਰੀ ਅਕਲ ਨੂੰ ਹੋ ਗਿਆ ਏ ਕਿ ਤੁਹਾਡਾ ਦੋਹਾਂ ਦਾ ਦਿਮਾਗ਼ ਫਿਰ ਗਿਆ ਏ!

ਰਾਜ : ਹਜ਼ੂਰ, ਵਿਆਹ ਵੇਲੇ ਤੇ. . .

ਦਰੋਗ਼ਾ : (ਬੇਸਬਰੀ ਨਾਲ) ਓਇ ਪਿਉ ਨੂੰ ਦਾਹ ਦਿਤਾ ਨਹੀਂ ਹਾਲੀ ਤੇ ਵਿਆਹ ਦਾ ਫ਼ਿਕਰ ਪਹਿਲੋਂ ਲਗ ਗਿਆ ਏ? ਠੀਕ ਦੱਸ ਵਿਚੋਂ ਗੱਲ ਕੀ ਏ? ਨਰਾਇਨਿਆਂ, ਤੂੰ ਬੋਲ! (ਨਰਾਇਨ ਚੁੱਪ ਹੈ।)

ਰਾਜ : ਦਰੋਗ਼ਾ ਸਾਹਿਬ, ਮੈਂ ਕਹਿ ਰਿਹਾ ਸਾਂ ਕਿ ਵਿਆਹ ਵੇਲੇ ਤੇ ਮਾਤਮ ਵੇਲੇ ਕੱਲ੍ਹ ਅਖ਼ਬਾਰ ਵਿਚ ਨਿਕਲਿਆ ਸੀ, ਬਰਾਦਰੀ ਨੂੰ ਰੋਟੀ ਖਵਾਣ ਲਈ ਪੰਜਾਹ ਆਦਮੀਆਂ ਦਾ ਰਾਸ਼ਨ ਮਿਲਦਾ ਹੈ ਨਾ, ਮੈਂ ਉਹ ਲਿਆਇਆ ਹਾਂ। ਐਹ ਕਾਰਡ ਵੇਖ ਲਓ।

(ਨਰਾਇਨ ਉਹਨੂੰ ਰੋਕਣ ਲਈ ਵਧਦਾ ਹੈ, ਪਰ ਰਾਜ

ਨੂੰ ਪਤਾ ਨਹੀਂ ਲਗਦਾ ਤੇ ਕਾਰਡ ਦਰੋਗ਼ੇ ਨੂੰ ਦੇ ਦੇਂਦਾ ਹੈ।)

ਦਰੋਗ਼ਾ : (ਕਾਰਡ ਪੜ੍ਹ ਕੇ) ਲਾਲਾ ਕਿਰਪਾ ਰਾਮ, ਉਮਰ ਅਠੱਤਰ ਸਾਲ। (ਕਾਰਡ ਪਰਤਾਂਦਾ ਹੈ) ਕਾਰਡ ਵਾਲੇ ਦੇ ਮਰਨ ਤੇ ਪੰਜਾਹ ਆਦਮੀਆਂ ਦਾ ਰਾਸ਼ਨ ਦਿੱਤਾ ਗਿਆ, ਨਰਾਇਨ ਦਾਸ, ਡੀਪੋ ਨੰਬਰ 17। ਨਰਾਇਨਿਆਂ, ਇਹ ਤਾ ਰਾਸ਼ਨ ਤੇਰੀ ਡੀਪੋ ਤੋਂ ਦਿੱਤਾਂ ਗਿਆ ਏ। ਹੈਂ, ਤੇ ਨਾਲ ਉਪਰ ਹੀ ਇਸ ਹਫ਼ਤੇ ਦਾ ਰਾਸ਼ਨ ਦਰਜ ਹੋਇਆ ਹੋਇਆ ਹੈ। (ਸੋਚ ਕੇ) ਰਾਸ਼ਨ ਦਾ ਹਫ਼ਤਾ ਅੱਜ ਸ਼ੁਰੂ ਹੁੰਦਾ ਹੈ ਤੇ ਤਾਰੀਖ਼ ਵੀ ਅੱਜ ਦੀ ਏ, ਦਸਖ਼ਤ ਕਿਸੇ ਹੋਰ ਦੇ ਨੇ। ਹਾਲੀਂ ਤਾ ਰਾਸ਼ਨ ਡੀਪੋ ਖੁਲ੍ਹਣ ਦਾ ਸਰਕਾਰੀ ਵਕਤ ਵੀ ਨਹੀਂ ਹੋਇਆ ਤੇ ਇਹ ਕੀ ਗੱਲ ਬਣੀ? ਓਇ ਸੱਚ ਦੱਸੋ, ਤੁਹਾਡਾ ਪਿਓ ਮਰ ਗਿਆ ਕਿ ਜਿਊਂਦਾ ਏ ਹਾਲੀਂ।

ਰਾਜ : (ਕੰਬਦਿਆਂ) ਜੀ ਮੈਨੂੰ ਤਾਂ ਪਤਾ ਨਹੀਂ, ਮੈਂ ਤਾਂ ਅੱਠਾ ਦਿਨਾ ਪਿਛੋਂ ਘਰ ਆਇਆ ਹਾਂ ਸਵੇਰੇ, ਤੇ ਭਾਬੀ ਨੇ ਦੱਸਿਆ ਏ ਕਿ ਲਾਲੇ ਹੁਰੀਂ ਮਰ ਗਏ ਨੇ।

(ਜਦ ਦਰੋਗ਼ਾ, ਰਾਜ ਤੇ ਨਰਾਇਨ ਦੀ ਗੱਲ ਧਿਆਨ ਨਾਲ ਸੁਣ ਰਿਹਾ ਹੁੰਦਾ ਹੈ ਤਾ ਦਿਓਕੀ ਮੰਜੀ ਹੇਠੋਂ ਸੰਦੂਕੜੀ ਕੱਢ ਆਪਣੇ ਪੱਲੇ ਵਿਚ ਲਪੇਟ, ਪੌੜੀਆ ਚੜ੍ਹ ਜਾਂਦੀ ਹੈ।)

ਨਰਾਇਨ ਜਨਾਬ, ਲਾਲਾ ਜੀ ਰਾਤੀਂ ਨੀਂਦ ਵਿਚ ਗੁਜ਼ਰ ਗਏ ਨੇ। ਤੁਸੀਂ ਬੇਸ਼ਕ ਉਪਰ ਜਾ ਕੇ ਦੇਖ ਲਉ। ਸਾਨੂੰ ਤਾ ਸਵੇਰੇ ਪਤਾ ਲਗਾ। ਉਨ੍ਹਾਂ ਦਾ ਇਸ ਹਫਤੇ ਦਾ ਰਾਸ਼ਨ ਮੈ ਕੱਲ੍ਹ ਹੀ ਲੈ ਆਇਆ ਸਾ। ਤਾਰੀਖ਼ ਤਾ ਅੱਜ ਦੀ ਹੀ ਪਾਣੀ ਸੀ, ਕਿਉਂਕਿ ਕੱਲ੍ਹ ਦੀ ਤਾਰੀਖ਼ ਪਾਣ ਵਿਚ ਬੇਕਾਇਦਗੀ ਹੁੰਦੀ।

ਦਰੋਗ਼ਾ ਬੱਲੇ ਓਏ! ਅੱਜ ਦੀ ਤਾਰੀਖ਼ ਪਾਣੀ ਬੇਕਾਇਦਗੀ ਸੀ, ਪਰ ਹਫ਼ਤਾ ਲਗਾ ਨਹੀ ਤੇ ਰਾਸ਼ਨ ਪਹਿਲੋਂ ਹੀ ਲੈ ਲਿਆ, ਇਹ ਬੇਕਾਇਦਗੀ ਨਹੀਂ। ਇਹ ਨਹੀਂ ਕਹਿੰਦਾ ਇਕ ਬੇਕਾਇਦਗੀ ਤੇ ਪਰਦਾ ਪਾਣ ਲਈ ਦੂਜੀ ਬੇਕਾਇਦਗੀ ਕੀਤੀ।

ਨਰਾਇਨ : ਹਜ਼ੂਰ, ਘਰ ਵਿਚ ਮਾਤਮ ਹੋਵੇ ਤਾ ਮੁਕਾਨ ਆਇਆਂ ਨੂੰ ਦਾਲ ਰੋਟੀ ਦੇਣੀ ਪੈਂਦੀ ਏ, ਇਸ ਲਈ ਲਾਲੇ ਦਾ ਰਾਸ਼ਨ ਲੈ ਆਇਆਂ ਸਾਂ।

ਦਰੋਗ਼ਾ : ਓਇ ਗੱਲ ਸੁਣ ਖਾਂ, ਤੈਨੂੰ ਕੱਲ੍ਹ ਪਤਾ ਲਗ ਗਿਆ ਸੀ ਕਿ ਅੱਜ ਲਾਲੇ ਨੇ ਮਰ ਜਾਣਾ ਏਂ? (ਘਰ ਦੀ ਡੀਪੋ ਜੁ ਹੋਈ, ਜੋ ਮਰਜ਼ੀ ਉਪਰ ਹੇਠਾਂ ਪਏ ਕਰੋ, ਹੈਂ?

ਨਰਾਇਨ : ਹਜ਼ੂਰ ਲੋੜ 'ਵੇਲੇ ਕਿਸੇ ਦੀ ਮਦਦ ਕਰ ਦੇਈਦੀ ਏ।

ਦਰੋਗ਼ਾ : (ਕੁਝ ਕੱਚਿਆ ਕੇ) ਤੇ ਤੂੰ ਰਾਜ, ਬਿਨਾਂ ਕਿਸੇ ਮਨਜ਼ੂਰੀ ਦੇ ਸਰਕਾਰੀ ਰਾਸ਼ਨ ਡੀਪੋ ਵਿਚੋਂ ਪੰਜਾਹ ਆਦਮੀਆ ਦਾ ਰਾਸ਼ਨ ਚੁੱਕ ਲਿਆਇਆ ਏਂ, ਨਾਲੇ ਡੀਪੋ ਵਾਲੇ ਦੇ ਜਾਅਲੀ ਦਸਖ਼ਤ ਕੀਤੇ ਨੀ। ਇਹ ਬੜਾ ਸਖ਼ਤ ਜੁਰਮ ਹੈ। ਹੁਣ ਤੁਸਾਂ ਦੋਹਾਂ ਭਰਾਵਾਂ ਦਾ ਮੱਕੂ ਬੰਨ੍ਹਣਾ ਹਾਂ ਮੈਂ।

ਨਰਾਇਨ : (ਦਰੋਗ਼ੇ ਦੇ ਪੈਰਾਂ ਤੇ ਡਿੱਗ ਕੇ) ਜਨਾਬ ਮਾਫ਼ੀ ਦਿਓ, ਮਾਤਮ ਦਾ ਸਮਾਂ ਏ। ਭਰੀ ਪੰਚਾਇਤ ਵਿਚ ਨਮੋਸ਼ੀ ਹੋ ਜਾਏਗੀ।

ਦਰੋਗ਼ਾ : (ਤਰਸ ਖਾ ਕੇ) ਅੱਛਾ। ਓਇ ਰਾਜ, ਫੜ ਇਹ ਰਾਸ਼ਨ ਕਾਰਡ ਤੇ ਆ ਮੇਰੇ ਨਾਲ ਦਫ਼ਤਰ, ਇਹ ਬੇਕਾਇਦਗੀ ਮੈਂ ਠੀਕ ਕਰ ਦੇਣਾ ਹਾਂ।

ਨਰਾਇਨ : ਚਲ ਓਇ ਰਾਜ, ਛੇਤੀ ਕਰ। ਨਾਲ ਪੰਡ ਵੀ ਲੈ ਜਾ ਤੇ ਜਿਸ ਤਰ੍ਹਾਂ ਦਰੋਗ਼ਾ ਸਾਹਿਬ ਕਹਿਣ ਉਸੇ ਤਰ੍ਹਾਂ ਕਰੀਂ। (ਰਾਜ ਪੰਡ ਚੁਕਦਾ ਹੈ।) ਤੁਹਾਡੀ ਬਹੁਤ ਮਿਹਰਬਾਨੀ ਹਜ਼ੂਰ, ਸਾਡੇ ਪਿਉ ਦਾ ਮੁਰਦਾ ਖ਼ਰਾਬ ਹੋਣ ਤੋਂ ਬਚਾ ਦਿੱਤਾ ਜੇ।

(ਪੌੜੀਆਂ ਵਿਚੋਂ ਦਿਓਕੀ ਦੀ ਚੀਕ ਦੀ ਅਵਾਜ਼ ਆਉਂਦੀ ਹੈ। ਝਟ ਹੀ ਆਪ ਨੱਸੀ ਆਉਂਦੀ ਹੈ ਤੇ ਸੰਦੂਕੜੀ ਸਮੇਤ ਡਿੱਗ ਪੈਂਦੀ ਹੈ।)

ਦਿਓਕੀ : (ਚੀਕ ਮਾਰ ਕੇ) ਲਾਲਾ ਜੀ!

(ਇਕ ਅੱਸੀ ਸਾਲ ਦਾ ਬੁੱਢਾ, ਇਕ ਹੱਥ ਵਿਚ ਡੰਗੋਰੀ ਤੇ ਦੂਜੇ ਵਿਚ ਗਲਾਸ ਫੜੀ, ਹੌਲੀ ਹੌਲੀ ਪੌੜੀਆਂ ਉਤਰਦਾ ਹੈ। ਇਸ ਦੀ ਹਰ ਚੀਜ਼, ਐਨਕ, ਕੁਰਤਾ, ਧੋਤੀ ਆਦਿ ਮੈਲੀ ਕੁਚੈਲੀ ਤੇ ਟੁੱਟੀ ਭੱਜੀ ਹੈ। ਮੂੰਹ ਤੇ ਥੋੜ੍ਹੀ ਥੋੜ੍ਹੀ ਦਾੜ੍ਹੀ ਹੈ। ਇਹਨੂੰ ਸੁਣਦਾ ਉੱਚਾ ਹੈ ਤੇ ਨਜ਼ਰ ਕਮਜ਼ੋਰ ਹੈ। ਇਹਨੂੰ ਦੇਖ ਕੇ ਸਭ ਆਪਣੀ ਆਪਣੀ ਥਾਂ ਤੇ ਯਖ ਹੋ ਜਾਂਦੇ ਹਨ। ਸਿਰਫ਼ ਦਿਓਕੀ ਉਠ ਕੇ ਬੈਠਦੀ ਹੈ।)

ਬੁੱਢਾ : (ਬਹੁਤ ਹੌਲੀ ਤੇ ਧੀਰਜ ਨਾਲ ਬੋਲਦਾ ਹੈ।) ਇਹ ਵਹੁਟੀ ਦੀ ਚੀਕ ਦੀ 'ਵਾਜ ਆਈ ਸੀ। ਸੁਖ ਤਾਂ ਹੈ ਨਾ? (ਬਿਸਰਾਮ) ਕਿਥੇ ਏਂ ਤੂੰ ਕੁੜੀਏ? (ਗਲਾਸ ਵਾਲਾ ਹੱਥ ਅੱਗੇ ਕਰਦਿਆਂ) ਫੜੀਂ, ਮੇਰੀ ਚਾਹ ਤੱਤੀ ਕਰ ਦੇ। ਪਈ ਪਈ ਠੰਢੀ ਹੋ ਗਈ ਏ। (ਦਿਓਕੀ ਸਹਿਮੀ ਹੋਈ, ਉਠ ਕੇ ਗਲਾਸ ਫੜਦੀ ਹੈ। ਹੁਣ ਤਕ ਬੁੱਢਾ ਪਹਿਲੀ ਪੌੜੀ ਤੇ ਪਹੁੰਚ ਗਿਆ ਹੈ।) ਮੈਂ ਉਠਿਆ ਹਾਂ ਕੁਝ ਦਿਨ ਚੜ੍ਹੇ ਅੱਜ। ਡਾਕਟਰ ਸੁਰੈਣ ਸਿੰਘ ਨੇ ਜਿਹੜੀ ਸੌਣ ਦੀ ਦਵਾ ਦਿਤੀ ਏ ਕੱਲ੍ਹ,

ਹੈ ਤਾਂ ਚੰਗੀ, ਨੀਂਦਰ ਤਾਂ ਬੜੀ ਸੋਹਣੀ ਤੇ ਰਜ ਕੇ ਆਈ ਏ, ਪਰ ਹੱਡ ਪੈਰ ਟੁੱਟਦੇ ਨੇ ਪਏ। ਗਰਮ ਗਰਮ ਚਾਹ ਪੀਆਂਗਾ ਤਾਂ ਸਰੀਰ ਪਰਖਰਾ ਹੋਏਗਾ। (ਅਖ਼ੀਰਲੀ ਪੌੜੀ ਉਤਰਦਾ ਹੈ ਤੇ ਸੰਦੂਕੜੀ ਵਿਚਲੀ ਕਿਸੇ ਚੀਜ਼ ਨਾਲ ਠੇਡਾ ਖਾਂਦਾ ਹੈ)। ਇਹ ਕੀ?

(ਜ਼ਮੀਨ ਵਲ ਵੇਖਦਾ ਹੈ, ਪਰ ਏਨੇ ਵਿਚ ਨਰਾਇਨ ਨੇ ਲਿਫ ਕੇ ਚੀਜ਼ ਚੁੱਕ ਲਈ ਹੈ। ਬੁੱਢਾ ਇਕ ਕਦਮ ਹੋਰ ਪੁੱਟਦਾ ਹੈ ਤੇ ਫੇਰ ਕਿਸੇ ਚੀਜ਼ ਨਾਲ ਠੇਡਾ ਖਾਦਾ ਹੈ ਤੇ ਚੌਂਕ ਪੈਂਦਾ ਹੈ। ਪਰ ਨਰਾਇਨ ਫਿਰ ਉਹੀ ਚਾਲ ਕਰਦਾ ਹੈ ਤੇ ਆਪਣੇ ਪਿਓ ਦੇ ਪੈਰਾ ਨੂੰ ਫੜ ਲੈਂਦਾ ਹੈ।)

ਨਰਾਇਨ . ਲਾਲਾ ਜੀ ਘੁੱਟ ਦਿਆ. ਤੁਹਾਨੂੰ ਸੱਟ ਲਗ ਗਈ ਹੋਣੀ ਏ।

ਬੁੱਢਾ ਨਹੀਂ ਕੋਈ ਡਰ ਨਹੀਂ।

(ਅੱਗੇ ਚਲਣ ਲਗਦਾ ਹੈ ਤੇ ਸੰਦੂਕੜੀ ਤੋਂ ਬਹੁਤ ਨੇੜੇ ਹੈ ਕਿ ਨਰਾਇਨ ਤੇ ਦਿਓਕੀ ਬਿਲਕੁਲ ਬੇਵਸ ਮਲੂਮ ਹੁੰਦੇ ਹਨ, ਪਰ ਝਟ ਹੀ ਨਰਾਇਨ ਨੂੰ ਕੁਝ ਸੁਝਦਾ ਹੈ।)

ਨਰਾਇਨ ਰਾਜ, ਲਾਲੇ ਹੁਰਾ ਲਈ ਕੁਰਸੀ ਲਿਆਈਂ।

(ਇਸ ਤੋਂ ਪਹਿਲਾ ਕਿ ਰਾਜ ਹਿੱਲੇ, ਦਿਓਕੀ ਝਟ ਕੁਰਸੀ ਲਿਆਦੀ ਹੈ ਤੇ ਨਰਾਇਨ ਸੰਦੂਕੜੀ ਦੇ ਉਪਰ ਕੁਰਸੀ ਡਾਹ ਦੇਂਦਾ ਹੈ। ਲਾਲੇ ਨੂੰ ਬਿਠਾ ਕੇ, ਉਹਦੇ ਮੋਢੇ ਘੁੱਟਣ ਲਗ ਪੈਂਦਾ ਹੈ।)

ਬੁੱਢਾ ਘੁੱਟਿਆ ਨਹੀਂ ਕੁਝ ਬਣਨਾ, ਮੇਰੀ ਚਾਹ ਤੱਤੀ ਹੋਈ ਕਿ ਨਹੀਂ?

ਦਿਓਕੀ . ਲਿਆਉਂਦੀ ਹਾ ਜੀ।

(ਦਿਓਕੀ ਬਿਲਕੁਲ ਲਾਚਾਰ ਦਿਸਦੀ ਹੈ। ਫਿਰ ਗਲਾਸ ਚੁੱਕ ਕੇ ਰਾਜ ਨੂੰ ਫੜਾਂਦੀ ਹੈ ਤੇ ਉਹਦੇ ਕੰਨ ਵਿਚ ਕੁਝ ਕਹਿੰਦੀ ਹੈ। ਰਾਜ ਗਲਾਸ ਲੈ ਕੇ ਬਾਹਰ ਖਿਸਕ ਜਾਂਦਾ ਹੈ।)

ਬੁੱਢਾ (ਦਰੋਗ਼ੇ ਨੂੰ ਦੇਖ ਕੇ) ਕੌਣ ਏ? ਦਰੋਗ਼ੇ ਹੁਰੀ ਨੇ?

(ਨਰਾਇਨ ਬੁੱਢੇ ਦੇ ਪਿਛੇ ਖੜਾ ਹੋ ਕੇ ਦਰੋਗ਼ੇ ਦੀ ਹੱਥ ਜੋੜ ਕੇ ਮਿੰਨਤਾ ਕਰਦਾ ਹੈ।)

ਦੋਰਗ਼ਾ . (ਝਿਜਕ ਕੇ) ਹਾਂ ਲਾਲਾ ਜੀ, ਮੈਂ ਹੀ ਹਾਂ। ਸੁਣਾਉ ਸਰੀਰ ਕੈਸਾ ਹੈ?

ਬੁੱਢਾ . (ਉਠਣ ਦਾ ਯਤਨ ਕਰਦਿਆਂ) ਤੁਸੀਂ ਖੜੇ ਹੋ, ਆਉ ਬੈਠੋ।

(ਨਰਾਇਨ ਸਹਾਰਾ ਦੇਂਦਾ ਹੈ।)

ਦਰੋਗ਼ਾ . ਨਾ ਜੀ ਤੁਸੀਂ ਬੈਠੋ। ਮੈਂ ਏਥੇ ਬੈਠਦਾ ਹਾਂ।

(ਮੰਜੀ ਦੀ ਅਨੀਂ ਤੇ ਬਹਿੰਦਾ ਹੈ।)

ਬੁੱਢਾ . ਸਰੀਰ ਸਾਡਾ ਹੁਣ ਇਸ ਉਮਰੇ ਕੋਈ ਜਵਾਨਾਂ ਵਰਗਾ ਤਾਂ ਨਹੀਂ। ਜੋ ਦਮ ਨਿਕਲ ਜਾਏ ਸ਼ੁਕਰ ਏ ਪਰਮਾਤਮਾ ਦਾ। ਨੀਂਦਰ ਨਹੀਂ ਆਉਂਦੀ ਸੀ ਚੰਗੀ ਤਰ੍ਹਾਂ। ਫਿਰ ਮੈਂ ਕੱਲ੍ਹ ਡਾਕਟਰ ਸੁਰੈਣ ਸਿੰਘ ਕੋਲ ਚਲਾ ਗਿਆ। ਉਹ ਜਿਹਦੀ ਨਰਾਇਨ ਦੀ ਡੀਪੋ ਦੇ ਨਾਲ ਦੀ ਹੱਟੀ ਏ। (ਦਿਓਕੀ ਮਲਕੜੇ ਸੰਦੂਕੜੀ ਕੁਰਸੀ ਹੇਠੋਂ ਖਿਸਕਾ ਕੇ ਉਸ ਵਿਚ ਚੀਜਾ ਕੱਠੀਆਂ ਕਰਦੀ ਰਹਿੰਦੀ ਹੈ।) ਮੈਂ ਕਿਹਾ ਭਈ ਡਾਕਟਰ ਸਾਹਿਬ. ਨੀਂਦਰ ਨਹੀਂ ਆਉਂਦੀ। ਉਹਨੇ ਫਿਰ ਇਕ ਦਵਾਈ ਬਣਾ ਦਿੱਤੀ। ਕਹਿਣ ਲੱਗਾ ਜੇ ਚਾਰੇ ਬੰਨੇ ਨੀਂਦਰ ਨਾ ਆਵੇ ਤਾਂ ਚਮਚਾ ਭਰ ਲੈ ਲੈਣਾ। ਕੱਲ੍ਹ ਰਾਤੀਂ ਗ਼ਵਾਂਢ ਕਿਧਰੇ ਵਿਆਹ ਸੀ, ਤੇ ਅੱਧੀ ਰਾਤ ਤੋਂ ਕਿੰਨਾ ਚਿਰ ਪਿਛੋਂ ਤਕ ਰੌਲਾ ਰੱਪਾ ਪੈਂਦਾ ਰਿਹਾ। ਭਾਵੇਂ ਲੱਖ ਦੁਆਈਆਂ ਖਾਉ ਕੁਝ ਨਹੀਂ ਸੀ ਬਣਨਾ। ਫਿਰ ਮੈਂ ਅੱਧੀ ਰਾਤ ਤੋਂ ਘੜੀ ਦੋ ਘੜੀ ਪਿਛੋਂ ਇਕ ਚਮਚਾ ਲਿਆ। ਉਹਨੇ ਕਿਹਾ ਸੀ ਨਾ ਜੇ ਚਾਰੇ ਬੰਨੇ ਨੀਂਦਰ ਨਾ ਆਵੇ ਤਾ ਲੈਣਾ।

(ਸੰਦੂਕੜੀ ਦੀ ਇਕ ਚੀਜ ਬੁੱਢੇ ਦੇ ਸਾਹਮਣੇ ਪਈ ਹੈ। ਦਿਓਕੀ ਇਸ ਵਲ ਇਸਾਰਾ ਕਰਕੇ ਨਰਾਇਨ ਦਾ ਕੁਰਤਾ ਖਿੱਚਦੀ ਹੈ। ਨਰਾਇਨ ਚੁੱਕ ਕੇ ਫੜਾਂਦਾ ਹੈ।)

ਬੁੱਢਾ ਕੀ ਏ?

ਨਰਾਇਨ ਕੁਝ ਨਹੀਂ ਲਾਲਾ ਜੀ, ਕਪੜਾ ਡਿੱਗਾ ਹੋਇਆ ਸੀ।

ਬੁੱਢਾ ਜਿਸ ਡਾਕਟਰ ਦੀ ਦਵਾ ਖਾਉ ਦਰੋਗ਼ਾ ਜੀ, ਉਹਦੀ ਹਦਾਇਤ ਤੇ ਠੀਕ ਚਲਣਾ ਚਾਹੀਦਾ ਏ, ਨਹੀਂ ਤਾ ਦਵਾਈ ਨਹੀਂ ਪੋਹਦੀ। ਸੋ ਦਵਾਈ ਖਾਣ ਤੋਂ ਬਾਅਦ ਨੀਂਦ ਚੰਗੀ ਆ ਗਈ ਤੇ ਰੋਜ ਨਾਲੋਂ ਘੜੀ ਪਿਛੋਂ ਹੀ ਉਠਿਆ ਹਾ। ਨਰਾਇਨ ਦੀ ਵਹੁਟੀ ਸਵੇਰ ਸਾਰ ਮੇਰੇ ਸਰਹਾਨੇ ਚਾਹ ਦਾ ਗਲਾਸ ਰੱਖ ਆਉਂਦੀ ਏ, ਅੱਜ ਵੀ ਆਈ ਸੀ, ਪਰ ਮੈਂ ਉਠਿਆ ਹੀ ਚਿਰਕੇ, ਚਾਹ ਠੰਢੀ ਹੋ ਗਈ। ਕਸੂਰ ਤਾ ਮੇਰਾ ਏ, ਇਨ੍ਹਾ ਦਾ ਕੋਈ ਦੋਸ਼ ਨਹੀਂ। (ਮਾੜਾ ਜਿਹਾ ਹੱਸਦਾ ਹੈ। ਦਿਓਕੀ ਸੰਦੂਕੜੀ ਉਠਾ ਲੈ ਜਾਂਦੀ ਹੈ।) ਕਿਉਂ ਕੁੜੀਏ ਚਾਹ ਤੱਤੀ ਹੋਈ ਕਿ ਨਹੀਂ? (ਚੁੱਲ੍ਹੇ ਵਲ ਵੇਖਦਾ ਹੈ) ਪਰ ਦਿਓਕੀ ਤਾਂ ਏਥੇ ਹੈ ਨਹੀਂ, ਤੇ ਚੁੱਲ੍ਹੇ ਵਿਚ ਅੱਗ ਵੀ ਕੋਈ ਨਹੀਂ। ਦਿਓਕੀ ਕਿਥੇ ਨਰਾਇਨਿਆਂ?

ਨਰਾਇਨ (ਘਬਰਾਇਆ ਹੋਇਆ) ਲਾਲਾ ਜੀ, ਏਥੇ ਹੀ, ਕਿਧਰੇ ਹੋਣੀ ਏ।

ਬੁੱਢਾ ਅੱਜ ਅੱਗ ਨਹੀਂ ਬਾਲੀ?

ਨਰਾਇਨ ਬਾਲੀ ਸੀ ਜੀ, ਦਿਓਕੀ ਨੇ ਬੁਝਾ ਦਿੱਤੀ ਹੋਣੀ ਏ। ਤੁਸੀਂ ਜਾਗੇ ਬੜੇ ਅਵੇਰੇ ਓ, ਤੇ ਅੱਜ ਕੱਲ੍ਹ ਬਾਲਣ ਥੁੜ੍ਹ ਜਾਂਦਾ ਏ।

ਬੁੱਢਾ ਮੈਂ ਏਨੀ ਅਵੇਰ ਨਾਲ ਤਾਂ ਨਹੀਂ ਉਠਿਆ। ਕੀ ਵਕਤ ਏ ਦਰੋਗ਼ਾ

ਸਾਹਿਬ?

ਦਰੋਗ਼ਾ : (ਖੀਸੇ ਵਿਚੋਂ ਘੜੀ ਕੱਢ ਕੇ) ਵਕਤ ਲਾਲਾ ਜੀ. . .ਮੇਰੀ ਘੜੀ ਵਿਚ ਤਾਂ ਸਾਡੇ ਛੇ ਵਜੇ ਨੇ। (ਨਰਾਇਨ ਦਰੋਗ਼ੇ ਦੀ ਹੱਥ ਜੋੜ ਕੇ ਮਿੰਨਤ ਕਰਦਾ ਹੈ। ਘੜੀ ਕੰਨ ਨੂੰ ਲਾ ਕੇ) ਪਰ ਮੇਰੀ ਘੜੀ ਤਾਂ ਖਲੋ ਗਈ ਏ।

ਬੁੱਢਾ (ਕੰਨ ਨਾਲ ਲਾ ਕੇ) ਕੀ ਆਖਿਆ ਜੇ ਦਰੋਗ਼ਾ ਜੀ?

ਦਰੋਗ਼ਾ ਮੇਰੀ ਘੜੀ ਬੰਦ ਹੋ ਗਈ ਏ। (ਬਿਸਰਾਮ)

ਬੁੱਢਾ ਮੈਂ ਹੇਠਾਂ ਆਇਆ ਹਾ, ਤਾ ਮੈਨੂੰ ਰਾਜ ਦਾ ਝੌਲਾ ਪਿਆ ਸੀ।

ਨਰਾਇਨ ਆਹੋ ਜੀ, ਉਹ ਏਥੇ ਹੀ ਸੀ। ਹੁਣੇ ਆ ਜਾਦਾ ਹੈ।

ਬੁੱਢਾ ਤੇ ਤੂੰ ਅੱਜ ਹੱਟੀ ਨਹੀਂ ਖੋਲ੍ਹਣੀ।

ਨਰਾਇਨ ਖੋਲ੍ਹਣੀ ਏ ਲਾਲਾ ਜੀ।

ਬੁੱਢਾ (ਕਾਹਲਾ ਪੈ ਕੇ) ਫਿਰ ਤੂੰ ਮੈਨੂੰ ਘੁੱਟੀ ਕਿਉ ਜਾਨਾ ਏ? ਕਦੀ ਅੱਗੇ ਨਾ ਕਦੀ ਪਿਛੇ। (ਬਿਸਰਾਮ) ਇਹ ਕੀ ਭਾਣਾ ਵਰਤਿਆ ਏ? ਮੇਰੇ ਹੱਡ ਪੈਰ ਪਏ ਟੁੱਟਦੇ ਨੇ ਤੇ ਮੈਨੂੰ ਕੋਈ ਚਾਹ ਦਾ ਘੁੱਟ ਨਹੀ ਦੇਦਾ। ਦਿਓਕੀ ਕਿਧਰੇ ਦਿਸਦੀ ਨਹੀਂ। (ਦਿਓਕੀ ਪੌੜੀਆ ਉਤਰਦੀ ਇਹ ਵਾਕ ਸੁਣ ਕੇ ਖੜੋ ਜਾਦੀ ਹੈ।) ਰਾਜ ਏਥੇ ਹੁਣੇ ਸੀ. ਉਹ ਵੀ ਅਲੋਪ ਹੋ ਗਿਆ ਏ। ਤੂੰ ਇੰਜ ਮੇਰੇ ਸਰਹਾਨੇ ਖੜਾ ਏ ਜਿਵੇਂ ਕੰਮ ਕਾਜ ਨੂੰ ਤਲਾਜਲੀ ਦੇ ਛਡੀ ਊ। ਦਰੋਗ਼ਾ ਸਾਹਿਬ ਦੀ ਘੜੀ ਬੰਦ ਹੋ ਗਈ ਏ। ਚੁੱਲ੍ਹੇ ਅੱਗ ਨਹੀਂ ਬਲੀ। (ਖੜਾ ਹੁੰਦਾ ਹੈ) ਦੱਸੋ ਗੱਲ ਕੀ ਏ? (ਸਭ ਵਲ ਦੇਖਦਾ ਹੈ. ਇਕ ਦੋ ਕਦਮ ਚਲ ਕੇ ਸਟੇਜ ਦੇ ਵਿਚਕਾਰ ਖੜਾ ਹੋ ਜਾਦਾ ਹੈ। ਕੋਈ ਨਹੀ ਹਿਲਦਾ) ਅੱਜ ਮਰ ਗਿਆ ਏ ਕੋਈ?

(ਸਭ ਬੁੱਤਾਂ ਦੀ ਤਰ੍ਹਾਂ ਖੜੇ ਨੇ। ਕ੍ਰਿਸ਼ਨਾ ਬਾਹਰੋਂ ਦੌੜਦੀ ਅੰਦਰ ਆਉਂਦੀ ਹੈ ਤੇ ਬੁੱਢੇ ਦੀਆ ਲੱਤਾਂ ਨੂੰ ਚੰਮੜ ਜਾਦੀ ਹੈ। ਬੁੱਢਾ ਉਹਦੀ ਪਿੱਠ ਤੇ ਹੱਥ ਰਖਦਾ ਹੈ।)

ਕ੍ਰਿਸ਼ਨਾ (ਪਰੇ ਹੱਟ ਕੇ) ਲਾਲਾ ਜੀ ਤੁਸੀਂ ਤਾ ਮਰ ਗਏ ਸੋ! ਜਿਥੇ ਲੋਕੀਂ ਮਰ ਕੇ ਜਾਦੇ ਨੇ ਉਹਦੀ ਕਹਾਣੀ ਮੈਨੂੰ ਸੁਣਾਓਗੇ?

(ਬੁੱਢਾ ਆਪਣੀ ਕੁਰਸੀ ਨੂੰ ਟੋਂਹਦਾ ਹੈ। ਉਹਦੇ ਗੋਡੇ ਵਿੰਗੇ ਹੋ ਜਾਂਦੇ ਨੇ ਤੇ ਦਿਓਕੀ, ਨਰਾਇਨ ਤੇ ਦਰੋਗ਼ਾ ਤਿੰਨੇ ਉਹਨੂੰ ਸਹਾਰਾ ਦੇਣ ਲਈ ਵਧ ਰਹੇ ਹੁੰਦੇ ਹਨ ਕਿ ਪਰਦਾ ਡਿੱਗਦਾ ਹੈ।)

# ਮਨ ਦੀਆਂ ਮਨ ਵਿਚ

ਹਰਚਰਨ ਸਿੰਘ

## ਪਾਤਰ

ਸ਼ੇਰੂ
ਕਰਮਾ
ਨੰਬਰਦਾਰ
ਅੰਬੋ
ਕਰਮ ਸਿੰਘ
ਰਾਜਾ (ਨਾਈ)

# ਮਨ ਦੀਆਂ ਮਨ ਵਿਚ

ਸੀਨ – ਕਿਸੇ ਪਿੰਡ ਦੇ ਵਿਚਕਾਰ ਇਕ ਢੱਠਾ ਜਿਹਾ ਘਰ ਹੈ। ਜਿਸ ਦਾ ਮੂੰਹ ਚੜ੍ਹਦੇ ਵਲ ਤੇ ਬੂਹਾ ਇਕ ਗੰਦੀ ਤੰਗ ਜਿਹੀ ਗਲੀ ਵਿਚ ਖੁਲ੍ਹਦਾ ਹੈ। ਵਿਹੜੇ ਵਿਚ ਇਕ ਨਿੰਮ ਦਾ ਬੂਟਾ ਹੈ। ਉਸ ਦੇ ਹੇਠ ਇਕ ਉੱਚੀ ਲੰਮੀ ਸੁਨੱਖੀ ਤੀਵੀ, ਉਮਰ 30 ਕੁ ਸਾਲ ਪੀੜ੍ਹੀ ਉਤੇ ਬੈਠੀ ਅੱਖਾਂ ਵਿਚ ਸੁਰਮਾ ਪਾ ਰਹੀ ਹੈ। ਉਸ ਦੇ ਕਪੜੇ ਲਗਭਗ ਸਾਰੇ ਦੇ ਸਾਰੇ ਨਵੇਂ ਹਨ। ਕਿਸੇ ਅਪਾਰ ਖ਼ੁਸ਼ੀ ਵਿਚ ਮਲੂਮ ਹੁੰਦੀ ਹੈ ਪਰ ਕਿਸੇ ਵੇਲੇ ਇਕ ਗ਼ਮਗੀਨ ਜਿਹਾ ਪ੍ਰਭਾਵ ਉਸ ਦੇ ਚਿਹਰੇ ਉਤੇ ਪੈਂਦਾ ਹੈ। ਸ਼ੀਸ਼ਾ ਚੁੱਕ ਕੇ ਮੂੰਹ ਦੇਖਦੀ ਹੈ ਤੇ ਬੜੀ ਖ਼ੁਸ਼ ਹੁੰਦੀ ਹੈ। ਬੂਹੇ ਨੂੰ ਬਾਹਰੋਂ ਧੱਕਾ ਵਜਦਾ ਹੈ! ਝਟਪਟ ਸੀਸ਼ਾ ਤੇ ਸੁਰਮੇਦਾਨੀ ਨੂੰ ਪੀੜ੍ਹੀ ਥੱਲੇ ਦੇ ਕੇ ਕੁੰਡਾ ਖੋਲ੍ਹਣ ਨੂੰ ਉਠਦੀ ਹੈ।

ਬਾਹਰੋ ਆਵਾਜ਼ — ਅੰਬੋ ਅੰਬੋ ਮੈ ਕਿਹਾ ਤਿਆਰ ਹੋਈ ਏਂ ਕਿ ਨਹੀਂ ਅਜੇ?

ਅੰਬੋ — (ਸਿਰ ਮੂੰਹ ਢਕ ਕੇ ਕੁੰਡਾ ਖੋਲ੍ਹਦੀ ਹੋਈ) ਤਿਆਰ ਨੂੰ ਇਥੇ ਕਿਹੜੇ ਘੋੜੇ ਬੀੜਨੇ ਨੇ।

(ਸ਼ੇਰੂ 30 ਕੁ ਵਰ੍ਹਿਆ ਦਾ ਇਕ ਭਰਵਾ ਗਭਰੂ। ਉਸ ਦੇ ਗਲ ਵਿਚ ਗਾਨੀ, ਤੇੜ ਲੱਠੇ ਦੀ ਚਿੱਟੀ ਚਾਦਰ ਦਾ ਤੰਬਾ, ਸਿਰ ਉਤੇ ਨਸਵਾਰੀ ਰੰਗ ਦੀ ਸ਼ਮਲੇ ਵਾਲੀ ਪੱਗ ਹੈ। ਮੂੰਹ ਤੇ ਮੁੱਛਾ ਅਤਰ ਨਾਲ ਚੋਪੜੀਆ ਹੋਈਆ ਹਨ।)

ਸੇਰੂ — (ਮੁੱਛਾ ਨੂੰ ਤਾਅ ਦਿੰਦਾ ਹੋਇਆ) ਕੀ ਕਹਿਣ ਦੀਆਂ ਗੱਲਾ!

ਅੰਬੋ — ਲੰਘ ਆਓ ਅੰਦਰ, ਬੂਹੇ 'ਚ ਕਿਉ ਖੜੇ ਗਏ ਹੋ?

ਸੇਰੂ — (ਮੁਸਕ੍ਰਾ ਕੇ) ਮੈਂ ਕਿਹਾ ਸ਼ੈਦ ਮੈਨੂੰ ਪਛਾਣਿਆ ਨਹੀਂ।

ਅੰਬੋ — ਤੁਹਾਨੂੰ ਨਹੀਂ ਪਛਾਨਣਾ ਤੇ ਹੋਰ ਕਿਸ ਨੂੰ ਪਛਾਨਣੇ!

ਸ਼ੇਰੂ — ਫੇਰ ਮੂੰਹ ਕਿਉਂ ਲੁਕਾਇਆ ਈ ਘਰ ਦੇ ਬੰਦੇ ਦੀ ਨਜ਼ਰ ਨਹੀਂ ਲਗਦੀ। ਚੁਕ ਖਾ ਪੱਲਾ ਜ਼ਰਾ! ਦੇਹ ਦਰਸ਼ਨ।

ਅੰਬੋ — (ਪੱਲਾ ਚੁਕ ਕੇ ਹੱਸਦੀ ਹੱਸਦੀ) ਮੈਨੂੰ ਬੜੀ ਸੰਗ ਆਉਂਦੀ ਏ ਤੁਹਾਥੋਂ ਅੱਜ।

ਸ਼ੇਰੂ — (ਇਕ-ਟਕ ਉਸ ਵਲ ਵੇਖਦਾ ਹੋਇਆ) ਅੰਬੋ? ਮੇਰੇ ਵਲ ਵੇਖੇ ਨਾ।

ਅੰਬੋ — ਦੱਸੋ, ਕੀ ਗੱਲ ਏ?

ਸ਼ੇਰੂ — ਮੈ ਕਿਹਾ, ਸ਼ੱਕ ਮਿਟਾ ਲਾਂ, ਕੋਈ ਹੋਰ ਨਾ ਹੋਵੇ। ਕ਼ਸਮ ਏ ਅੱਜ

ਤੇ ਨਕਸ਼ਾ ਈ ਬਦਲਿਆ ਪਿਆ ਏ। ਇਉਂ ਨਿਖਰੀ ਹੋਈ ਏਂ ਜਿਵੇਂ ਮੀਂਹ ਵਰ੍ਹਨ ਪਿਛੋਂ ਨੈਣਾ ਦੇਵੀ।

ਅੰਬੋ : (ਹੱਸਦੀ ਹੱਸਦੀ ਕਈ ਵਲ ਖਾਂਦੀ ਹੈ) ਸੱਚੀਂ ਮੁਚੀਂ!

ਸ਼ੇਰੂ : ਮੈਂ ਤਾਂ ਆਂਹਦਾਂ ਅਸਮਾਨੋਂ ਉਤਰੀ ਪਰੀ ਏਂ ਕੋਈ ਪਰੀ!

ਅੰਬੋ : ਬਸ ਵੀ ਕਰੋ ਹੁਣ, ਐਵੇਂ ਨਾ ਸ਼ਰਮਿੰਦੀ ਕਰੀ ਜਾਓ।

ਸ਼ੇਰੂ : ਝੂਠ ਨਹੀਂ, ਅੱਜ ਪਹਿਲੀ ਵਾਰ ਮੈਂ ਤੈਨੂੰ ਖ਼ੁਸ਼ ਖ਼ੁਸ਼ ਵੇਖਿਐ।

ਅੰਬੋ : ਤੁਹਾਨੂੰ ਵੇਖ ਕੇ ਪਤਾ ਨਹੀਂ ਅੱਜ ਮੈਨੂੰ ਕੀ ਹੋ ਗਿਐ। ਇਉਂ ਲਗਦੈ ਜਿਵੇਂ ਚੌਦਾਂ ਸਾਲਾਂ ਦੀ ਗ਼ਮੀ ਇਕਦਮ ਖ਼ੁਸ਼ੀ ਵਿਚ ਵੱਟ ਗਈ।

ਸ਼ੇਰੂ : ਅੰਬੋ, ਤੂੰ ਅਜੇ ਦੇਖਿਆ ਈ ਕੀ ਏ, ਤੂੰ ਤਾਂ ਕਮਲੀਏ, ਹੁਣ ਤੱਕ ਨਰਕ ਭੋਗਦੀ ਰਹੀਂ ਏਂ।

ਅੰਬੋ : (ਲੰਮਾ ਸਾਹ ਲੈ ਕੇ) ਇਹਦੇ 'ਚ ਕੋਈ ਝੂਠ ਨਹੀਂ। ਨਰਕ ਜਿਹਾ ਨਰਕ!

ਸ਼ੇਰੂ : ਮੈਂ ਕਿਹਾ ਕਾਂਟੇ, ਵੰਗਾਂ, ਗੁਰਗਾਬੀ, ਲੀੜੇ ਲੱਤੇ ਸਭ ਠੀਕ ਆ ਗਏ ਨਾ?

ਅੰਬੋ : ਸਭ ਠੀਕ ਏ ਜੋ ਵੀ ਤੁਸਾ ਲੈ ਆਦੈ।

ਸ਼ੇਰੂ : ਕਿਸੇ ਗੱਲ ਦੀ ਕਸਰ ਤੇ ਨਹੀਂ ਰਹਿ ਗਈ? ਇਹ ਦੱਸ ਚੈਨ-ਘੜੀ ਕੀ ਬਲਾ ਹੁੰਦੀ ਏ?

ਅੰਬੋ : ਤੁਸੀਂ ਕਿਥੋਂ ਸੁਣ ਲਿਆ ਨਾਂ।

ਸ਼ੇਰੂ : ਕੱਲ੍ਹ ਜਦੋਂ ਮੈਂ ਸ਼ਹਿਰ ਨੂੰ ਗਿਆ ਸੀ, ਸਾਡੇ ਟਾਂਗੇ ਵਿਚ ਦੋ ਸ਼ਹਿਰਨਾ ਬੈਠੀਆਂ ਸਨ। ਇਕ ਕਹਿੰਦੀ ਸੀ – ਮੈਂ ਆਪਣੀ ਬਹੂ ਨੂੰ ਚੈਨ-ਘੜੀ ਬਣਾ ਕੇ ਦਿੱਤੀ ਏ। ਬੜੀਆਂ ਤਰੀਫ਼ਾਂ ਕਰਦੀ ਸੀ ਬਣਾਉਣ ਵਾਲੇ ਸੁਨਿਆਰੇ ਦੀਆ।

ਅੰਬੋ : (ਮੁਸਕ੍ਰਾ ਕੇ) ਇਕ ਗਹਿਣਾ ਹੁੰਦਾ ਏ ਗੁਟ ਉਤੇ ਬੰਨ੍ਹਣ ਵਾਲਾ, ਪਰ ਪੈਸੇ ਬੜੇ ਲਗਦੇ ਨੇ।

ਸ਼ੇਰੂ : ਪੈਸਿਆਂ ਦੀ ਕੋਈ ਪਰਵਾਹ ਨਾ ਕਰ ਤੂੰ, ਭਾਵੇਂ ਦੋ ਘੁਮਾਂ ਸਿਆੜ ਰਖਣੇ ਪੈ ਜਾਣ, ਚੈਨ-ਘੜੀ ਜ਼ਰੂਰ ਬਣਾ ਕੇ ਦੇਣੀ ਏਂ। ਤੂੰ ਕੀ ਸਮਝੇਂਗੀ ਕਿ ਕਿਸੇ ਜੱਟ ਨਾਲ ਵਾਹ ਪਿਆ ਸੀ।

ਅੰਬੋ : ਮੈਨੂੰ ਨਹੀਂ ਲੋੜ ਕਿਸੇ ਚੀਜ਼ ਦੀ, ਤੁਹਾਡੇ ਨਾਲ ਸਭ ਕੁਝ ਆ ਗਿਆ।

ਸ਼ੇਰੂ : ਅੰਬੋ, ਜੂਨ ਭੋਗਣ ਨਹੀਂ ਆਏ, ਖਾਣਾ ਹੰਢਾਣਾ, ਦੋ ਈ ਚੀਜ਼ਾਂ ਨੇ ਦੁਨੀਆ ਵਿਚ। ਦੇਹ ਨਰੋਈ ਤੇ ਦਿਲ ਖ਼ੁਸ਼ ਰਖਣਾ ਜਾਣਦੇ ਆਂ ਅਸੀਂ ਤੇ। ਕਮਲੀਏ, ਭੱਠ ਨਹੀਂ ਝੋਕਣੇ, ਜਿਹੜੇ ਚਾਰ ਦਿਹਾੜੇ ਜੀਣਾ ਐਸ਼ ਨਾਲ ਜੀਣਾ।

ਅੰਬੋ : (ਪੀੜ੍ਹੀ ਅੱਗੇ ਕਰਕੇ) ਬਹਿ ਜਾਓ ਨਾ ਜ਼ਰਾ!

ਸ਼ੇਰੂ : ਬੈਠਿਆ ਕਰਾਂਗੇ, ਨਵੇਂ ਖੂਹ ਉਤੇ ਟਾਹਲੀਆਂ ਦੀ ਛਾਵੇਂ, ਜਦੋਂ ਤੂੰ ਰੋਟੀਆਂ ਲੈ ਕੇ ਆਇਆ ਕਰੇਂਗੀ ਤੇ ਮੈਂ ਖੇਤਾਂ ਵਿਚ ਕੰਮ ਕਰਿਆ ਕਰਾਂਗਾ।

ਅੰਬੋ : (ਲੰਮਾ ਸਾਹ ਲੈ ਕੇ) ਜਿਥੇ ਮੈਂ ਸਿੱਟੇ ਚੁਗਦੀ ਹੁੰਦੀ ਸਾਂ।

ਸ਼ੇਰੂ : ਪਿਛਲੀਆਂ ਗੱਲਾਂ ਛੱਡ ਤੂੰ, ਉਨ੍ਹਾਂ ਖੇਤਾਂ ਦੀ ਤੂੰ ਹੁਣ ਰਾਣੀ ਹੋਵੇਂਗੀ ਰਾਣੀ।

ਅੰਬੋ : ਤੇ ਤੁਸੀਂ ਰਾਜੇ।

ਸ਼ੇਰੂ : ਪਰ ਤੇਰੇ ਨਾਲ ਈ ਨੇ ਸਾਡੀਆਂ ਬਾਦਸ਼ਾਹੀਆ। ਮੈਂ ਤੇ ਜਾਣਦਾਂ ਮਤਲਬ ਦੀ ਤੀਵੀਂ ਤੋਂ ਬਿਨਾ ਜੀਣ ਦਾ ਕੋਈ ਹੱਜ ਹੀ ਨਹੀਂ। (ਉਸ ਵਲ ਦੇਖ ਕੇ ਹੱਸਦਾ ਹੋਇਆ ਮਸਤੀ ਵਿਚ) ਜੋੜੀਆ ਜਗ ਥੋੜ੍ਹੀਆਂ ਨਰੜ ਬਥੇਰੇ!

ਅੰਬੋ : (ਹੱਸਦੀ ਹੋਈ ਉਸ ਦਾ ਹੱਥ ਫੜ ਲੈਂਦੀ ਹੈ) ਸੱਚਮੁਚ ਕਹਿੰਦੇ ਓ ਕਿ ਐਵੇਂ ਮੇਰਾ ਦਿਲ ਰਖਦੇ ਓ?

ਸ਼ੇਰੂ : ਅੰਬੋ, ਛੋਟਿਆ ਹੁੰਦਿਆ ਤੋਂ ਮੇਰੀ ਇਕੋ ਇਕ ਸੱਧਰ ਸੀ।

ਅੰਬੋ : ਉਹ ਕਿਹੜੀ?

ਸ਼ੇਰੂ : ਪਈ ਸਾਥੀ ਹੋਵੇ ਤਾਂ ਦਿਲ-ਪਸੰਦ ਦਾ, ਨਹੀਂ ਤਾਂ ਨਾ ਹੋਵੇ। ਸੋ ਰੱਬ ਨੇ ਸੁਣ ਲਈ।

ਅੰਬੋ : (ਲੰਮਾ ਸਾਹ ਲੈ ਕੇ) ਪਰ ਕੁੜੀਆਂ ਦੀਆਂ ਮਨ ਦੀਆ ਮਨ ਵਿਚ ਹੀ ਰਹਿ ਜਾਂਦੀਆ ਨੇ। ਮਾਪੇ ਜੀਹਦੇ ਨਾਲ ਮਰਜੀ ਚਮੋੜ ਦੇਣ।

ਸ਼ੇਰੂ : ਅਸਲ ਵਿਚ ਰੱਬ ਨੇ ਤੈਨੂੰ ਮੇਰਾ ਸਾਥੀ ਬਣਾਇਆ ਸੀ। ਉਹ ਤੇ ਕੋਈ ਕਿਸਮਤ ਦਾ ਗੇੜ ਸੀ ਸੋ ਟਲ ਗਿਆ। ਸ਼ੁਕਰ ਕਰ ਰੱਬ ਦਾ।

ਅੰਬੋ : (ਅੱਖਾਂ ਭਰ ਕੇ) ਸੱਚਮੁਚ ਮੈਨੂੰ ਬੜਾ ਗੁੱਸਾ ਆਉਂਦੈ ਮਾਪਿਆ ਤੇ, ਜਿਨ੍ਹਾਂ ਸ਼ਰਾਬੀ ਕਬਾਬੀ ਦੇ ਲੜ ਲਾ ਦਿੱਤਾ।

ਸ਼ੇਰੂ : (ਦਿਲਾਸਾ ਦਿੰਦਾ ਹੋਇਆ) ਹੁਣ ਵੀ ਕੁਝ ਨਹੀਂ ਵਿਗੜਿਆ ਅੰਬੋ, ਮੁੜ ਚੁਬਾਰੇ ਦੀ ਇੱਟ ਚੁਬਾਰੇ ਲਗ ਗਈ ਏ।

ਅੰਬੋ : ਮੈਨੂੰ ਡਰ ਏ ਕਿਤੇ ਫੇਰ ਨਾ ਮੋਰੀ ਨੂੰ ਲਗ ਜਾਏ!

ਸ਼ੇਰੂ : ਛੱਡ ਕਮਲੀ ਜਿਹੀ ਨਾ ਹੋਵੇ ਤੇ! (ਉਪਰ ਨੂੰ ਦੇਖ ਕੇ) ਦੇਖ ਜਿਸ ਤਰ੍ਹਾਂ ਨਿੰਮ ਨੂੰ ਨਵੇਂ ਪੱਤੇ ਨਿਕਲੇ ਨੇ ਇਸੇ ਤਰ੍ਹਾਂ ਤੇਰਾ ਵੀ ਨਵਾਂ ਜਨਮ ਹੋਇਆ ਏ।

ਅੰਬੋ : (ਲੰਮਾ ਸਾਹ ਲੈ ਕੇ) ਇਹ ਤੇ ਹਰ ਸਾਲ ਨਿਕਲਦੇ ਨੇ? ਪਰ ਮੇਰੀਆਂ ਆਸਾਂ ਪਿਛਲੇ ਚੌਦਾਂ ਸਾਲਾਂ ਵਿਚ ਇਕ ਵਾਰੀ ਵੀ ਨਹੀਂ ਫੁਟੀਆਂ!

ਸ਼ੇਰੂ : ਰੱਬ ਸੁਖ ਰੱਖੇ, ਹੁਣ ਹਰ ਸਾਲ ਫੁਟਿਆ ਕਰਨਗੀਆਂ।

(ਦੋਵੇਂ ਹੱਸਦੇ ਹਨ)

ਅੰਬੋ : ਅੱਜ ਤੁਸੀਂ ਮੈਨੂੰ ਉਸ ਦਿਨ ਵਾਂਗ ਖ਼ੁਸ਼ ਖ਼ੁਸ਼ ਲਗਦੇ ਓ।

ਸ਼ੇਰੂ : ਕਿਸ ਦਿਨ ਵਾਂਗ? ਦੱਸ ਦੱਸ, ਮੇਰੀ ਸੌਂਹ, ਜੇ ਨਾ ਦੱਸੇਂ।

ਅੰਬੋ : ਉਹ ਮੇਲੇ ਵਾਲਾ ਦਿਨ! ਤੁਸੀਂ ਖ਼ੂਹ ਤੇ ਪਸ਼ੂਆਂ ਨੂੰ ਪਾਣੀ ਪਲਾਉਂਦੇ ਸੀ ਤੇ ਮੈਂ ਘੜਾ ਭਰਨ ਗਈ ਸਾਂ।

ਸ਼ੇਰੂ : ਪਈ ਸੱਚ ਜਾਣ, ਉਸੇ ਦਿਨ ਤੋਂ ਮੈਨੂੰ ਤੇਰਾ ਬਹੁਤਾ ਖ਼ਿਆਲ ਆਉਣ ਲੱਗਾ। ਤੂੰ ਤੇ ਘੜਾ ਚੁਕ ਕੇ ਚਲੀ ਗਈ, ਮੈਂ ਤੇਰੀ ਹਾਲਤ ਦਾ ਚੇਤਾ ਕਰ ਕਰ ਕੇ ਕਿੰਨਾ ਈ ਚਿਰ ਖੜਾ ਰੋਂਦਾ ਰਿਹਾ। ਮੇਲੇ ਵੀ ਨਾ ਗਿਆ ਸਗੋਂ ਦਿਲ ਨੂੰ ਐਨਾ ਦੁਖ ਹੋਇਆ।

ਅੰਬੋ : (ਹੈਰਾਨ ਹੋ ਕੇ) ਸਚ ਮੁਚ!

ਸ਼ੇਰੂ : ਉਸੇ ਦਿਨ ਤੋਂ ਮੈਂ ਦਿਲ ਵਿਚ ਧਾਰ ਲਿਆ ਪਈ ਜੋ ਹੋਵੇ ਸੋ ਹੋਵੇ, ਅੰਬੋ ਦਾ ਦੁਖ ਜ਼ਰੂਰ ਕੱਟ ਦੇਣੈ। ਸਭ ਆਕੜਾ ਛੱਡ ਦਿਤੀਆਂ, ਸਗੋਂ ਗਰੀਬੜਾ ਜਿਹਾ ਬਣ ਗਿਆ। ਜੀਹਦੀਆ ਨਾ ਉਹਦੀਆ ਮਿੰਨਤਾਂ ਤੇ ਕੁਸ਼ਾਮਤਾਂ ਕੀਤੀਆਂ ਤਾਂ ਕਿਧਰੇ ਜਾ ਕੇ ਪਿੰਡ ਨੂੰ ਚਾਦਰ ਪੌਣ ਤੇ ਰਾਜ਼ੀ ਕੀਤਾ।

ਅੰਬੋ : (ਮਹਿਸੂਸ ਕਰ ਕੇ) ਫੇਰ ਤੇ ਮੇਰੀ ਖ਼ਾਤਰ ਤੁਹਾਨੂੰ ਬੜੇ ਦੁਖ ਝਲਣੇ ਪਏ।

ਸ਼ੇਰੂ : ਪਰ ਜਿਹੜਾ ਸੁਆਦ ਇਸ ਦੁਖ ਵਿਚ ਆਇਆ ਉਹ ਮੈਨੂੰ ਈ ਪਤਾ, ਨਸ਼ਾ ਸੀ ਕਿ ਪਹਿਲੇ ਤੋੜ ਦੀ ਸ਼ਰਾਬ ਵਾਲਾ।

ਬਾਹਰੋਂ : ਚੌਧਰੀ ਜੀ।

ਸ਼ੇਰੂ : ਕੌਣ, ਰਾਜਾ ਏ ਰਾਜਾ?

ਬਾਹਰੋਂ : ਚੌਧਰੀ ਸਾਰਾ ਪਿੰਡ ਗਾਹ ਮਾਰਿਆ ਤੁਹਾਨੂੰ ਲੱਭਦਿਆ।

ਸ਼ੇਰੂ : ਓਇ ਕਿੰਨੀ ਕੁ ਦੇਰ ਏ ਅਜੇ?

ਰਾਜਾ : ਬਸ ਤੁਹਾਨੂੰ ਹੀ ਉਡੀਕਦੇ ਨੇ ਬੈਠੇ ਸਭ ਲੋਕੀਂ।

ਸ਼ੇਰੂ : ਚੱਲ ਫੇਰ, ਮੈਂ ਆਇਆ ਤੇਰੇ ਪਿੱਛੇ ਪਿੱਛੇ। (ਅੰਬੋ ਨੂੰ) ਤੂੰ ਕਿਉਂ ਭਲਾ ਘਾਬਰ ਗਈ ਸੈਂ?

ਅੰਬੋ : ਉਸ ਬੂਹਾ ਖੜਕਾਇਆ, ਮੇਰੀ ਜਾਨ ਡਰ ਗਈ, ਮੈਂ ਸਮਝਿਆ ਮੇਰੀ ਨਨਾਣ ਆ ਗਈ। ਮੇਰਾ ਦਿਲ ਅਜੇ ਤਕ ਧੁੜਕੂ ਧੁੜਕੂ ਕਰਦੈ!

ਸ਼ੇਰੂ : ਆ ਜਾਏ ਡਰ ਮਾਰਿਐ ਹੋਇਐ ਓਹਦਾ।

ਅੰਬੋ : ਤੁਹਾਨੂੰ ਨਹੀਂ ਪਤਾ, ਉਹ ਬੜੀ ਖਸਮ ਨੂੰ ਖਾਣੀ ਏ।

ਸ਼ੇਰੂ : ਮੀਆਂ ਬੀਬੀ ਰਾਜ਼ੀ ਤੇ ਕੀ ਕਰੇਗਾ ਕਾਜ਼ੀ। ਹੁਣ ਕੁਝ ਨਹੀਂ ਹੋ

ਸਕਦਾ ਭਾਵੇਂ ਕੋਈ ਆ ਜਾਵੇ।

ਅੰਬੋ : ਮੇਰੇ ਕਪੜੇ ਲੀੜੇ ਤਾਂ ਘਰ ਪੁਚਾ ਦਿਓ ਕਿਤੇ ਸਚਮੁਚ ਨਾ ਆ ਜਾਵੇ।

ਸ਼ੇਰੂ : ਅਸੀਂ ਨਹੀਂ ਇਥੋਂ ਕੁਝ ਲਿਜਾਣਾ। ਤੂੰ ਫ਼ਿਕਰ ਨਾ ਕਰ, ਮੈਂ ਘਰ ਭਰ ਦਿਆਂ ਚੀਜ਼ਾਂ ਨਾਲ। (ਜਾਂਦਾ ਹੋਇਆ) ਛੇਤੀ ਤਿਆਰ ਹੋ ਕੇ ਆ ਜਾ।

ਅੰਬੋ : ਮੈਂ ਇਥੇ ਕੀ ਕਰਨੈ, ਬਸ ਇਕ ਘਗਰਾ ਪਾਉਣੈਂ।

(ਅੰਬੋ ਦਲਾਨ ਵਿਚ ਚਲੀ ਜਾਂਦੀ ਹੈ। ਪਲ ਕੁ ਪਿਛੋਂ ਕਾਹਲੀ ਕਾਹਲੀ ਇਕ ਤੀਵੀਂ ਆਉਂਦੀ ਹੈ। ਬੜੀ ਘਾਬਰੀ ਹੋਈ ਮਲੂਮ ਹੁੰਦੀ ਹੈ।)

ਕਰਮੋ : (ਆਲਾ ਦੁਆਲਾ ਦੇਖ ਕੇ) ਭਾਬੀ ਅਮਰ ਕੌਰੇ!

(ਅੰਬੋ ਘਗਰਾ ਹੱਥ ਵਿਚ ਲਈ ਬਾਹਰ ਆਉਂਦੀ ਹੈ! ਕਰਮੋ ਨੂੰ ਸਾਹਮਣੇ ਦੇਖ ਕੇ ਇਕਦਮ ਕੰਬ ਜਾਦੀ ਹੈ।)

ਅੰਬੋ : ਬੀਬੀ! ਤੂੰ ਕਿਥੇ!

ਕਰਮੋ : ਨੀ ਭਾਬੀ ਤੈਨੂੰ ਕੀ ਦੱਸਾ, ਰਾਤ ਮੈਂ ਇਕ ਉਡਦੀ ਖ਼ਬਰ ਸੁਣੀ, ਸੱਚ ਕਿ ਝੂਠ, ਮੈਨੂੰ ਤੇ ਰੋਟੀ ਖਾਣੀ ਹਰਾਮ ਹੋ ਗਈ।

ਅੰਬੋ : (ਨਿਡਰ ਹੋ ਕੇ) ਝੂਠ ਕਿਉਂ, ਸੱਚ ਏ।

ਕਰਮੋ : ਹਾਇਆ ਨੀ, ਇਹ ਤੂੰ ਕੀ ਕੀਤਾ।

ਅੰਬੋ : ਪੰਚਾਇਤ ਨੂੰ ਪੁੱਛ ਜਾ ਕੇ, ਜਿਸ ਕਰਾਇਆ ਸਭੋ ਕੁਝ।

ਕਰਮੋ : ਨੀ ਤੂੰ ਮੈਨੂੰ ਦੱਸ, ਤੈਨੂੰ ਕਿਹੜੀ ਗੱਲ ਦਾ ਦੁੱਖ ਏ।

ਅੰਬੋ : ਬੀਬੀ ਤੂੰ ਮੇਰੇ ਵਾਗ ਰੰਡੀ ਹੋਵੇ, ਫੇਰ ਮੈ ਦੱਸਾਂ ਮੈਨੂੰ ਕਿਹੜੀ ਗੱਲ ਦਾ ਦੁੱਖ ਏ।

ਕਰਮੋ : (ਪੱਟ ਤੇ ਹੱਥ ਮਾਰ ਕੇ) ਹਾਇਆ ਨੀ! ਤੇਰੇ ਤੇ ਸਬਰ ਪੈ ਜਾਏ, ਮੇਰੇ ਭਰਾ ਨੂੰ ਜੀਂਦੇ ਨੂੰ ਮਾਰ ਦਿਤਾ, ਬਦਕਾਰੇ।

ਅੰਬੋ : ਜਿਸ ਨੂੰ ਬਾਰਾਂ ਸਾਲ ਘਰੋਂ ਨਿਕਲੇ ਨੂੰ ਹੋਏ, ਖ਼ਬਰ ਨਾ ਸਾਰ, ਚਿੱਠੀ ਨਾ ਚਪੱਠੀ, ਪੈਸਾ ਨਾ ਧੇਲਾ, ਸਾਡੇ ਭਾਣੇ ਉਹ ਮਰ ਮੁੱਕ ਚੁੱਕਾ ਏ।

ਕਰਮੋ : ਨੀ ਆਪਣਿਆਂ ਨੂੰ ਖਾਣੀਏਂ, ਦੱਸ ਤੈਨੂੰ ਕਿਹੜੀ ਗੱਲ ਦੀ ਥੁੜ੍ਹ ਏ?

ਅੰਬੋ : ਕਿਹੜੀ ਪਿਓ ਦੀ ਜਾਗੀਰ ਏ, ਜੀਹਦੇ ਆਸਰੇ ਬੈਠਾਂ। ਖੌਰੇ ਕਿਵੇਂ ਤੰਗੀ ਤੁਰਸ਼ੀ ਨਾਲ ਦਿਨ ਕਟਦੀ ਰਹੀ ਆਂ। ਅੱਜ ਤੂੰ ਵੀ ਭਰਾ ਦੀ ਥਾ ਹੱਕ ਜਮਾਉਣ ਆ ਗਈ ਏਂ। ਉਦੋਂ ਕਿਥੇ ਸੀ ਜਦੋਂ ਮੈਂ ਲੋਕਾਂ ਦਾ ਪੀਹ ਕੇ, ਗੋਹਾ ਕੂੜਾ ਚੁੱਕ ਕੇ ਢਿੱਡ ਭਰਦੀ ਸਾਂ।

ਕਰਮੋ : (ਦਲਾਨ ਅੰਦਰ ਝਾਤ ਮਾਰ ਕੇ) ਨੀ ਉੱਧਲ ਜਾਣੀਏ, ਘਰ, ਕਿਹੜੇ

ਖਸਮ ਨੂੰ ਲੁੱਟਾ ਦਿੱਤਾ ਈ?

ਅੰਬੋ : ਘਰ ਵਿਚ ਹੈ ਕੀ ਸੀ, ਸੱਤਾਂ ਚੁਲ੍ਹਿਆਂ ਦੀ ਸੁਆਹ! ਜੋ ਮਾੜਾ ਮੋਟਾ ਕੁਝ ਸੀ ਉਸ ਸ਼ਰਾਬ ਦੇ ਮੂੰਹ ਉਜਾੜ ਛਡਿਆ ਸੀ।

ਕਰਮੋ : ਦੇਖੋ ਜ਼ਮਾਨੇ ਨੂੰ ਕੀ ਅੱਗ ਲਗ ਗਈ, ਪਿਛਲੀਆਂ ਤੀਵੀਆਂ ਸਾਰੀ ਸਾਰੀ ਉਮਰ ਗੁਜ਼ਾਰ ਦਿੰਦੀਆਂ ਸਨ ਆਦਮੀਆਂ ਦੀ ਉਡੀਕ ਵਿਚ।

ਅੰਬੋ : ਅਸਾਂ ਵੀ ਕਿਹੜੀ ਘਟ ਕੀਤੀ ਏ, ਇਕ ਇਕ ਦਿਨ ਗਿਣ ਕੇ ਬਾਰਾਂ ਸਾਲ ਗੁਜ਼ਾਰ ਦਿਤੇ ਨੇ। ਕਹਿਣਾ ਬੜਾ ਸੌਖਾ ਬੀਬੀਂ, ਵਕਤ ਕੱਟਣਾ ਪਵੇ ਫੇਰ ਪਤਾ ਲਗਦੈ!

ਰਾਜਾ : (ਬਾਹਰੋਂ ਹੀ) ਬਹੂ, ਬੜੀ ਦੇਰ ਲਾ ਦਿੱਤੀ, ਬੈਠੇ ਉਡੀਕਦੇ ਨੇ ਸਾਰੇ।

ਅੰਬੋ : ਚਲੋ ਜੀ ਮੈਂ ਆਈ। (ਘਗਰੇ ਨੂੰ ਹੱਥ ਪਾ ਕੇ) ਕੁੜੇ ਛਡ ਘਗਰਾ, ਘੜੀ ਘੜੀ ਲਾਗੀ ਆਉਂਦੈ ਕੀ ਕਹਿੰਦੇ ਹੋਣਗੇ ਲੋਕੀਂ।

ਕਰਮੋ : (ਨਰਮ ਹੋ ਕੇ) ਭਾਬੀ, ਮੇਰੇ ਆਖੇ ਲਗ। ਜਿਥੇ ਅੱਗੇ ਐਨਾ ਚਿਰ ਲੰਘਾਇਆ ਈ, ਦੋ ਚਾਰ ਮਹੀਨੇ ਹੋਰ ਸਬਰ ਕਰ।

ਅੰਬੋ : ਸਬਰ ਦੀ ਵੀ ਕੋਈ ਹੱਦ ਹੁੰਦੀ ਏ, ਇਸੇ ਉਡੀਕ ਵਿਚ ਅਸਾਂ ਸੋਨੇ ਵਰਗੀ ਜਵਾਨੀ ਗਾਲ ਦਿੱਤੀ ਏ। ਨਾਲੇ ਆ ਕੇ ਵੀ ਕਿਹੜਾ ਉਸ ਮੈਨੂੰ ਤਖ਼ਤ ਉਤੇ ਬਿਠਾ ਦੇਣਾ ਏ, ਉਹੋ ਮਾਰ ਕੁਟਾਈ ਹੋਣੀ ਏ।

ਕਰਮੋ : ਤੇਰੇ ਲੱਛਣ ਮੈਨੂੰ ਪਹਿਲੇ ਦਿਨ ਤੋਂ ਭੈੜੇ ਦਿਸਦੇ ਸਨ, ਅੱਜ ਕੋਈ ਨਵੀਂ ਗੱਲ ਏ।

ਅੰਬੋ : ਇਹੋ ਜਿਹੀ ਹੁੰਦੀ ਤਾਂ ਹੁਣ ਤਕ ਏਸੇ ਖੋਲੇ ਵਿਚ ਨਾ ਬੈਠੀ ਰਹਿੰਦੀ ਚੌਦਾਂ ਸਾਲ। ਕਦੋਂ ਦੀ ਸਿਰ ਮੂੰਹ ਕਾਲਾ ਕਰਕੇ ਨਿਕਲ ਗਈ ਹੁੰਦੀ।

ਕਰਮੋ : (ਕੋਈ ਪੇਸ਼ ਨਾ ਜਾਂਦੀ ਦੇਖ, ਪਿਟਦੀ ਹੋਈ) ਅਮਰੋ, ਤੈਨੂੰ ਦਰਗਾਹੇ ਢੋਈ ਨਾ ਮਿਲੇ! ਜਿੱਦਾਂ ਨੂੰ ਸ਼ਰੀਕਾਂ ਦੇ ਬੈਠ ਕੇ ਸਾਡਾ ਮੂੰਹ ਕਾਲਾ ਕਰਨ ਲਗੀ ਏਂ? ਮੈਂ ਉਸ ਲੁੱਚੀ ਪੰਚਾਇਤ ਅੱਗੇ ਜਾ ਕੇ ਪਿੱਟਦੀ ਆਂ, ਦੇਖਾਂਗੀ ਕਿੱਦਾਂ ਚਾਦਰਦਾਰੀ ਪਾਉਂਦੀ ਏ।

(ਤੁਰਨ ਲਗਦੀ ਏ)

ਨੰਬਰਦਾਰ : (ਜ਼ਰਾ ਗ਼ੁੱਸੇ ਨਾਲ) ਕੁੜੀਏ, ਕੀ ਕਰਦੀ ਏਂ ਤੂੰ ਇਥੇ? ਸਾਰਾ ਪਿੰਡ ਬੈਠਾ ਉਡੀਕਦੈ।

ਅੰਬੋ : ਤਾਇਆ ਜੀ, ਬੀਬੀ ਨਹੀਂ ਆਉਣ ਦਿੰਦੀ, ਦੱਸੋ ਮੈਂ ਕੀ ਕਰਦੀ।

ਕਰਮੋ : (ਉੱਚੀ ਉੱਚੀ ਵੈਣ ਪਾਉਣ ਲਗ ਜਾਂਦੀ ਹੈ) ਅਮਰੋ ਤੈਨੂੰ ਦੋਹੀਂ ਜਹਾਨੀਂ ਢੋਈ ਨਾ ਮਿਲੇ, ਜਿਵੇਂ ਤੂੰ ਸਾਡਾ ਨੱਕ ਵੱਢਣ ਲਗੀ ਏਂ।

ਨੰਬਰਦਾਰ : ਬੀਬੀ ਕਿਉਂ ਰੌਲਾ ਪਾਉਂਦੀ ਏਂ, ਛੱਡ ਉਹਦਾ ਘਗਰਾ, ਕਮਲੀ

ਨਾ ਬਣ।

ਕਰਮੋ : ਤਾਇਆ, ਇਹ ਤਾਂ ਸੀ ਬਦਕਾਰ, ਤੁਸੀਂ ਵੀ ਕੁਝ ਨਾ ਸੋਚਿਆ।

ਨੰਬਰਦਾਰ : ਹਰੇ ਰਾਮ! ਇਹਦੇ ਵਰਗੀ ਤਾਂ ਦੁਨੀਆ ਭਰ ਵਿਚ ਕੋਈ ਭਲੀਮਾਣਸ ਧੀ ਨਹੀਂ ਹੋਣੀ। ਜਿਵੇਂ ਇਸ ਤੰਗੀ ਦੇ ਦਿਨ ਕੱਟੇ ਨੇ ਕਿਸੇ ਕੱਟ ਨਹੀਂ ਲੈਣੇ। ਦੋ ਘੁਮਾਂ ਜ਼ਮੀਨ ਏ, ਉਸ ਵਿਚੋਂ ਆਉਂਦਾ ਕੀ ਏ? ਉਹ ਸ਼ੁਹਦੇ ਦੇ ਭਾਵੇਂ ਚਿਤ ਚੇਤੇ ਵੀ ਨਾ ਹੋਵੇ, ਇਹ ਵਿਚਾਰੀ ਮਰਨ ਡਹੀ ਹੋਈ ਏ।

ਕਰਮੋ : ਏਨਾ ਚਿਰ ਹੋਇਆ ਗਏ ਨੂੰ, ਜਿਸ ਦਿਨ ਆਇਆ ਘਰ ਬਾਹਰ ਭਰ ਦੇਣੈ ਉਸ। ਤੁਸੀਂ ਕੀ ਸਮਝਦੇ ਓ ਮੇਰੇ ਭਰਾ ਨੂੰ।

ਨੰਬਰਦਾਰ ਅਸੀਂ ਜਾਣਦੇ ਆਂ ਉਸ ਵੱਡੇ ਕਮਾਊ ਨੂੰ ਚੰਗੀ ਤਰ੍ਹਾਂ।

ਸ਼ੇਰੂ . ਅੰਬੋ ਕੀ ਕਰਦੀ ਏਂ ਤੂੰ, ਕਿੰਨੀ ਵਾਰੀ ਲਾਗੀ ਭੇਜਿਆ (ਨੰਬਰਦਾਰ ਨੂੰ ਵੇਖ ਕੇ) ਸਗੋਂ ਤਾਏ ਨੂੰ ਵੀ ਖੇਚਲ ਦਿਤੀ ਏ।

ਨੰਬਰਦਾਰ . ਉਹ ਕੀ ਕਰਦੀ, ਕਰਮੋ ਨਹੀਂ ਆਉਣ ਦਿੱਤਾ।

ਸ਼ੇਰੂ . ਕਰਮੋ ਕੌਣ ਹੁੰਦੀ ਏ ਰੋਕਣ ਵਾਲੀ?

ਨੰਬਰਦਾਰ . ਚੁੱਪ ਕਰ ਓਇ ਮੁੰਡਿਆ, ਮੈਂ ਆਪੇ ਸਮਝ ਲੈਂਦਾ ਹਾਂ।

ਕਰਮੋ . ਜਾਹ ਵੇ ਜਾਹ ਆਪਣੀ ਮਾ ਭੈਣ ਤੇ ਜਾ ਕੇ ਰੁਹਬ ਪਾ, ਖ਼ਬਰਦਾਰ ਜੇ ਮੈਨੂੰ ਕੁਝ ਆਖਿਆ।

ਨੰਬਰਦਾਰ ਚੁੱਪ ਕਰ ਕੁੜੀਏ, ਕੁਝ ਨਹੀਂ ਆਖਿਆ ਤੈਨੂੰ।

ਸ਼ੇਰੂ ਫੇਰ ਹੁਣ ਚਲਦੇ ਕਿਉਂ ਨਹੀਂ. ਢਿਲ ਕਿਸ ਗੱਲ ਦੀ ਏ।

ਨੰਬਰਦਾਰ ਕਾਹਲਾ ਨਾ ਪਓ, ਚਲਦੇ ਆ, ਸਮਝਾ ਬੁਝਾ ਲੈਣ ਦੇ ਮੈਨੂੰ, ਕਰਮੋ, ਹੱਟ ਇਕ ਪਾਸੇ, ਜਾਣ ਦੇ ਬਹੂ ਨੂੰ।

(ਬੂਹੇ ਵਲ ਕੋਈ ਖੰਘਦਾ ਏ, ਸਾਰੇ ਉਧਰ ਦੇਖਣ ਲਗ ਜਾਂਦੇ ਹਨ। ਇਕ ਬਿਮਾਰੀ ਦਾ ਖਾਧਾ ਹੋਇਆ ਬੰਦਾ ਅੰਦਰ ਆਉਂਦਾ ਹੈ।)

ਕਰਮਾ (ਸਾਰਿਆਂ ਨੂੰ) ਵਾਹਿਗੁਰੂ ਜੀ ਕੀ ਫ਼ਤਹਿ। ਤਕੜਾ ਲੰਬੜਦਾਰਾ?

ਨੰਬਰਦਾਰ : ਓਇ ਕਰਮਾ!

ਕਰਮਾ ਲੰਬਰਦਾਰਾ, ਮੈਂ ਅੱਜੇ ਆਉਂਦਾ ਪਿਆ, ਕਰਮੋ, ਰਾਜ਼ੀ ਏਂ ਕੁੜੇ, ਬਸ ਰੋਈਦਾ ਨਹੀਂ ਹੁੰਦਾ, ਕਮਲੀਏ।

ਕਰਮੋ (ਗਲ ਲਗ ਕੇ) ਸ਼ੁਕਰ ਏ, ਭਰਾ ਤੂੰ ਆ ਗਿਆ ਏਂ, ਪਰ ਤੂੰ ਆਉਣ ਦਾ ਪਤਾ ਕਿਉਂ ਨਹੀਂ ਦਿੱਤਾ। ਉਡੀਕ ਉਡੀਕ ਅਹਿ ਦਿਨ ਆ ਗਏ।

ਕਰਮਾ ਮੇਰੀ ਸਲਾਹ ਅਜੇ ਨਹੀ ਸੀ, ਪਰ ਬਿਮਾਰੀ ਦਿਨੋ ਦਿਨ ਜੋਰ ਫੜਦੀ ਜਾਂਦੀ ਸੀ।

ਨੰਬਰਦਾਰ : ਇਹ ਦੱਸ ਭਲੇਮਾਣਸਾ, ਤੂੰ ਕੋਈ ਸੁਰ ਪਤਾ ਨਹੀਂ ਸੀ ਦੇਣਾ, ਕਿੰਨਾ ਚਿਰ ਹੋਇਆ ਤੈਨੂੰ ਗਿਆਂ ਇਥੋਂ।

ਕਰਮਾ : ਲੰਬੜਦਾਰਾ, ਤੂੰ ਜਾਣਦਾ ਈ ਏਂ ਮੈਨੂੰ ਕਿਤੇ ਬਦਲ ਤੇ ਨਹੀਂ ਗਿਆ।

(ਖੰਘਦਾ ਹੈ।)

ਕਰਮੋ : ਭਰਾ, ਕੀ ਹੋਇਆ?

ਨੰਬਰਦਾਰ : ਦਮਾ, ਨਸ਼ਾ ਪੀਣ ਦੀ ਆਦਤ ਨਹੀਂ ਨਾ ਗਈ ਹੋਣੀ।

ਕਰਮਾ : ਅਸੀਂ ਭਾਵੇਂ ਸਾਰੀ ਦੁਨੀਆ ਗਾਹ ਆਈਏ, ਸਾਡਾ ਹਾਲ ਫੇਰ ਵੀ ਇਹੋ ਰਹਿਣਾ।

ਕਰਮੋ : ਭਰਾ, ਸਾਮਾਨ ਪਿਛੇ ਤਾਂਗੇ ਤੇ ਆਉਂਦੈ?

ਕਰਮਾ : (ਹੱਸ ਕੇ) ਸਾਮਾਨ ਸਾਡੇ ਕੋਲ ਕਿਹੜਾ! ਗਲ ਦੇ ਦੋ ਕਪੜੇ ਨੇ।

ਨੰਬਰਦਾਰ : ਜਿਹੋ ਜਿਹਾ ਗਿਆ ਸੀ ਓਹੋ ਜਿਹਾ ਮੁੜ ਆਇਆ।

ਕਰਮੋ : (ਹਉਕਾ ਲੈ ਕੇ) ਚਲੋ ਜੀ, ਸਭ ਕੁਝ ਆ ਗਿਆ ਏ ਸਾਨੂੰ ਭਰਾ ਨਾਲ।

(ਬੁੱਤ ਬਣੇ ਖੜੇ ਅੰਬੋ ਤੇ ਸ਼ੇਰੂ ਇਕ ਦੂਜੇ ਵਲ ਵੇਖਦੇ ਹਨ। ਅੰਬੋ ਅੰਦਰ ਚਲੀ ਜਾਂਦੀ ਹੈ। ਸ਼ੇਰੂ ਬਾਹਰ ਨਿਕਲ ਜਾਦਾ ਹੈ।)

ਕਰਮਾ : ਹੋਰ ਸੁਣਾ ਲੰਬੜਾ, ਪਿੰਡ ਦਾ ਹਾਲ ਚਾਲ? ਕੋਈ ਨਵੀਂ ਤਾਜੀ ਗੱਲਬਾਤ।

ਨੰਬਰਦਾਰ : ਸਭ ਠੀਕ ਏ (ਰਮਜ਼ ਨਾਲ ਜਾਦਾ ਹੋਇਆ) ਕਰਮੋ, ਪਹਿਲੋਂ ਪਾਣੀ ਧਾਣੀ ਪਿਆ, ਪਿਛੋਂ ਹੋਰ ਗੱਲ ਕਰੀਂ।

ਕਰਮਾ : ਤੂੰ ਕਦੋਂ ਆਈ ਏਂ, ਕਰਮੋ।

ਕਰਮੋ : ਭਰਾ, ਮੈਂ ਤੇ ਅਜੇ ਖੜੀ ਹੋਈ ਆ, ਆ ਕੇ ਜੁੱਤੀ ਵੀ ਨਹੀਂ ਲਾਹੀ।

ਕਰਮਾ : ਇਹ ਵੀ ਚੰਗਾ ਹੋਇਆ ਤੂੰ ਆ ਗਈ।

ਕਰਮੋ : ਭਰਾ, ਬਹਿ ਜਾ ਐਸ ਪੀੜ੍ਹੇ ਤੇ। ਭਾਬੀ, ਅਮਰ ਕੌਰੇ, ਨੀ ਬਾਹਰ ਨਿਕਲ! ਪਾਣੀ ਧਾਣੀ ਪਿਆ ਸੁਖ ਨਾਲ।

ਕਰਮਾ : ਅਮਰ ਕੌਰ! ਉਹ ਅਜੇ ਜਿਊਂਦੀ ਏ। ਲਉ ਜੀ ਮੇਰੇ ਭਾਣੇ ਮਰ ਮੁੱਕ ਚੁੱਕੀ ਏ।

ਕਰਮੋ : (ਬੂਹੇ ਅੰਦਰ ਝਾਤ ਮਾਰ ਕੇ) ਦੌੜੀਂ ਭਰਾ!

ਕਰਮਾ : (ਦੇਖ ਕੇ) ਮੇਰੀ ਉਡੀਕ ਵਿਚ ਇਸ ਨੇ ਐਨੇ ਸੁਹਣੇ ਕਪੜੇ ਪਾਏ ਸਨ।

ਕਰਮੋ : ਨਹੀਂ ਭਰਾ! ਫੜੀਂ ਮੈਂ ਮੂੰਹ 'ਚ ਪਾਣੀ ਪਾਵਾਂ!

ਕਰਮਾ : ਉਹ ਬਦ-ਕਿਸਮਤ ਮੈਨੂੰ ਹੀ ਉਡੀਕਦੀ ਸੀ!

(ਕਰਮਾਂ ਉਸ ਨੂੰ ਦੇਖਦੇ ਸਾਰ ਕੰਬ ਜਾਂਦਾ ਹੈ। ਸਾਰੀ ਪਿਛਲੀ ਜ਼ਿੰਦਗੀ ਉਸ ਦੇ ਦਿਮਾਗ਼ ਵਿਚੋਂ ਗੁਜ਼ਰ ਜਾਂਦੀ ਹੈ। ਕਿਸੇ ਦੋਸ਼ੀ ਵਾਗ ਉਸ ਦੇ ਚਿਹਰੇ ਨੂੰ ਦੇਖ ਕੇ ਭੈ-ਭੀਤ ਜਿਹਾ ਹੋ ਜਾਦਾ ਹੈ। ਕਰਮੋ ਉਸ ਦੇ ਮੂੰਹ ਵਿਚ ਪਾਣੀ ਪਾਉਂਦੀ ਹੈ।)

ਪਰਦਾ

# ਪੱਤਣ ਦੀ ਬੇੜੀ

ਬਲਵੰਤ ਗਾਰਗੀ

## ਪਾਤਰ

| | | |
|---|---|---|
| ਸੁਰਜੀਤ | : | ਇਕ ਮੁਹਾਣਾ |
| ਦੀਪੋ | : | ਉਸ ਦੀ ਪਤਨੀ |
| ਲਾਜੋ | : | ਉਸ ਦੀ ਭੈਣ |
| ਸੁੰਦਰ | : | ਉਸ ਦਾ ਮਿੱਤਰ |
| ਭੂਆ | | |

# ਪੱਤਣ ਦੀ ਬੇੜੀ

ਦਰਿਆ ਦੇ ਕੰਢੇ ਇਕ ਝੁੱਗੀ। ਚੱਪੂ, ਰੱਸੇ ਤੇ ਜਾਲ ਪਏ ਹਨ। ਸਟੇਜ ਦੇ ਪਿਛੇ ਕਰਕੇ ਨੀਵੀਂ ਮੰਜੀ ਉਤੇ ਭੂਆ ਬਿਮਾਰ ਪਈ ਹੈ। ਦੀਪੋ ਤੇ ਲਾਜੋ ਬੈਠੀਆ ਗੱਲਾ ਕਰ ਰਹੀਆ ਹਨ। ਦੀਪੋ ਅੰਗੀਠੀ ਵਿਚ ਫੂਕਾ ਮਾਰਦੀ ਹੈ।

ਲਾਜੋ  ਦੀਪੋ!

ਦੀਪੋ  ਹਾ।

ਲਾਜੋ  ਭੂਆ ਖੰਘ ਨਾਲ ਮਰੀ ਜਾਦੀ ਹੈ। ਸੈਤ ਉਹਦਾ ਦਮ ਉਖੜ ਰਿਹਾ ਏ। ਕਦੇ ਕਦੇ ਜਦ ਸਾਹ ਉਖੜ ਜਾਦਾ ਏ ਤਾ ਮਸਾ ਮੁੜਦਾ ਏ। ਕਾਹੜਾ ਉਬਲ ਗਿਆ?

ਦੀਪੋ  ਬਥੇਰੀਆ ਫੂਕਾ ਮਾਰਦੀ ਆਂ, ਪਰ ਅੱਜ ਜਿਵੇ ਅੱਗ ਵਿਚ ਤਾਅ ਈ ਨਹੀ ਹੁੰਦਾ। ਹਾਲੇ ਤੀਕ ਕਾਹੜਾ ਨਹੀ ਉਬਲਿਆ।

ਲਾਜੋ  ਦੋ ਦਿਨ ਹੋ ਗਏ ਨੇ ਕਾਹੜਾ ਪਿਲਾਉਂਦਿਆ ਨੂੰ। ਕੋਈ ਆਰਾਮ ਨਹੀ ਆਇਆ, ਸਗੋਂ ਦਮ ਉਖੜਦਾ ਹੀ ਜਾਦਾ ਏ! ਜਾ ਕੇ ਕਾਸੀ ਵੈਦ ਤੋ ਉਹੀ ਦਵਾ ਲੈ ਆ ਜਿਹੜੀ ਉਸ ਪਿਛਲੀ ਵਾਰ ਦਿਤੀ ਸੀ।

ਦੀਪੋ  ਰਾਤ ਬਹੁਤ ਭਿਜ ਚੁੱਕੀ ਏ ਤੇ ਬਾਹਰ ਦਰਿਆ ਚੜ੍ਹਿਆ ਹੋਇਆ ਏ। ਕੀਕਰ ਜਾਵਾ?

ਲਾਜੋ  ਹੋਰ ਕਿਸ ਨੂੰ ਭੇਜੀਏ? ਘਰ ਵਿਚ ਕੋਈ ਵੀ ਤੇ ਨਹੀ।

ਦੀਪੋ  ਪਰ ਮੈਂ ਕਿਵੇ ਜਾਵਾ?

ਲਾਜੋ  ਇਹ ਕਾੜ੍ਹਾ ਪਿਲਾ ਕੇ ਉਹਦੀ ਹਿੱਕ ਨੂੰ ਮਲ ਦੇ। ਸੈਤ ਲੇਪ ਨਾਲ ਕੁਝ ਗਰਮਾਈ ਆ ਜਾਵੇ। ਮੈ ਕਿਸੇ ਨੂੰ ਦੇਖਦੀ ਆ। (ਬਾਹਰ ਤੱਕ ਕੇ) ਹਾਏ! ਦਰਿਆ ਕਿੱਡਾ ਚੜ੍ਹ ਆਇਆ ਏ! ਛੱਲਾ ਸਾਫ਼ ਸਾਡੀ ਝੁੱਗੀ ਦੀ ਕੁੱਖ ਤੀਕ ਪੁਜਦੀਆ ਨੇ। ਤੂੰ ਬੇੜੀ ਘਸੀਟ ਕੇ ਰੁੱਖ ਨਾਲ ਬੰਨ੍ਹ ਦਿਤੀ ਸੀ?

ਦੀਪੋ  ਉਹ ਚੰਗੀ ਤਰ੍ਹਾਂ ਬੰਨ੍ਹੀ ਹੋਈ ਏ। ਉਹਨੂੰ ਕੁਝ ਨਹੀਂ ਹੋਣਾ।

[ਗੀਤ ਸੁਣਾਈ ਦੇਂਦਾ ਹੈ।]

''ਮੇਰੀ ਲਾ ਦੇ ਪੱਤਣ ਤੇ ਬੇੜੀ।
ਪੈਰ ਤਲਾਸ਼ ਦੇ ਥੱਕ ਗਏ ਨੇ।

ਨੈਣ ਉਮੀਦ ਦੇ ਪੱਕ ਗਏ ਨੇ।
ਅਜੇ ਪਤਾ ਨਹੀਂ ਮੰਜ਼ਿਲ ਕੇਹੜੀ?
ਮੇਰੀ ਲਾ ਦੇ ਪੱਤਣ 'ਤੇ ਬੇੜੀ।''

ਲਾਜੋ : ਏਸ ਵੇਲੇ ਕੌਣ ਗਾ ਰਿਹਾ ਏ?

ਦੀਪੋ : ਪਤਾ ਨਹੀਂ ਕੌਣ?

ਲਾਜੋ : ਚੱਪੂਆਂ ਦੀ ਛਪ ਛਪ ਸੁਣਦੀ ਏਂ?

ਦੀਪੋ : ਹਾਂ।

ਲਾਜੋ : ਪਿੰਡ ਦੇ ਸਾਰੇ ਮੁਹਾਣੇ ਆਪਣੀਆਂ ਆਪਣੀਆਂ ਬੇੜੀਆਂ ਖਿੱਚ ਕੇ ਕੰਢੇ ਲੈ ਗਏ, ਇਹ ਕੌਣ ਹੋਵੇਗਾ?

ਦੀਪੋ : ਪਤਾ ਨਹੀਂ। ਦਰਿਆ ਬਹੁਤ ਆਫ਼ਰਿਆ ਹੋਇਆ ਹੈ।

ਲਾਜੋ : ਹਾਂ ਇਹ ਹਵਾ ਦੀਆਂ ਸ਼ੂਕਾਂ ਕਿੰਨੀਆਂ ਤੇਜ਼ ਹਨ, ਜਿਵੇਂ ਸਭ ਕਾਸੇ ਨੂੰ ਉਡਾ ਕੇ ਲੈ ਜਾਣਗੀਆਂ।

ਦੀਪੋ : ਲਾਜੋ! ਮੈਨੂੰ ਤੂਫ਼ਾਨ ਤੋਂ ਹਮੇਸ਼ਾ ਡਰ ਆਉਂਦਾ ਏ।

ਲਾਜੋ : ਤੂਫ਼ਾਨ ਦੇ ਨਾਲ ਈ ਮੈਨੂੰ ਉਹ ਦਿਨ ਵੀ ਯਾਦ ਆ ਜਾਦਾ ਏ, ਜਦ ਮੇਰਾ ਵੀਰ ਤੈਨੂੰ ਛੱਡ ਕੇ ਨਿਕਲ ਗਿਆ ਸੀ।

ਦੀਪੋ : ਮੈਨੂੰ ਉਹ ਦਿਨ ਯਾਦ ਨਾ ਕਰਾ, ਲਾਜੋ!

ਲਾਜੋ : ਮੈਨੂੰ ਉਹ ਦਿਨ ਭੁੱਲਦਾ ਈ ਨਹੀਂ। ਮੈਂ ਤਾਂ ਕਈ ਵਾਰ ਆਖਿਆ ਏ ਕਿ ਇਹ ਝੁੱਗੀ ਮਨਹੂਸ ਏ। ਅਸੀਂ ਏਸ ਨੂੰ ਛੱਡ ਜਾਈਏ, ਪਰ ਤੂੰ ਨਹੀਂ ਮੰਨਦੀ।

ਦੀਪੋ : ਇਸ ਝੁੱਗੀ ਨੂੰ ਕਿਵੇਂ ਛੱਡ ਦੇਵਾਂ? ਪੂਰੇ ਛੇ ਸਾਲ ਬਿਤਾਏ ਨੇ ਮੈਂ ਇਥੇ। ਇਥੇ ਹੀ ਮੈਨੂੰ ਤੇਰਾ ਭਰਾ ਡੋਲੀ ਵਿਚ ਬਿਠਾ ਕੇ ਲਿਆਇਆ ਸੀ ਤੇ ਤੂੰ ਮੇਰਾ ਘੁੰਡ ਚੁਕ ਕੇ ਇਸੇ ਲਾਲਟੈਣ ਦੇ ਚਾਨਣੇ ਵਿਚ ਮੇਰਾ ਮੂੰਹ ਤੱਕਿਆ ਸੀ। ਤੂੰ ਮੈਨੂੰ ਅੰਦਰ ਲਿਆਈ ਸੀ ਇਸੇ ਝੁੱਗੀ ਵਿਚ। ਮੈਨੂੰ ਇਸ ਝੁੱਗੀ ਨਾਲ ਪਿਆਰ ਏ। ਏਥੇ ਬਹੁਤ ਸਾਰੀਆਂ ਯਾਦਾਂ ਦੱਬੀਆਂ ਪਈਆਂ ਹਨ।

ਲਾਜੋ : ਇਹ ਮਨਹੂਸ ਝੁੱਗੀ ਵਿਚ ਤੇਰਾ ਪੁੱਤ ਮਰ ਗਿਆ ਸੀ।

ਦੀਪੋ : ਹਾਂ, ਮੇਰਾ ਨਿੱਕਾ ਲਾਲ ਇਥੇ ਹੀ ਜੰਮਿਆ ਸੀ ਤੇ ਇਥੇ ਹੀ ਮਰ ਗਿਆ। ਸੂਰਜ ਛਿਪ ਚੁਕਾ ਸੀ। ਦੀਵੇ ਬਲ ਉਠੇ ਸਨ। ਮੈਂ ਉਸ ਨੂੰ ਇਨ੍ਹਾਂ ਹੱਥਾਂ ਵਿਚ ਚੁਕ ਕੇ ਦਸ ਕਰਮਾਂ ਉਤੇ ਹੀ ਦੱਬਣ ਗਈ ਸਾਂ। ਮੈਂ ਏਥੋਂ ਕਿਵੇਂ ਚਲੀ ਜਾਵਾਂ?

ਲਾਜੋ : ਮੇਰਾ ਤਾਂ ਜੀ ਡਰਦਾ ਏ। ਆਪਣਾ ਅੰਦਰ ਖਾਣ ਨੂੰ ਆਉਂਦਾ ਏ।

ਦੀਪੋ : ਹਨ੍ਹੇਰੇ ਸਵੇਰੇ ਮੈਂ ਉਸ ਦੀ ਨਿੱਕੀ ਜਹੀ ਮੜ੍ਹੀ ਨੂੰ ਦੇਖਣ ਜਾਂਦੀ ਆਂ। ਮੇਰੀ ਆਂਦਰ ਉਥੇ ਦੱਬੀ ਪਈ ਏ। ਮੇਰਾ ਮਨ ਵੀ ਇਕ ਵੱਡੀ

ਮੜ੍ਹੀ ਏ ਜਿਥੇ ਅਨਗਿਣਤ ਆਸਾਂ ਤੇ ਯਾਦਾਂ ਦੱਬੀਆਂ ਪਈਆਂ ਹਨ।

ਲਾਜੋ : ਛੱਡ ਇਨ੍ਹਾਂ ਗੱਲਾਂ ਨੂੰ। ਜਾ ਲਾਲਟੈਣ ਲੈ ਕੇ ਜਾਹ ਤੇ ਕਾਂਸੀ ਵੈਦ ਤੋਂ ਪੁੜੀ ਲੈ ਆ। ਮੈਂ ਭੂਆ ਕੋਲ ਬੈਠਦੀ ਆਂ।

ਦੀਪੋ : ਲਾਲਟੈਣ ਦਾ ਚਾਨਣ ਟਿਕਵਾ ਨਹੀਂ। ਹਵਾ ਕਿਵੇਂ ਸ਼ੂਕਦੀ ਐ। ਚੀਜ਼ਾਂ ਦੇ ਪਰਛਾਵੇਂ ਕੰਧਾਂ ਉਤੇ ਕੰਬਦੇ ਹਨ। ਇਸ ਝੁੱਗੀ ਵਿਚ ਕਿੰਨੀਆਂ ਹੀ ਚੀਜ਼ਾਂ ਦੀ ਛਾਂ ਏ। ਹਰ ਵੇਲੇ ਮੈਂ ਯਾਦਾਂ ਦੀ ਛਾਂ ਹੇਠ ਦਬੀ ਰਹੀ ਆਂ। ਇਹ ਜਾਲ, ਇਹ ਰੱਸੇ, ਇਹ ਟੁੱਟਿਆ ਹੋਇਆ ਚੱਪੂ। ਏਸੇ ਚੱਪੂ ਦੇ ਸਹਾਰੇ ਤੇਰਾ ਭਰਾ ਕਈ ਵਾਰ ਪਾਰਲੇ ਕੰਢੇ ਗਿਆ ਸੀ।

ਲਾਜੋ : ਉਹ ਤੇਰੇ ਚਾਲਿਆਂ ਤੋਂ ਅੱਕ ਕੇ ਚਲਾ ਗਿਆ।

ਦੀਪੋ : ਮੇਰੇ ਚਾਲੇ?

ਲਾਜੋ : ਹੋਰ? ਨੀ ਤੂੰ ਸੁੰਦਰ ਦੇ ਪਿਆਰ ਵਿਚ ਕਿਵੇਂ ਗ਼ਰਕ ਗਈ, ਜਦ ਤੈਨੂੰ ਪਤਾ ਸੀ ਕਿ ਸੁਰਜੀਤ ਵੀਰ ਤੈਨੂੰ ਅੰਤਾਂ ਦਾ ਪਿਆਰ ਕਰਦਾ ਏ। ਸਾਰੇ ਪਿੰਡ ਦੇ ਸਾਰੇ ਮੁਹਾਣੇ ਇਕ ਪਾਸੇ ਤੇ ਸੁਰਜੀਤ ਵੀਰ ਇਕ ਪਾਸੇ। ਸਭਨਾਂ ਦੇ ਆਖਣ ਸੁਣਨ ਤੇ ਵੀ ਉਹ ਤੈਨੂੰ ਲੈ ਆਇਆ।

ਦੀਪੋ : ਮੈਂ ਵੀ ਸਭਨਾਂ ਨੂੰ ਛੱਡ ਕੇ, ਸਾਰੇ ਪਿੰਡ ਦੇ ਸੋਹਣੇ ਜਵਾਨਾਂ ਨੂੰ ਤੱਜ ਕੇ, ਉਸ ਨਾਲ ਲੱਗੀ ਆਈ।

ਲਾਜੋ : ਏਸੇ ਕਰਕੇ ਤਾਂ ਉਹ ਤੇਰੇ ਲਈ ਜਾਨ ਦਿੰਦਾ ਸੀ। ਉਹ ਤੇਰੀ ਹੋਰ ਗੱਲ ਮਾਫ਼ ਕਰ ਦੇਂਦਾ, ਪਰ ਤੂੰ ਉਸ ਦੇ ਆਪਣੇ ਮਿੱਤਰ ਸੁੰਦਰ ਨਾਲ ਹੀ ਇਸ਼ਕ ਕਮਾਣ ਲੱਗੀ। ਡੈਣ ਵੀ ਇਕ ਘਰ ਛੱਡ ਦੇਂਦੀ ਐ।

ਦੀਪੋ : ਲਾਜੋ! ਲਾਜੋ! ਰੱਬ ਦੇ ਵਾਸਤੇ ਚੁੱਪ ਕਰ! ਚੁੱਪ ਕਰ!!

ਲਾਜੋ : ਤੇਰੇ ਏਸ ਕਾਰੇ ਨੇ ਮੇਰੇ ਵੀਰ ਨੂੰ ਸਦਾ ਲਈ ਮੇਰੇ ਕੋਲੋਂ ਨਖੇੜ ਦਿੱਤਾ।

ਦੀਪੋ : ਲਾਜੋ! ਲਾਜੋ!! ਮੈਨੂੰ ਬੇੜੀ ਦੀ ਸਹੁੰ! ਮੈਨੂੰ ਪੱਤਣ ਦੀ ਸਹੁੰ! ਸੁੰਦਰ ਨਾਲ ਮੇਰਾ ਕੋਈ ਅਜਿਹਾ ਪਿਆਰ ਨਹੀਂ ਸੀ।

ਲਾਜੋ : ਨੀ ਝੱਲੀਏ, ਪਿਆਰ ਦੀਆਂ ਵੀ ਕਿਤੇ ਕਸਮਾਂ ਹੁੰਦੀਆਂ ਨੇ! ਪਿਆਰ ਵੀ ਕੋਈ ਕਪੜਾ ਜਾ ਫੁੱਲ ਏ ਜੁ ਵਖਰੀ ਵਖਰੀ ਭਾਂਤ ਦਾ ਹੋਵੇ। ਝੱਲੀਏ, ਪਿਆਰ ਪਿਆਰ ਏ ਜਿਵੇਂ ਸਤਲੁਜ ਦਾ ਪਾਣੀ ਪਾਣੀ ਏ। ਤੈਨੂੰ ਸੁੰਦਰ ਨਾਲ ਪਿਆਰ ਸੀ।

ਦੀਪੋ : ਨਹੀਂ, ਨਹੀਂ।

ਲਾਜੋ : ਮੈਨੂੰ ਪਤਾ ਏ।

ਦੀਪੋ ਤੂੰ ਮੇਰੀ ਪੱਤ ਨਾ ਲਾਹ, ਲਾਜੋ। ਤੂੰ ਆਪੂੰ ਪਿਆਰ ਦੀ ਮਾਰੀ ਏਂ। ਤੇਰਾ ਮਾਹੀ ਤਾਪ ਨਾਲ ਮਰ ਗਿਆ। ਉਸ ਦੇ ਪਿਆਰ ਮਾਰੇ ਤੂੰ ਵਿਆਹ ਨਾ ਕੀਤਾ। ਤੈਨੂੰ ਪਿਆਰ ਦੀ ਸਹੁੰ, ਤੂੰ ਇੰਜ ਨਾ ਆਖ।

ਲਾਜੋ : ਹੁਣ ਵੀ ਜਦ ਸੁੰਦਰ ਕਦੀ ਨਜ਼ਰ ਆਉਂਦਾ ਏ, ਤਾਂ ਤੂੰ ਕੰਬ ਉਠਦੀ ਏਂ। ਦੂਰੋਂ ਉਸ ਦੀ ਆਵਾਜ਼ ਸੁਣ ਕੇ ਤੇਰੀਆ ਉਂਗਲਾਂ ਆਟੇ ਵਿਚ ਹੀ ਰਹਿ ਜਾਦੀਆਂ ਨੇ ਤੇ ਤੇਰੇ ਕੰਨ ਡਰੀ ਹੋਈ ਘੋੜੀ ਵਾਂਗ ਖੜੇ ਹੋ ਜਾਦੇ ਨੇ।

ਦੀਪੋ : ਲਾਜੋ, ਲਾਜੋ!

ਲਾਜੋ : ਤੀਵੀਂ ਨੂੰ ਚਾਹੀਦਾ ਏ ਕਿ ਉਹ ਕਿਸੇ ਇਕ ਦੀ ਹੋ ਕੇ ਰਹੇ।

ਦੀਪੋ : (ਸਿਸਕੀ ਭਰ ਕੇ) ਮੈਨੂੰ ਪਤਾ ਏ।

ਲਾਜੋ : ਮੈਂ ਤੇਰੇ ਇਹ ਹੰਝੂ ਕਈ ਵਾਰ ਦੇਖ ਚੁਕੀ ਆ। ਤੇ ਮੈਨੂੰ ਇਹ ਵੀ ਪਤਾ ਹੈ ਕਿ ਤੂੰ ਇਹ ਹੰਝੂ ਕਿਸ ਲਈ ਕੇਰ ਰਹੀ ਏਂ।

ਦੀਪੋ ਲਾਜੋ!

ਲਾਜੋ : ਜੋ ਮੈਂ ਆਖ ਰਹੀ ਆ, ਸੱਚ ਐ।

ਦੀਪੋ ਪਰ ਲਾਜੋ, ਕਿਸੇ ਹੋਰ ਆਦਮੀ ਲਈ ਦਿਲ ਵਿਚ ਰਤਾ ਜਿੰਨਾ ਖ਼ਿਆਲ ਲਿਆਉਣਾ ਵੀ ਪਾਪ ਏ ਕੀ? ਇਕ ਨਿੱਕੀ ਜਿਹੀ ਘੁੰਮਣ-ਘੇਰੀ, ਇਕ ਆਪ-ਮੁਹਾਰੀ ਛੱਲ. . .

ਲਾਜੋ ਹਾਂ।

ਦੀਪੋ ਪਰ ਹਾਏ, ਮੈ ਇਸ ਮਨ ਦਾ ਕੀ ਕਰਾ। ਮੈਂ ਇਸ ਨੂੰ ਬੰਨ੍ਹ ਕੇ ਰੱਖਿਆ ਏ - ਨੂੜ ਕੇ, ਤੂਫ਼ਾਨਾਂ ਤੋਂ ਬਚਾ ਕੇ, ਛੱਲਾ ਤੋਂ ਹਟਾ ਕੇ। ਪੱਤਣ ਦੇ ਕੰਢੇ ਇਕ ਥਾਂ ਉਸ ਬੇੜੀ ਵਾਗ ਜਿਸ ਨੂੰ ਦਰਿਆ ਦੀਆ ਛੱਲਾਂ ਛੂੰਹਦੀਆਂ ਹਨ, ਪਰ ਠੇਲ੍ਹ ਨਹੀਂ ਸਕਦੀਆਂ। ਇਸ ਉਤੇ ਵੀ ਸੁਰਜੀਤ ਏਡਾ ਹਿਰਖੀ ਕਿਉਂ ਸੀ। ਉਸ ਨੂੰ ਤਾਂ ਪਤਾ ਸੀ ਕਿ ਮੈਂ ਉਸੇ ਦੀ ਹਾਂ।

ਲਾਜੋ ਪਿਆਰ ਵਿਚ ਕਿਸੇ ਮਰਦ ਦਾ ਮਨ ਧੋਖਾ ਨਹੀਂ ਖਾਂਦਾ। ਤੂੰ ਸੁੰਦਰ ਨੂੰ ਪਿਆਰ ਕਰਦੀ ਸੈਂ। ਤੇਰੀਆਂ ਅੱਖਾ ਵਿਚ ਉਹ ਪਿਆਰ ਉਛਾਲਾ ਏ ਜੋ ਕਿਸੇ ਵੀ ਮਰਦ ਨੂੰ ਸਾਰੀ ਉਮਰ ਲਈ ਪਾਗ਼ਲ ਬਣਾਉਣ ਲਈ ਮੁਕਦਾ ਨਹੀਂ। ਤੂੰ ਸੁੰਦਰ ਨੂੰ ਪਿਆਰ ਕਰਦੀ ਸੈਂ।

ਦੀਪੋ : ਪਰ ਏਸ ਵਿਚ ਮੇਰਾ ਕੀ ਕਸੂਰ? ਮੇਰਾ ਮਨ ਹੀ ਇਹੋ ਜਿਹਾ ਏ। ਰੱਬ ਨੇ ਇਸ ਨੂੰ ਏਸੇ ਤਰ੍ਹਾਂ ਦਾ ਬਣਾਇਆ ਏ? ਭਲਾ ਦੱਸ ਇਸ ਵਿਚ ਮੇਰਾ ਕੀ ਗੁਨਾਹ ਜੇ ਮੇਰੇ ਕੰਨ ਸਿਪੀਆਂ ਵਰਗੇ ਨੇ, ਜੇ ਮੇਰਾ ਨੱਕ ਛੋਟਾ ਏ, ਜੇ ਮੇਰੀ ਗਰਦਨ ਲੰਮੀ ਏ? ਮੇਰਾ ਦਿਲ ਵੀ ਏਸੇ ਤਰ੍ਹਾਂ ਏ, ਵੇਗ ਨਾਲ ਭਰਿਆ ਹੋਇਆ। ਹਾਏ ਜੇ ਮੇਰਾ ਨੱਕ ਵੱਡਾ ਹੁੰਦਾ ਤੇ ਮੇਰੇ ਮੂੰਹ ਉਤੇ ਮਾਤਾ ਦੇ ਦਾਗ਼ ਹੁੰਦੇ ਤੇ ਮੱਥੇ ਉਤੇ ਕੋਈ

ਕਾਲਾ ਚਟਾਕ ਹੁੰਦਾ ਤਾਂ ਮੈਨੂੰ ਕੋਈ ਪਿਆਰ ਨਾ ਕਰਦਾ - ਤੇ ਨਾ ਈ ਸੁੰਦਰ!

ਲਾਜੋ : ਐਵੇਂ ਕੁਬੋਲ ਨਾ ਪਈ ਬੋਲ।

ਦੀਪੋ : ਸੁੰਦਰ ਦੇ ਪਿਆਰ ਵਿਚ ਮੈਨੂੰ ਪਤਾ ਨਹੀਂ, ਕੀ ਏ। ਉਹ ਸਭਨਾ ਨਾਲੋਂ ਵੱਖ ਏ। ਉਹ ਘਟ ਬੋਲਦਾ ਏ, ਬਸ ਖਲੋਤਾ ਰਹਿੰਦਾ ਏ - ਅਬੋਲ। ਹਾਏ ਰੱਬਾ, ਮੈਨੂੰ ਬਖ਼ਸ਼ੀ! ਮੈਂ ਕਿਹੋ ਜਿਹੀਆ ਗੱਲਾਂ ਕਰਨ ਲਗ ਪਈ।

ਲਾਜੋ : ਤੂੰ ਸੁੰਦਰ ਨੂੰ ਕਦੀ ਨਹੀਂ ਮਿਲੀ?

ਦੀਪੋ : ਕਦੀ ਨਹੀਂ। ਉਹ ਕੋਲ ਦੀ ਲੰਘ ਜਾਂਦਾ ਏ। ਮੈ ਘਾਟ ਤੋਂ ਬੇੜੀ ਠੇਲ੍ਹ ਕੇ ਉਸ ਦੇ ਨੇੜੇ ਦੀ ਲੰਘ ਆਉਂਦੀ ਆਂ। ਬਸ ਉਸ ਨੂੰ ਦੇਖ ਕੇ ਸਾਰੇ ਸਰੀਰ ਵਿਚ ਝੁਣਝੁਣੀਆਂ ਜਿਹੀਆ ਦੌੜ ਜਾਦੀਆਂ ਹਨ। ਜੀਭ ਤਾਲੂ ਨਾਲ ਜਾ ਲਗਦੀ ਏ। ਹੁਣ ਮੈਂ ਉਸ ਨੂੰ ਕਦੀ ਵੀ ਨਹੀਂ ਬੁਲਾਵਾਗੀ। ਮੈਨੂੰ ਡਰ ਆਉਂਦਾ ਏ।

ਲਾਜੋ : ਉਸ ਤੋਂ?

ਦੀਪੋ : ਨਹੀਂ ਆਪਣੇ ਆਪ ਤੋਂ। ਆਪਣੇ ਵੇਗ ਤੋਂ। ਆਪਣੇ ਭਾਗਾ ਤੋਂ ਡਰਦੀ ਹਾ ਮੈ।

ਲਾਜੋ : ਕਿਉਂ?

ਦੀਪੋ : ਤੈਨੂੰ ਯਾਦ ਐ ਉਹ ਰਾਤ? ਸੁਰਜੀਤ ਨਟਾਂ ਦਾ ਤਮਾਸ਼ਾ ਦੇਖਣ ਗਿਆ ਹੋਇਆ ਸੀ - ਅਖਾੜੇ ਵਿਚ ਜਿਥੇ ਮਸ਼ਾਲਚੀ ਵੱਡੀਆ ਵੱਡੀਆ ਮਸ਼ਾਲਾ ਲਈ ਖੜੇ ਤਮਾਸ਼ਾ ਦਿਖਾ ਰਹੇ ਸਨ। ਮੈਂ ਘਰ ਹੀ ਰਹੀ ਸਾ। ਇਤਨੇ ਵਿਚ ਸੁੰਦਰ ਆਇਆ! ਉਸ ਦਿਨ ਦਰਿਆ ਚੜ੍ਹਿਆ ਹੋਇਆ ਸੀ। ਉਸ ਨੇ ਚੱਪੂ ਤੇ ਜਾਲ ਇਥੇ ਰੱਖੇ। ਉਹ ਮੇਰੇ ਕੋਲ ਖੜਾ ਹੋ ਗਿਆ। ਦੀਵੇ ਦੀ ਲੋਅ ਵਿਚ ਉਸ ਦੇ ਡੌਲੇ ਚਮਕ ਰਹੇ ਸਨ - ਮੈਂ ਉਸ ਦੇ ਡੌਲਿਆ ਨੂੰ ਹੱਥ ਲਾ ਕੇ ਦੇਖਿਆ।

ਲਾਜੋ : ਝੱਲੀ!

ਦੀਪੋ : ਮੈ ਉਂਜ ਐਵੇ ਹੀ ਹੱਥ ਲਾ ਕੇ ਦੇਖਿਆ ਸੀ। ਪੱਥਰ ਵਰਗੇ ਕਰੜੇ ਸਨ। ਵੱਟਿਆਂ ਵਰਗੇ। ਜੀ ਕੀਤਾ ਉਨ੍ਹਾ ਨੂੰ ਚੱਬ ਸੁੱਟਾ।

ਲਾਜੋ : ਝੱਲੀਏ, ਇਹੋ ਤਾਂ ਪਿਆਰ ਏ।

ਦੀਪੋ : ਮੈ ਉਂਜੇ ਹੀ ਉਨ੍ਹਾਂ ਨੂੰ ਟੋਹਿਆ। ਉਸ ਨੇ ਮੇਰੀ ਗਲ੍ਹ ਹੇਠ - ਏਥੇ ਗਰਦਨ ਨੂੰ ਜਿਥੇ ਮੇਰੇ ਵਾਲਾਂ ਦੀ ਇਕ ਲਟੂਰੀ ਖਿਲਰੀ ਪਈ ਸੀ - ਆਪਣੀਆਂ ਉਂਗਲਾਂ ਨਾਲ ਛੋਹਿਆ। ਉਸ ਰਾਤ ਹਵਾ ਦੇ ਝੱਖੜ ਏਸ ਤਰ੍ਹਾ ਸਨ, ਤੇ ਦਰਿਆ ਵਿਚ ਪਾਣੀ ਵੀ ਇਸੇ ਤਰ੍ਹਾਂ ਚੜ੍ਹ ਰਿਹਾ ਸੀ। ਉਸ ਦੀ ਛੋਹ ਨਾਲ ਮੈਂ ਵਾਲ ਵਾਲ ਕੰਬ ਗਈ. . . ਉਸ ਦੀ ਪਹਿਲੀ ਛੋਹ. . . ਤੇ ਮੈਂ ਅੱਖਾਂ ਮੀਟ ਕੇ ਉਸ ਦੀ ਹਿੱਕ

ਉਤੇ ਸਿਰ ਰੱਖ ਦਿਤਾ - ਉਸੇ ਵੇਲੇ ਪਿਛੋਂ ਤੇਰਾ ਭਰਾ ਆ ਖਲੋਤਾ। ਉਸ ਦੀਆਂ ਅੱਖਾਂ ਭਖ ਉਠੀਆਂ। ਉਸ ਦੇ ਹੱਥ ਵਿਚ ਚੱਪੂ ਸੀ। ਮੈਨੂੰ ਦੇਖ ਕੇ ਉਸ ਚੱਪੂ ਉਤਾਂਹ ਚੁਕਿਆ - ਉਸ ਦਾ ਸਾਰਾ ਸਰੀਰ ਆਕੜ ਗਿਆ - ਪਾਗਲਾਂ ਵਾਗ ਉਹ ਚੀਕਿਆ - ਤੇ ਉਸ ਨੇ ਚੱਪੂ ਨੂੰ ਕੰਧ ਨਾਲ ਮਾਰਿਆ। ਚੱਪੂ ਦੋ ਟੋਟੇ ਹੋ ਕੇ ਡਿਗ ਪਿਆ -

ਲਾਜੋ : ਤੇ ਫੇਰ ਉਹ ਚਲਾ ਗਿਆ।

ਦੀਪੋ : ਮੈਂ ਉਸ ਦੇ ਮਗਰ ਦੌੜੀ। ਉਸ ਦਾ ਝੱਗਾ ਫੜਿਆ। ਉਸ ਦੀਆ ਮਿੰਨਤਾ ਕੀਤੀਆਂ। ਉਸ ਅੱਗੇ ਕੀਰਨੇ ਪਾਏ ਕਿ ਸੁੰਦਰ ਤੇ ਮੇਰੇ ਵਿਚ ਕੋਈ ਗੱਲ ਨਹੀਂ, ਪਰ ਉਹ ਨਾ ਮੰਨਿਆ।

ਲਾਜੋ : ਜਿਥੇ ਪਿਆਰ ਬਹੁਤਾ ਹੋਵੇ, ਉਥੇ ਸ਼ੱਕ ਵੀ ਵਧੇਰੇ ਹੁੰਦਾ ਏ।

ਦੀਪੋ : ਉਸ ਨੇ ਬੇੜੀ ਖੋਲ੍ਹੀ ਤੇ ਤੂਫ਼ਾਨ ਵਿਚ ਠੇਲ੍ਹ ਦਿਤੀ। ਉਸ ਰਾਤ ਮਾਂ ਉਸ ਨੂੰ ਉਡੀਕਦੀ ਰਹੀ। ਪਾਣੀ ਪੱਥਰਾਂ ਨਾਲ ਟੱਕਰਾ ਮਾਰ ਮਾਰ ਕੁਰਲਾਂਦਾ ਰਿਹਾ ਤੇ ਝੱਗਾਂ ਸੁਟਦਾ ਰਿਹਾ, ਪਰ ਉਸ ਦਾ ਕੁਝ ਪਤਾ ਨਾ ਲੱਗਾ। ਫੇਰ ਦਰਿਆ ਲੱਥਾ ਤਾ ਉਸ ਦੀ ਜੁੱਤੀ ਤਹਿਮਤ ਤੇ ਪੱਗ ਰੁੜ੍ਹਦੇ ਤਰਦੇ ਕੰਢੇ ਉਤੇ ਪਏ ਮਿਲੇ, ਚਿੱਕੜ ਨਾਲ ਲਿਬੜੇ ਹੋਏ। ਮੈਂ ਉਸ ਦੀਆਂ ਉਹ ਤਿੰਨੇ ਚੀਜ਼ਾਂ ਚੁੱਕੀਆਂ ਤੇ ਸੁਕਾ ਕੇ ਟਰੰਕੀ ਵਿਚ ਰੱਖ ਦਿਤੀਆ। ਏਸੇ ਲਈ ਮੈ ਇਸ ਝੁੱਗੀ ਨੂੰ ਛੱਡ ਕੇ ਨਹੀਂ ਜਾਂਦੀ। ਮੈਂ ਸੁੰਦਰ ਨੂੰ ਕਦੇ ਝੁੱਗੀ ਅੰਦਰ ਨਹੀਂ ਆਉਣ ਦਿਤਾ। ਮੈਂ ਮਨ ਵਿਚ ਇਹੋ ਦੁਆਵਾ ਮੰਗਦੀ ਰਹੀ ਕਿ ਜੇ ਕਦੀ ਸੁਰਜੀਤ ਮੁੜ ਆਵੇ ਤੇ ਦੇਖੇ ਤਾਂ ਉਹ ਜਾਣੇ ਕਿ ਮੈਂ ਉਹਦੀ ਯਾਦ ਵਿਚ ਕੇਡੀ ਖਰੀ ਰਹੀ ਆਂ।

ਲਾਜੋ : ਹੁਣ ਉਸ ਦੀ ਬਸ ਯਾਦ ਰਹਿ ਗਈ ਏ, ਉਸ ਕਦੇ ਨਹੀਂ ਆਉਣਾ।

[ਭੂਆ ਜ਼ੋਰ ਦੀ ਖੰਘਦੀ ਹੈ।]

ਲਾਜੋ : ਜਾਹ! ਜਾ ਕੇ ਕਾਂਸ਼ੀ ਵੈਦ ਤੋਂ ਦਵਾ ਲੈ ਆ। ਕਿਤੇ ਰਾਤ ਨੂੰ ਈ ਨਾ ਦਮ ਤੋੜ ਦੇਵੇ। ਭੂਆ ਨੂੰ ਕਾਸ਼ੀ ਵੈਦ ਦੀ ਦਵਾਈ ਰਾਸ ਆਉਂਦੀ ਏ।

ਦੀਪੋ : ਦਰਿਆ ਬਹੁਤ ਚੜ੍ਹ ਆਇਆ ਏ। ਕਾਂਸ਼ੀ ਵੈਦ ਦਾ ਘਰ ਇਹ ਨਿਵਾਣ ਲੰਘ ਕੇ ਐ, ਤੇ ਨਿਵਾਣ ਪਾਣੀ ਨਾਲ ਭਰੀ ਹੋਈ ਏ।

[ਗੀਤ ਫਿਰ ਸੁਣਾਈ ਦੇਂਦਾ ਹੈ।]

ਮੇਰੀ ਲਾ ਦੇ ਪੱਤਣ 'ਤੇ ਬੇੜੀ।

ਇਹ ਤਾਂ ਸੁੰਦਰ ਏ। ਆਪਣੀ ਬੇੜੀ ਘਸੀਟ ਕੇ ਰੁੱਖ ਨਾਲ ਬੰਨ੍ਹ ਰਿਹਾ ਏ।

ਲਾਜੋ : ਏਸ ਨੂੰ ਆਖ, ਕਾਂਸ਼ੀ ਵੈਦ ਨੂੰ ਸੱਦ ਲਿਆਵੇ।

ਦੀਪੋ : ਤੂੰ ਆਖ ਦੇ।

ਲਾਜੋ : (ਹਾਕ ਮਾਰ ਕੇ) ਸੁੰਦਰਾ!

ਦੀਪੋ : ਮੇਰਾ ਜੀਅ ਘਿਰਦਾ ਏ। ਪੈਰਾਂ ਹੇਠ ਇਕ ਝਰਨਾਟ ਜਿਹੀ ਦੌੜ ਗਈ ਏ।

ਲਾਜੋ : ਤੂੰ ਜਾ ਕੇ ਭੂਆ ਨੂੰ ਪੱਟੀ ਬੰਨ੍ਹ। ਮੈਂ ਸੁੰਦਰ ਨੂੰ ਆਖਦੀ ਆਂ ਕਿ ਕਾਂਸ਼ੀ ਵੈਦ ਨੂੰ ਬੁਲਾ ਲਿਆਏ। ਉਸ ਮੇਰੀ ਗੱਲ ਨਹੀਂ ਮੋੜਨੀ। ਹੁਣੇ ਬਿਜਲੀ ਲਿਸ਼ਕੀ ਸੀ। ਪੱਤਣ ਤੇ ਤੁਰਿਆ ਆਉਂਦਾ ਇਹ ਸੁੰਦਰ ਈ ਏ।

ਦੀਪੋ : ਸ਼ੈਤ ਮੀਂਹ ਵਰ੍ਹ ਰਿਹਾ ਏ।

ਲਾਜੋ : ਨਹੀਂ, ਐਵੇਂ ਨਿੱਕੀ ਨਿੱਕੀ ਭੂਰ ਏ। ਖ਼ੌਰੇ ਦਰਿਆ ਦੀਆਂ ਛੱਲਾਂ ਦੀ ਫੁਹਾਰ ਏ। ਲਾਲਟੈਣ ਫੜਾ, ਮੈਂ ਖਿੜਕਾ ਲਾਹਵਾਂ।

ਦੀਪੋ ਬਹੁਤ ਭੱਕ ਭੱਕ ਕਰਨ ਨਾਲ ਇਸ ਦੀ ਚਿਮਨੀ ਦੀ ਉਪਰਲੀ ਕਿੰਗਰੀ ਕਾਲੀ ਸ਼ਾਹ ਹੋ ਗਈ ਏ। ਲਿਆ ਰਤਾ ਸਾਫ਼ ਕਰ ਦਿਆਂ।

ਲਾਜੋ ਨਹੀਂ, ਬਾਹਰ ਰਾਤ ਕਾਲੀ ਏ। ਇਸ ਦਾ ਚਾਨਣ ਮੁਕਦਾ ਨਹੀਂ।

ਦੀਪੋ ਹਲਾ, ਮੈਂ ਜਾਨੀ ਆ ਭੂਆ ਨੂੰ ਦੇਖਣ।

[ਲਾਜੋ ਖਿੜਕੀ ਖੋਲ੍ਹਦੀ ਹੈ। ਸੁੰਦਰ ਅੰਦਰ ਆਉਂਦਾ ਹੈ।]

ਸੁੰਦਰ ਹ.ਫ. . .ਫ. ਫ . .! ਦਰਿਆ ਵਿਚ ਝੱਖੜ ਏ ਤੇ ਘੁੰਮਣ-ਘੇਰੀਆ। ਪਾਣੀ ਸਾਰੇ ਪਿੰਡ ਨੂੰ ਅੱਗੇ ਲਾਈ ਜਾਂਦਾ ਏ।

ਲਾਜੋ ਹਾਏ ਰੱਬਾ!

ਸੁੰਦਰ : ਹਾਂ! ਪਿੰਡ ਦੇ ਲੋਕੀ ਡੰਗਰਾ ਨੂੰ ਹਿੱਕੀ ਪਾਣੀ ਦੇ ਅੱਗੇ ਅੱਗੇ ਨੱਸੀ ਜਾਂਦੇ ਨੇ। ਉਹ ਲਾਗਲੇ ਪਿੰਡ ਜਾ ਵੜਨਗੇ, ਉਹ ਰਤਾ ਉਚੇਰੀ ਥਾਂ ਉਤੇ ਹੈ।

ਲਾਜੋ ਬੂਟੇਵਾਲ?

ਸੁੰਦਰ : ਹਾਂ, ਬੂਟੇਵਾਲ।

ਲਾਜੋ : ਓਥੇ ਦੀਪੋ ਦੇ ਪੇਕੇ ਹਨ।

ਸੁੰਦਰ ਮਗਰ-ਮੱਛ ਦਰਿਆ ਤੋਂ ਬਾਹਰ ਨਿਕਲ ਆਏ ਨੇ ਤੇ ਟਿੱਬਿਆਂ ਉਤੇ ਰਿੜ੍ਹਦੇ ਨੇ। ਬੜਾ ਹੜ੍ਹ ਏ!

ਲਾਜੋ : ਤੇਰੀ ਬੇੜੀ?

ਸੁੰਦਰ . ਮੈਂ ਬਚਾ ਲਿਆਂਦੀ ਏ · ਦੇਵੀ ਵਾਲੇ ਜੰਡ ਨਾਲ ਬੰਨ੍ਹ ਆਇਆ ਹਾਂ।

ਲਾਜੋ . ਭੂਆ ਬਹੁਤ ਬਿਮਾਰ ਏ। ਜਦ ਉਸ ਨੂੰ ਖੰਘ ਛਿੜ ਜਾਂਦੀ ਏ ਤਾਂ ਮਸਾ ਰੁਕਦੀ ਏ। ਤੂੰ ਜਾ ਕੇ ਕਾਂਸ਼ੀ ਵੈਦ ਤੋਂ ਦਵਾ ਤੇ ਲਿਆ ਦੇ।

ਸੁੰਦਰ : ਅੱਛਾ ਜਾਂਦਾ ਹਾ - ਪਰ ਕਾਂਸ਼ੀ ਵੀ ਸ਼ੈਤ ਨੱਸ ਗਿਆ ਹੋਵੇ।

ਲਾਜੋ · ਉਸ ਦਾ ਘਰ ਤਾਂ ਉੱਚੇ ਟਿੱਬੇ ਉਤੇ ਹੈ। ਉਸ ਕਿਥੇ ਨੱਸਣਾ ਏ?

ਉਹ ਤੂਫ਼ਾਨ ਤੋਂ ਨੱਸ ਕੇ ਕਦੇ ਕਿਤੇ ਨਹੀਂ ਜਾਂਦਾ। ਬਾਰਾਂ ਵਰ੍ਹੇ ਪਹਿਲਾਂ ਜਦੋਂ ਹੜ੍ਹ ਆਇਆ ਸੀ, ਤਾਂ ਸਾਰਾ ਪਿੰਡ ਉੱਜੜ ਗਿਆ ਸੀ, ਪਰ ਉਹ ਕਿਤੇ ਨਹੀਂ ਸੀ ਗਿਆ। ਮਸਤ ਮੌਲਾ ਏ। ਬਸ ਭੰਗ ਘੋਟਣ ਦਾ ਸ਼ੁਕੀਨ ਏ। ਹੁਣ ਵੀ ਭੰਗ ਪੀ ਕੇ ਆਪਣੇ ਘਰ ਵਿਚ ਪਿਆ ਹੋਣਾ ਏਂ। ਤੂੰ ਜਾ ਕੇ ਉਸ ਤੋਂ ਦਵਾਈ ਲਿਆ ਦੇ। ਉਸ ਦੀ ਪੁੜੀ ਵਿਚ ਬੜਾ ਸਤ ਏ। ਬਸ ਰੋਗ ਨੂੰ ਜੜ੍ਹੋਂ ਫੜਦਾ ਏ। ਭੂਆ ਨੂੰ ਤਾਂ ਉਸ ਤੋਂ ਛੁੱਟ ਹੋਰ ਕਿਸੇ ਦੀ ਦਵਾਈ ਨਹੀਂ ਸੁਖਾਂਦੀ।

ਸੁੰਦਰ : ਹੱਛਾ ਮੈਂ ਬੇੜੀ ਖੋਲ੍ਹ ਲਿਆਵਾਂ। ਪਾਣੀ ਦੀਆਂ ਘਰਾਲਾਂ ਵਗ ਰਹੀਆਂ ਨੇ। ਮੈਂ ਜਾਂਦਾ ਆਂ, ਛੇਤੀ ਮੁੜ ਆਵਾਂਗਾ। ਬੇੜੀ ਖੋਲ੍ਹ ਕੇ ਲੈ ਜਾਂਦਾ ਹਾਂ, ਉਸ ਨੂੰ ਏਸੇ ਵਿਚ ਬਿਠਾ ਲਿਆਵਾਂਗਾ।

ਲਾਜੋ : ਜੇ ਉਹ ਆਪ ਨਾ ਆਵੇ ਤਾਂ ਦਵਾ ਲੈ ਆਵੀਂ। ਉਸ ਨੂੰ ਦਵਾ ਦਾ ਪਤਾ ਏ। ਉਹ ਪਿਛਲੇ ਵੀਹ ਸਾਲਾਂ ਤੋਂ ਇਸ ਟੱਬਰ ਨੂੰ ਜਾਣਦਾ ਏ। ਉਸ ਪੁੜੀਆ ਬਣਾ ਕੇ ਰੱਖੀਆਂ ਸਨ। ਪਰ ਤਿੰਨ ਦਿਨਾ ਤੋਂ ਦਰਿਆ ਚੜ੍ਹਿਆ ਹੋਇਆ ਏ। ਸਾਡੇ ਵਿਚੋਂ ਕੋਈ ਵੀ ਨਾ ਜਾ ਸਕਿਆ। ਪਹਿਲਾ ਜਦ ਕਦੀ ਭੂਆ ਨੇ ਇਹ ਪੁੜੀਆਂ ਖਾਧੀਆਂ, ਉਸ ਨੂੰ ਉਸੇ ਵੇਲੇ ਆਰਾਮ ਆ ਗਿਆ।

ਸੁੰਦਰ : ਅੱਛਾ, ਮੈਂ ਜਾਂਦਾ ਹਾਂ।

[ਸੁੰਦਰ ਜਾਂਦਾ ਹੈ। ਲਾਜੋ ਖਿੜਕੇ ਨੂੰ ਬੰਦ ਕਰਦੀ ਹੈ। ਮੰਜੀ ਉਤੇ ਪਈ ਭੂਆ ਉਚੀ ਉਚੀ ਖੰਘਦੀ ਹੈ।]

ਲਾਜੋ : (ਹਾਕ ਮਾਰ ਕੇ) ਦੀਪੋ! ਅੱਗ ਵਿਚੋਂ ਵੱਟਾ ਕੱਢ ਲਿਆ, ਭੂਆ ਨੂੰ ਸੇਕ ਦੇਣਾ ਏ। ਸੁਣ, ਭੂਆ ਨੂੰ ਇਹ ਨਾ ਦੱਸੀਂ ਕਿ ਅਸੀਂ ਸੁੰਦਰ ਨੂੰ ਦਾਰੂ ਲੈਣ ਭੇਜਿਆ ਹੈ। ਜੇ ਉਸ ਨੂੰ ਇਸ ਗੱਲ ਦਾ ਪਤਾ ਲੱਗਾ ਤਾ ਉਸ ਦਵਾ ਨਹੀਂ ਖਾਣੀ। ਸੁੰਦਰ ਤੋਂ ਉਹ ਬੜੀ ਚਿੜ੍ਹਦੀ ਏ।

[ਮੰਜੀ ਉਤੇ ਪਈ ਭੂਆ ਖੰਘਦੀ ਏ।]

ਭੂਆ : ਕੌਣ ਗਿਆ ਏ ਕਾਸ਼ੀ ਵੈਦ ਕੋਲ ਦਾਰੂ ਲੈਣ?

ਲਾਜੋ : ਗੁਆਢ 'ਚੋਂ ਮੈਂ ਨੱਥੇ ਨੂੰ ਆਖਿਆ ਏ।

ਭੂਆ : ਨੱਥਾ ਤਾਂ ਰਾਹ ਵਿਚ ਹੀ ਪੁੜੀਆਂ ਸੁਟ ਆਵੇਗਾ। ਉਸ ਦਿਨ ਤਾ ਉਸ ਨੂੰ ਆਖਿਆ ਸੀ ਪਈ ਬੇੜੀ ਠੇਲ੍ਹ ਦੇ ਜੰਡ ਨਾਲ ਬੰਨ੍ਹ ਦੇ ਤਾ ਉਹ ਇਕ ਚੱਪੂ ਹੀ ਤੋੜ ਲਿਆਇਆ।

ਲਾਜੋ : ਤੂੰ ਘਾਬਰ ਨਾ, ਉਹ ਪੁੜੀਆ ਲੈ ਆਵੇਗਾ।

ਭੂਆ : ਜੀਊਣੇ ਨੂੰ ਆਖ ਦੇਣਾ ਸੀ, ਉਹ ਲੈ ਆਉਂਦਾ।

ਲਾਜੋ : ਜੀਊਣਾ ਤਾਂ ਸਣੇ ਗੱਡੇ 'ਤੇ ਬਲਦਾਂ ਦੇ ਕੱਲ੍ਹ ਤ੍ਰਕਾਲੀਂ ਪਿੰਡ ਖ਼ਾਲੀ ਕਰ ਗਿਆ। ਉਹਦੇ ਬਾਲ ਬੱਚੇ, ਉਸ ਦੀ ਤੀਵੀਂ, ਉਸ ਦਾ ਸਾਰਾ ਟੱਬਰ-ਟੀਹਰ ਦੂਜੇ ਪਿੰਡ ਚਲਾ ਗਿਆ। ਪਿਛੇ ਉਸ ਦੇ ਘਰ ਲੰਙਾ

ਬੌਂਲਦ ਰਹਿ ਗਿਆ ਏ - ਉਹ ਤਵੇਲੇ ਵਿਚ ਖੜਾ ਅੜਾਂਦਾ ਏ, ਵਿਚਾਰਾ!

ਭੂਆ : ਪਤਾ ਨਹੀਂ ਰੱਬ ਨੇ ਇਸ ਪਿੰਡ ਤੋਂ ਕਿਹੜੇ ਬਦਲੇ ਲੈਣੇ ਨੇ। ਹਰ ਚੌਥੇ ਸਾਲ ਏਸੇ ਤਰ੍ਹਾਂ ਹੜ੍ਹ ਆਉਂਦਾ ਏ। ਪਾਣੀ ਅੱਗੇ ਕਿਸੇ ਦੀ ਕੀ ਪੇਸ਼ ਜਾਂਦੀ ਏ। ਓ ਓ! ਬਹੁੜੀਂ ਵੇ ਰੱਬਾ!

ਲਾਜੋ : (ਦੀਪੋ ਨੂੰ) ਤੂੰ ਭੁੱਬਲ ਵਿਚ ਆਲੂ ਦੱਬ ਦਿਤੇ?

ਦੀਪੋ : ਹਾਂ।

ਲਾਜੋ : ਕਿੰਨੇ?

ਦੀਪੋ : ਤਿੰਨ। ਮੈਨੂੰ ਭੁੱਖ ਨਹੀਂ।

ਲਾਜੋ : ਮੇਰਾ ਕਾਲਜਾ ਤਾ ਭੁੱਖ ਨਾਲ ਥੱਲੇ ਲਗਿਆ ਪਿਆ ਏ।

ਦੀਪੋ : ਸ਼ੈਤ ਭੂਆ ਸੌਂ ਗਈ।

ਲਾਜੋ : ਸ਼ੁਕਰੈ, ਇਸ ਨੂੰ ਚੈਨ ਪਈ।

ਦੀਪੋ : ਸਾਹ ਤਾਂ ਹਾਲੇ ਵੀ ਘੰਡ ਵਿਚੋਂ ਆਉਂਦਾ ਏ।

ਲਾਜੋ : ਵਿਚਾਰੀ! ਸਾਰੀ ਉਮਰ ਬਿਪਤਾ ਵਿਚ ਹੀ ਰਹੀ। ਮੈਂ ਨਿੱਕੀ ਜਿਹੀ ਸੀ ਜਦੋਂ ਸਾਡੀ ਮਾਂ ਮਰ ਗਈ। ਭੂਆ ਨੇ ਹੀ ਸਾਨੂੰ ਦੋਹਾਂ ਨੂੰ ਪਾਲਿਆ ਪੋਸਿਆ। ਮੈਨੂੰ ਯਾਦ ਏ ਰਾਤ ਨੂੰ ਟਟਹਿਣੇ ਘਾਹ ਉਤੇ ਟਿਮਕਦੇ ਤੇ ਭੂਆ ਸਾਨੂੰ ਰਾਜੇ ਤੇ ਰਾਣੀ ਦੀ ਕਹਾਣੀ ਸੁਣਾਉਂਦੀ। ਕਈ ਵਾਰ ਜਾਦੂਗਰਾ ਤੇ ਦਿਉਆ ਦੀਆ। ਕਈ ਵਾਰ ਸਮੁੰਦਰ ਤੇ ਮਛੇਰਿਆਂ ਦੀਆਂ। ਸੁਰਜੀਤ ਦਰਿਆ ਦੇ ਪਾਰਲੇ ਕੰਢੇ ਮੱਛੀਆ ਫੜਨ ਜਾਦਾ ਤਾਂ ਟੋਕਰੇ ਮੱਛੀਆ ਦੇ ਭਰ ਕੇ ਲਿਆਉਂਦਾ। ਭੂਆ ਮੱਛੀਆ ਭੁੰਨਦੀ। ਤੂੰ ਮੱਛੀ ਭੁੰਨ ਲਈ?

ਦੀਪੋ : ਨਹੀਂ ਘੜੇ ਵਿਚ ਉਸੇ ਤਰ੍ਹਾ ਪਈ ਏ।

ਲਾਜੋ : ਮੈਂ ਭੂਆ ਤੋਂ ਮੱਛੀ ਭੁੰਨਣੀ ਸਿੱਖੀ ਸੀ। ਕਈ ਵਾਰੀ ਜਦੋਂ ਸੁਰਜੀਤ ਦਰਿਆ ਵਿਚ ਤਰਨ ਜਾਂਦਾ ਤੇ ਅੱਖਾਂ ਤੋਂ ਓਹਲੇ ਹੋ ਜਾਦਾ ਤਾਂ ਭੂਆ ਬੇੜੀ ਲੈ ਕੇ ਉਸ ਦੇ ਮਗਰ ਜਾਂਦੀ ਤੇ ਉਸ ਨੂੰ ਨਾਲ ਲਿਆਉਂਦੀ। ਵਿਚਾਰੀ! ਹੁਣ ਤਾਂ ਉਸ ਤੋਂ ਹਿੱਲ ਵੀ ਨਹੀਂ ਹੁੰਦਾ।

ਦੀਪੋ : ਖਾਂਦੀ ਜੁ ਕੁਝ ਨਹੀਂ। ਕੱਲ੍ਹ ਮੈਂ ਦਲੀਆ ਬਣਾ ਕੇ ਦਿਤਾ ਤਾਂ ਉਸ ਨੇ ਛੰਨੇ ਨੂੰ ਹੱਥ ਨਾਲ ਪਰ੍ਹਾਂ ਕਰ ਦਿਤਾ।

[ਬੂਹੇ ਉਤੇ ਠੱਕ ਠੱਕ]

ਲਾਜੋ : ਸ਼ੈਤ ਸੁੰਦਰ ਆ ਗਿਆ।

[ਲਾਜੋ ਖਿੜਕਾ ਖੋਲ੍ਹਦੀ ਹੈ। ਸੁੰਦਰ ਚਿੱਕੜ ਵਿਚ ਗੜੁੱਚ ਦਿਖਾਈ ਦੇਦਾ ਹੈ।]

ਦਵਾ ਲੈ ਆਂਦੀ?

ਸੁੰਦਰ : ਹਾਂ, ਇਹ ਤਿੰਨ ਪੁੜੀਆਂ ਨੇ। ਤਿੰਨ ਤਿੰਨ ਘੰਟਿਆਂ ਪਿਛੋਂ ਦੇਣੀਆਂ ਨੇ।

ਲਾਜੋ : ਕਿਵੇਂ?

ਸੁੰਦਰ : ਕੋਸੇ ਪਾਣੀ ਨਾਲ, ਜਾਂ ਦੁਸ਼ਾਂਦੇ ਨਾਲ।

ਲਾਜੋ : ਲਿਆ, ਰੱਬ ਤੇਰਾ ਭਲਾ ਕਰਗੇ।

[ਸੁੰਦਰ ਚਲਾ ਜਾਂਦਾ ਹੈ, ਲਾਜੋ ਪੁੜੀਆਂ ਲੈ ਕੇ ਭੂਆ ਕੋਲ ਜਾਂਦੀ ਹੈ।]

ਲਾਜੋ : ਦੀਪੋ, ਕਾੜ੍ਹਾ ਉੱਬਲ ਗਿਆ?

ਦੀਪੋ : ਹਾਂ ਬੜੇ ਚਿਰ ਦਾ ਰਿੱਝ ਰਿਹਾ ਏ।

ਭੂਆ : (ਹੁੰਗਰਾ ਮਾਰ ਕੇ) ਬੌੜੀਂ ਵੇ ਰੱਬਾ!

ਦੀਪੋ : ਕਿਉਂ ਭੂਆ, ਚੀਸ ਪੈਂਦੀ ਏ?

ਭੂਆ : (ਖੰਘਦੀ ਹੋਈ) ਮੈਂ ਨਮਾਣੀ ਇਥੇ ਕੋਠੜੀ ਵਿਚ ਪਈ ਆ, ਖੰਘ ਤੇ ਪੀੜ ਦੀ ਮਾਰੀ। ਰਾਤ ਦਿਨ ਮੁਕਦੇ ਈ ਨਹੀਂ। ਦਰਿਆ ਦੀਆ ਛੱਲਾਂ ਵਾਂਗ ਆਉਂਦੇ ਨੇ ਤੇ ਜਾਂਦੇ ਨੇ।

ਦੀਪੋ : ਭੂਆ ਪਾਸਾ ਪਰਤੀਂ, ਤੇਰੀ ਵੱਖੀ ਉਤੇ ਸੇਕ ਦੇਵਾਂ।

ਲਾਜੋ : ਵੱਟਾ ਬਹੁਤ ਗਰਮ ਤਾਂ ਨਹੀਂ ਦੀਪੋ?

ਦੀਪੋ : ਨਹੀਂ, ਮੈ ਪਾਣੀ ਦਾ ਛਿੱਟਾ ਦੇ ਕੇ ਲਿਆਈ ਆ ਤੇ ਇਸ ਨੂੰ ਫਲਾਲੈਨ ਵਿਚ ਵਲ੍ਹੇਟਿਆ ਹੋਇਆ ਏ।

ਲਾਜੋ : ਕਿਉਂ ਭੂਆ, ਦਰਦਾਂ ਵਿਚ ਫ਼ਰਕ ਪਿਆ ਕੁਝ?

ਭੂਆ : ਹਾਲ ਦੀ ਘੜੀ ਤਾਂ ਓਸੇ ਤਰ੍ਹਾਂ ਨੇ।

ਲਾਜੋ : ਲੈ, ਕਾਂਸੀ ਵੈਦ ਨੇ ਪੁੜੀਆ ਭੇਜ ਦਿਤੀਆ ਨੇ।

ਭੂਆ : ਸ਼ੈਤ ਇਸ ਦਵਾ ਨਾਲ ਕੁਝ ਫ਼ਰਕ ਪਵੇ।

ਲਾਜੋ : ਇਹ ਤਿੰਨ ਪੁੜੀਆਂ ਹਨ, ਤਿੰਨ ਤਿੰਨ ਘੰਟਿਆਂ ਪਿਛੋਂ ਲੈਣੀਆਂ ਨੇ।

ਦੀਪੋ : ਕਿਵੇਂ?

ਲਾਜੋ : ਕੋਸੇ ਪਾਣੀ ਨਾਲ। ਜਾ ਦੁਸ਼ਾਂਦੇ ਨਾਲ।

ਦੀਪੋ : ਭੂਆ ਦੀ ਹਿੱਕ ਵਿਚ ਇਹ ਗਰਮ ਵੱਟਾ ਵੀ ਲਗਿਆ ਰਹਿਣ ਦੇ, ਨਿੱਘ ਪਹੁੰਚਾਏਗਾ। ਬਸ ਇਸ ਨੂੰ ਇਕ ਪੁੜੀ ਹੁਣ ਦੇ ਦਈਏ ਤੇ ਬਾਕੀ ਫੇਰ।

ਲਾਜੋ : ਮੈਂ ਦਵਾ ਦੇਨੀ ਆਂ ਭੂਆ ਨੂੰ।

ਦੀਪੋ : ਤੂੰ ਸ਼ੈਤ ਖਿੜਕਾ ਨਹੀਂ ਭੀੜਿਆ। ਦਰਿਆ 'ਚੋਂ ਉੱਡਦੀ ਭੂਰ ਅੰਦਰ ਆਉਂਦੀ ਏ।

ਲਾਜੋ : ਜਾ ਖਿੜਕਾ ਭੀੜ ਦੇ।

[ਲਾਜੋ ਪਿਛਲੇ ਕੋਠੇ ਵਿਚ ਦਵਾਈ ਤਿਆਰ ਕਰਨ ਚਲੀ ਜਾਂਦੀ ਹੈ। ਦੀਪੋ ਖਿੜਕਾ ਭੀੜਨ ਲਈ ਆਉਂਦੀ ਹੈ। ਉਹ ਬਾਹਰ ਤੱਕਦੀ ਹੈ।]

ਦੀਪੋ : (ਪੋਲੀ ਫੈਲਦੀ ਆਵਾਜ਼ ਵਿਚ) ਸੁੰਦਰ! ਤੂੰ ਏਥੇ ਹੀ ਖੜਾ ਏਂ ਹਾਲੇ?

ਸੁੰਦਰ : ਹਾਂ, ਬਸ ਮੈਂ ਚਲਿਆ ਸਾਂ।

ਦੀਪੋ : ਤੇਰੀ ਬੇੜੀ ਕਿਥੇ ਐ?

ਸੁੰਦਰ : ਬਾਹਰ। ਉਂਜੇ ਈ ਤੈਨੂੰ ਇਕ ਝਾਤ ਦੇਖਣ ਲਈ ਖੜੋ ਗਿਆ ਸਾਂ।

ਦੀਪੋ : ਅੱਛਾ ਜਾ।

ਸੁੰਦਰ : ਜਾਨਾਂ ਵਾਂ।

ਦੀਪੋ : (ਇਕਦਮ) ਆਹ; ਇਹ ਤੇਰੇ ਮੱਥੇ ਉਤੇ ਚਟਾਕ ਕਾਹਦਾ ਏ?

ਸੁੰਦਰ : ਰਾਹ ਵਿਚ ਬੜਾ ਨ੍ਹੇਰਾ ਸੀ। ਇਕ ਥਾਂ ਤਿਲਕ ਕੇ ਡਿਗ ਪਿਆ ਸਾਂ। ਇਕ ਖੁੰਢ ਨਾਲੇ ਵਿਚ ਪਿਆ ਸੀ, ਮੇਰੇ ਮੱਥੇ ਨਾਲ ਵਜਿਆ।

ਦੀਪੋ : ਹਲਾ ਹੁਣ ਜਾ ਛੇਤੀ।

ਸੁੰਦਰ : ਉਸ ਰਾਤ ਮਗਰੋਂ ਮੈਂ ਕਦੀ ਤੇਰੇ ਘਰ ਨਹੀਂ ਆਇਆ ਬਸ ਲੰਘਦੀ ਵੜਦੀ ਨੂੰ ਦੂਰੋਂ ਹੀ ਤੱਕ ਲੈਂਦਾ ਹਾ।

ਦੀਪੋ : ਐਡੇ ਤੁਫਾਨ ਵਿਚ ਕਿਧਰ ਗਿਆ ਸੈਂ?

ਸੁੰਦਰ : ਢੇਰੂ ਸੱਕੇ ਦਾ ਘੋੜਾ ਰੁੜ੍ਹ ਗਿਆ ਸੀ। ਪਤਾ ਨਹੀਂ ਕਿਧਰ ਗਿਆ। ਬਸ ਪਾਣੀ ਦੀ ਧਾਰ ਵਿਚ ਰੁੜ੍ਹ ਗਿਆ। ਪਤਾ ਈ ਨਹੀਂ ਲਗਿਆ। ਮੈਂ ਉਸ ਨੂੰ ਟੋਲਣ ਗਿਆ ਸਾਂ।

ਦੀਪੋ : ਫੇਰ ਲੱਭਿਆ?

ਸੁੰਦਰ : ਨਹੀਂ।

ਦੀਪੋ : ਤੂੰ ਕਿਉਂ ਗਿਆ ਸੈਂ ਘੋੜਾ ਟੋਲਣ? ਜੇ ਕੋਈ ਅਨਹੋਣੀ ਹੋ ਜਾਂਦੀ; ਪਿੰਡ ਦੇ ਬਹੁਤੇ ਲੋਕ ਚਲੇ ਗਏ ਨੇ, ਤੂੰ ਕਿਉਂ ਨਹੀਂ ਗਿਆ? ਤੇਰੇ ਕਿਹੜਾ ਪਿਛੇ ਢੋਰ ਡੰਗਰ ਹਨ ਜਿਨ੍ਹਾਂ ਦੀ ਰਾਖੀ ਤੂੰ ਬੈਠਾ ਰਿਹਾ?

ਸੁੰਦਰ : ਮੈਨੂੰ ਤੂਫ਼ਾਨ ਤੋਂ ਡਰ ਨਹੀਂ ਲਗਦਾ। ਮੈਂ ਸੋਚਿਆ, ਉਂਜ ਤਾਂ ਸ਼ੈਤ ਮੈਂ ਤੈਨੂੰ ਨਾ ਮਿਲ ਸਕਾਂ। ਕੀ ਪਤਾ ਤੂਫ਼ਾਨ ਆਵੇ ਤੇ ਇਸ ਝੁੱਗੀ ਵਿਚੋਂ ਮੈਨੂੰ ਕੋਈ ਹਾਕ ਮਾਰ ਲਵੇ।

ਦੀਪੋ : (ਥਿੜਕ ਕੇ) ਪਿਛਲੀ ਵਾਰ - ਨਹੀਂ ਨਹੀਂ, ਤੂੰ ਜਾ।

ਸੁੰਦਰ : ਪਿਛਲੀ ਵਾਰ - ਹਾਂ - ਉਹ ਰਾਤ - ਉਹ ਤੂਫ਼ਾਨ। ਤੇਰੀ ਉਹ ਛੋਹ ਮੇਰੇ ਸਾਰੇ ਮਨ ਨੂੰ ਝੁਣਝੁਣੀਆਂ ਵਾਹ ਗਈ ਸੀ। ਸਦਾ ਲਈ ਤੇਰੀ ਉਹ ਤਸਵੀਰ ਮੇਰੇ ਮਨ ਵਿਚ ਉਕਰ ਗਈ ਏਂ।

ਦੀਪੋ : ਮੈਂ ਸੁਰਜੀਤ ਤੋਂ ਡਰਦੀ ਆਂ। ਉਸ ਦਿਨ ਮਗਰੋਂ ਮੈਨੂੰ ਸਗੋਂ ਉਸ ਦਾ ਡਰ ਬਹੁਤਾ ਹੋ ਗਿਆ ਹੈ।

ਸੁੰਦਰ : ਤੂੰ ਵਹਿਮਣ ਏਂ।

ਦੀਪੋ : ਕਈ ਵਾਰ ਤੈਨੂੰ ਹਾਕ ਮਾਰਨ ਨੂੰ ਜੀ ਕੀਤਾ, ਪਰ ਹਾਕ ਮੇਰੀ ਸੰਘੀ ਵਿਚ ਈ ਨੱਪੀ ਗਈ। ਮੈਨੂੰ ਇੰਜ ਲਗਿਆ ਕਿ ਜੇ ਮੈਂ ਤੈਨੂੰ ਹਾਕ ਮਾਰੀ ਤਾਂ ਸੁਰਜੀਤ ਦਰਿਆ ਦੇ ਪਾਰਲੇ ਕੰਢੇ ਤੋਂ ਬੋਲ ਪਵੇਗਾ।

ਸੁੰਦਰ : ਤੂੰ ਝੱਲੀ ਏਂ! ਕਿੰਨੇ ਵਰ੍ਹੇ ਹੋ ਗਏ ਨੇ ਉਸ ਰਾਤ ਨੂੰ?

ਦੀਪੋ : ਚਾਰ।

ਸੁੰਦਰ : ਇਉਂ ਲਗਦਾ ਏ ਜਿਵੇਂ ਕੱਲ੍ਹ ਦੀ ਗੱਲ ਹੋਵੇ। ਜਿਵੇਂ ਉਹ ਘੜੀ ਹੁਣ ਬੀਤੀ ਹੋਵੇ। ਉਸ ਰਾਤ ਤੇ ਇਸ ਰਾਤ ਵਿਚ ਕੋਈ ਵਿੱਥ ਨਾ ਹੋਵੇ।

ਦੀਪੋ : ਤੂੰ ਅਜਿਹੀਆਂ ਗੱਲਾਂ ਨਾ ਕਰ। ਮੈਂ ਕਈ ਵਾਰ ਰਾਤਾਂ ਨੂੰ ਇਸ ਝੁੱਗੀ ਦੇ ਦੁਆਲੇ ਤੈਨੂੰ ਦੇਖਣ ਲਈ ਘੁੰਮਦਾ ਰਿਹਾ। ਸਿਆਲ ਦੀਆਂ ਰਾਤਾਂ ਵਿਚ ਮੈਂ ਦੂਰ ਗਿੱਲੇ ਰੇਤੇ ਉਤੇ ਘੰਟਿਆਂ ਬੱਧੀ ਖੜੋਤਾ ਰਹਿੰਦਾ। ਮੇਰੇ ਤਾਲੂ ਵਿਚ ਕੰਡੇ ਉੱਗ ਆਉਂਦੇ। ਮੇਰੇ ਸੁਫ਼ਨੇ ਇਸ ਰੇਤੇ ਵਿਚ ਫਸ ਕੇ ਰਹਿ ਜਾਂਦੇ।

ਦੀਪੋ : ਸੁੰਦਰਾ! ਤੈਨੂੰ ਰਾਤ ਦੇ ਨ੍ਹੇਰੇ ਤੋਂ ਡਰ ਨਹੀਂ ਆਉਂਦਾ – ਤੇ ਨਾ ਹੀ ਏਸ ਵਧਦੇ ਹੜ੍ਹ ਤੋਂ?

ਸੁੰਦਰ : ਪਾਣੀ ਨੇ ਸਭਨ ਥਾਵਾਂ ਨੂੰ ਇਕਮਿਕ ਕਰ ਦਿੱਤਾ ਏ।

ਦੀਪੋ : (ਕੰਬ ਕੇ) ਪਤਾ ਨਹੀਂ ਪਾਣੀ ਹੇਠ ਕੀ ਲੁਕਿਆਂ ਹੋਵੇ? ਕੁਝ ਵੀ ਤੇ ਨਹੀਂ ਦਿਸਦਾ।

ਸੁੰਦਰ : ਮੈਨੂੰ ਨ੍ਹੇਰੇ ਵਿਚ ਤੇਰੀਆਂ ਅੱਖਾਂ ਲਿਸ਼ਕਦੀਆਂ ਦਿਸਦੀਆਂ ਨੇ, ਭਿੱਜੀਆਂ ਭਿੱਜੀਆਂ ਅੱਖਾਂ –

ਦੀਪੋ : ਮੈਨੂੰ ਛੋਹ ਨਾ। ਹਾਲੇ ਮੈਂ ਉਹ ਰਾਤ ਭੁੱਲੀ ਨਹੀਂ।

ਸੁੰਦਰ : ਸੁਰਜੀਤ ਨੇ ਹੁਣ ਮੁੜ ਨਹੀਂ ਆਉਣਾ। ਤੂੰ ਇਕ ਖਿਆਲ ਦੀ ਹਾਮੀ ਓਟੀ ਹੋਈ ਏ। ਤੂੰ ਐਵੇਂ ਰਾਤ ਦਿਨ ਉਸੇ ਸੰਸੇ ਵਿਚ ਦੱਬੀ ਉਸ ਡਰ ਦੀ ਛਾਂ ਹੇਠ ਆਪਣੀ ਦੇਹ ਨੂੰ ਗਾਲ ਰਹੀ ਏਂ। ਉਸ ਨੂੰ ਗਏ ਹੋਏ ਚਾਰ ਵਰ੍ਹੇ ਹੋ ਗਏ ਨੇ। ਉਸ ਦੀ ਪੱਗ, ਤਹਿਮਤ ਤੇ ਜੁੱਤੀ ਲੱਭੇ ਸਨ – ਪਾਣੀ ਨਾਲ ਭਿੱਜੇ ਤੇ ਚਿੱਕੜ ਨਾਲ ਲਿਬੜੇ ਹੋਏ। ਜ਼ਰੂਰ ਕਿਸੇ ਮਗਰਮੱਛ ਨੇ ਉਸ ਨੂੰ ਖਾ ਲਿਆ ਹੋਣਾ ਏ। ਤੇਰੇ ਹੱਥ ਕਿਉਂ ਕੰਬ ਰਹੇ ਹਨ?

ਦੀਪੋ : ਡਰ ਨਾਲ।

ਸੁੰਦਰ : ਤੈਨੂੰ ਕਿਸ ਦਾ ਡਰ ਏ?

ਦੀਪੋ : ਹਾਹ! ਇਹ ਕਾਹਦੀ ਆਵਾਜ਼ ਸੀ?

ਸੁੰਦਰ : (ਹੱਸਦਾ ਹੋਇਆ) ਇਹ ਤਾਂ ਪੱਤਣ ਨਾਲ ਬੱਧੀ ਬੇੜੀ ਦੀ ਜ਼ੰਜੀਰ

ਖੜਕੀ ਸੀ, ਤੇ ਪਾਣੀ ਦੀ ਛੱਪ ਛੱਪ, ਜਿਹੜਾ ਉਸ ਨਾਲ ਖਹਿੰਦਾ ਹੋਇਆ ਲੰਘਦਾ ਏ।

ਦੀਪੋ : ਇਉਂ ਲੱਗਾ ਸੀ ਜਿਵੇਂ ਕੋਈ ਪਾਣੀ ਵਿਚੋਂ ਦੀ ਲੰਘ ਰਿਹਾ ਹੋਵੇ। ਜਿਵੇਂ ਚਿੱਕੜ ਵਿਚ ਕੋਈ ਚੀਜ਼ ਫਸੀ ਹੋਵੇ ਤੇ ਉਹਨੂੰ ਕੋਈ ਖਿੱਚ ਰਿਹਾ ਹੋਵੇ. ਮਨ ਵਿਚ ਅਜੀਬ ਖ਼ਿਆਲ ਉਠਦੇ ਨੇ।

ਸੁੰਦਰ : ਸਭ ਵਹਿਮ!

ਦੀਪੋ : ਕੌਣ ਸੀ?

ਸੁੰਦਰ : ਕੋਈ ਵੀ ਨਹੀਂ। ਬਸ ਤੇਰਾ ਖ਼ਿਆਲ ਸੀ ਜੋ ਉੱਛਲ ਕੇ ਬਾਹਰ ਆ ਗਿਆ ਸੀ।

ਦੀਪੋ : ਤੇਰੀ ਵੀਣੀ ਕੇਡਾ ਠਰ੍ਹੰਮਾ ਦਿੰਦੀ ਏ।

ਸੁੰਦਰ : ਤੇਰੇ ਕਾਲਜੇ ਦੀ ਧੱਕ ਧੱਕ ਮੈਨੂੰ ਇਥੇ ਸੁਣਦੀ ਏ।

ਦੀਪੋ : ਕਈ ਵਾਰ ਮੈਨੂੰ ਇੰਜ ਲਗਦਾ ਏ, ਜਿਵੇਂ ਮੇਰਾ ਦਿਲ ਇਕੋ ਵਾਰ ਜ਼ੋਰ ਦੀ ਧੜਕੇਗਾ ਤੇ ਖੜੋ ਜਾਏਗਾ। ਤੇਰੀ ਛੋਹ ਨੇ ਮੇਰੇ ਲੂੰ ਲੂੰ ਵਿਚ ਲੀਕਾਂ ਵਾਹ ਦਿਤੀਆ ਨੇ, ਤੇ ਨੱਚਦੀਆ ਲੀਕਾ, ਜਿਨ੍ਹਾ ਦਾ ਕੋਈ ਮੁੱਢ ਨਹੀਂ, ਕੋਈ ਅੰਤ ਨਹੀਂ। (ਵਧਦੇ ਜਜ਼ਬੇ ਨਾਲ) ਸੁੰਦਰਾ!

ਸੁੰਦਰ : ਹਾ।

ਦੀਪੋ : ਸੁੰਦਰਾ! ਮੇਰਾ ਸਿਰ ਭਾਰਾ ਹੋ ਗਿਆ ਏ। ਅੱਖਾ ਅੱਗੇ ਚਿਣਗਾਂ ਨੱਚਦੀਆ ਨੇ। ਤੇਰੀ ਹਿੱਕ ਨਾਲ ਸਿਰ ਲਾ ਕੇ ਮੇਰਾ ਦਿਲ ਹੋਰ ਵੀ ਧੜਕਣ ਲਗ ਪਿਆ ਏ।

ਸੁੰਦਰ : ਦੀਪੋ!

ਦੀਪੋ : (ਵੇਗ ਭਰੀ ਆਵਾਜ਼ ਵਿਚ) ਮੇਰੇ ਲਹੂ ਵਿਚ ਕੋਈ ਬੇੜੀ ਠੇਲ੍ਹ ਰਿਹਾ ਏ। ਮੇਰੀਆ ਨਸਾਂ ਵਿਚ ਕੋਈ ਘੁੰਮਣ-ਘੇਰੀਆ ਪਾ ਰਿਹਾ ਏ। ਕਾਂਸ਼ੀ ਵੈਦ ਦੀ ਪੁੜੀ ਨਹੀਂ, ਜਿਸ ਨਾਲ ਦਰਿਆ ਦੇ ਉਬਾਲੇ ਸੁਕ ਜਾਣ ਤੇ ਝੱਖੜ ਠੱਲ੍ਹ ਜਾਣ। ਕੋਈ ਅਜਿਹੀ ਪੁੜੀ ਜਿਸ ਨਾਲ ਮੇਰੇ ਦਿਲ ਵਿਚ ਉਠਦਾ ਤੂਫਾਨ ਦਬਿਆ ਜਾਏ।

ਸੁੰਦਰ : ਮੈਂ ਇਸੇ ਤੂਫਾਨ ਦੀ ਉਡੀਕ ਵਿਚ ਸਿਆਲ ਹੁਨਾਲ ਦੇ ਘੁੱਟ ਭਰਦਾ ਰਿਹਾ ਹਾਂ।

ਦੀਪੋ : ਇਸ ਤੂਫਾਨ ਨੇ ਮੇਰੀ ਚਾਰ ਸਾਲਾਂ ਦੀ ਜੀਵਨ-ਧਰਤੀ ਨੂੰ ਪਾਣੀ ਨਾਲ ਕੱਜ ਦਿੱਤਾ ਏ।

ਸੁੰਦਰ : ਉਸ ਰਾਤ ਤੇ ਇਸ ਰਾਤ ਵਿਚ ਕੋਈ ਵਿੱਥ ਨਹੀਂ। ਵਕਤ ਇਕ ਨਿੱਕੀ ਜਿਹੀ ਘੁੰਮਣਘੇਰੀ ਵਾਂਗ ਸੁੰਗੜ ਗਿਆ ਏ। ਜਿਵੇਂ ਉਹ ਰਾਤ ਲੰਮੀ ਹੋ ਕੇ ਇਸ ਰਾਤ ਦੀ ਕੰਨੀ ਉਤੇ ਆ ਖੜੋਤੀ ਹੋਵੇ... ਤੇਰੇ ਥਿੜਕਦੇ ਬੋਲਾਂ ਵਿਚ ਮੇਰੇ ਸਾਰੇ ਸੁਫਨੇ ਪੰਘਰ ਗਏ ਨੇਂ। ਤੇਰੀ

ਗਰਮ ਛੋਹ ਵਿਚ, ਤੇਰੀ ਧੱਕ ਧੱਕ ਕਰਦੀ ਹਿੱਕੜੀ ਵਿਚ...

(ਪਿਛੋਂ ਦਰਿਆ ਦੀਆਂ ਲਹਿਰਾਂ ਦੇ ਰੌਲੇ ਵਾਂਗ ਹਾਸਾ ਉੱਚਾ ਹੁੰਦਾ ਏ, ਫਿਰ ਬਿਲਕੁਲ ਸਾਫ਼ ਸੁਣਾਈ ਦੇਂਦਾ ਏ। ਦੀਪੋ ਚੀਕ ਮਾਰਦੀ ਹੈ।)

ਕੌਣ ਏ? ਦੀਪੋ ਤੂੰ ਸਹਿਮ ਕਿਉਂ ਗਈ? ਕੌਣ ਏ?

ਦੀਪੋ : ਸੁਰਜੀਤ! ਹਨੇਰੇ ਵਿਚ ਜਦ ਬਿਜਲੀ ਲਿਸ਼ਕੀ ਤਾਂ ਮੈਂ ਦੇਖਿਆ ਉਹ ਪੱਤਣ ਉਤੇ ਤੁਰਦਾ ਸਾਡੇ ਵਲ ਵਧਿਆ ਆਉਂਦਾ ਏ।

ਸੁੰਦਰ : ਐਵੇਂ ਤੈਨੂੰ ਭੁਲੇਖਾ ਲਗਾ ਹੋਣਾ ਏ।

(ਹਾਸਾ ਫਿਰ ਸੁਣਾਈ ਦਿੰਦਾ ਏ।)

ਦੀਪੋ : ਨਹੀਂ, ਇਹ ਸੁਰਜੀਤ ਹੀ ਏ। ਤੇਰੀ ਪਿੱਠ ਪਿਛੇ ਸੁਰਜੀਤ ਖੜਾ ਏ। ਸੁਰਜੀਤ!

(ਸੁਰਜੀਤ ਚਿੱਕੜ ਵਿਚ ਗੜੁਚ ਅੰਦਰ ਆਉਂਦਾ ਹੈ।)

ਸੁਰਜੀਤ : ਹਾਂ, ਮੈਂ ਆਂ ਸੁਰਜੀਤ! ਕਿਉਂ? ਮੈਨੂੰ ਦੇਖ ਕੇ ਘਬਰਾ ਕਿਉਂ ਗਏ?

ਦੀਪੋ : ਸੁਰਜੀਤ!

ਸੁਰਜੀਤ : ਮੈਨੂੰ ਪਤਾ ਸੀ ਕਿ ਇਹ ਸੱਚ ਹੀ ਸੀ ਜੋ ਮੈਂ ਦੇਖ ਕੇ ਗਿਆ ਸਾਂ।

ਦੀਪੋ : ਨਹੀਂ ਸੁਰਜੀਤ, ਨਹੀਂ! (ਮਿੰਨਤ ਨਾਲ) ਨਹੀਂ।

ਸੁਰਜੀਤ : ਤੂੰ ਸੁੰਦਰ ਦੀ ਹਿੱਕ ਤੋਂ ਆਪਣਾ ਸਿਰ ਕਿਉ ਚੁਕ ਲਿਆ?

ਦੀਪੋ : (ਡਸਕੋਰੇ ਭਰਦੀ ਹੋਈ) ਨਹੀਂ. . .ਨਹੀਂ! ਸੁਰਜੀਤ ਨਹੀਂ।

ਸੁਰਜੀਤ : ਮੈਂ ਇਥੋਂ ਚਲਾ ਗਿਆ, ਦਰਿਆ ਦੇ ਪਾਰਲੇ ਕੰਢੇ। ਮੇਰੀ ਪੱਗ ਤੇ ਜੁੱਤੀ ਤੇ ਤਹਿਮਦ ਤੇ ਸਭੇ ਕਪੜੇ ਦਰਿਆ ਨੇ ਸਾਂਭ ਲਏ। ਲਹਿਰਾਂ ਨੇ ਧੂਹ ਲਏ। ਮੈਂ ਸਭਨਾਂ ਤੋਂ ਪੱਲਾ ਛੁਡਾ ਕੇ ਪਾਰਲੇ ਪਾਸੇ ਚਲਾ ਗਿਆ। ਸਭਨਾਂ ਖ਼ਿਆਲਾਂ ਤੇ ਉਮੰਗਾਂ ਨੂੰ ਝਾੜ ਕੇ। ਪਰ. . .ਪਰ ਮੈਂ ਕੀ ਕਰਦਾ? ਚਾਰ ਸਾਲ ਤੀਕ ਤੇਰੀ ਛੇਕੜਲੀ ਚੀਕ, ਤੇਰਾ ਹੰਝੂਆਂ ਭਰਿਆ ਤਰਲਾ ਮੇਰੇ ਕੰਨਾਂ ਵਿਚ ਗੂੰਜਦਾ ਰਿਹਾ. . .

ਦੀਪੋ : (ਸਿਸਕੀਆਂ ਵਿਚ) ਮੈਂ. . .

ਸੁਰਜੀਤ : ਤੇਰੀਆਂ ਸਿਸਕੀਆਂ ਮੇਰੇ ਮਨ ਵਿਚ ਸਿੱਪੀਆਂ ਵਾਂਗ ਤਰਦੀਆ ਰਹੀਆਂ। ਮੈਂ ਸੋਚਿਆ ਸ਼ੈਤ ਤੂੰ ਠੀਕ ਸੈਂ ਤੇ ਮੈਂ ਗ਼ਲਤ। ਤੂੰ ਸੱਚ ਆਖਦੀ ਸੈਂ ਤੇ ਮੈਂ ਝੂਠ। ਹਾ ਹਾ ਹਾ! ਮੈਂ ਚਾਰ ਸਾਲ ਨਾ ਮੁੜਿਆ। ਮੈਂ ਆਪਣੀ ਕਿਸਮਤ ਦੇ ਫ਼ੈਸਲੇ ਤੋਂ ਡਰਦਾ ਸਾਂ। ਮੈਂ ਦਿਲ ਵਿਚ ਆਸ ਦੀ ਇਕ ਨਿੱਕੀ ਜਹੀ ਚੰਗਿਆੜੀ ਭਖਾਈ ਰਖਣਾ ਚਾਹੁੰਦਾ ਸਾਂ। ਮੈਂ ਪਹਿਲਾਂ ਆ ਜਾਂਦਾ ਤਾਂ ਇਹ ਆਸ ਮੁਕ ਜਾਂਦੀ। ਤੇਰੀ ਛੇਕੜਲੀ ਚੀਕ ਦੀ ਗੂੰਜ ਮੇਰੇ ਦਿਮਾਗ਼ ਵਿਚੋਂ ਜਾਂਦੀ ਨਾ ਸੀ। ਜਿਤਨਾ ਮੈਂ ਦੂਰ ਜਾਂਦਾ ਉਤਨੀ ਈ ਇਹ ਫੈਲਦੀ ਜਾਂਦੀ – ਤੇਰੀ

ਤਰਲਿਆਂ ਭਰੀ ਚੀਕ। ਚਾਰ ਸਾਲ ਜਿਹੜਾ ਕੰਮ ਕੀਤਾ ਉਥੇ ਤੇਰੀ ਅਵਾਜ਼, ਤੇਰਾ ਹਾਸਾ, ਤੇਰੀ ਛੁਹ ਮੇਰੇ ਕੰਮ ਵਿਚ ਆ ਕੇ ਖਲੋ ਜਾਂਦੀ। ਖੇਤਾਂ ਦੇ ਪਾਣੀਆਂ ਵਿਚ ਮੈਨੂੰ ਤੇਰਾ ਪਰਛਾਵਾਂ ਦਿਸਦਾ। ਬੌਲਦਾਂ ਨੂੰ ਹਿੱਕਦੇ ਹੋਏ ਉਨ੍ਹਾਂ ਦੀਆਂ ਟੱਲੀਆਂ ਵਿਚੋਂ ਤੇਰੇ ਹਾਸੇ ਦੀ ਟੁਣਕਾਰ ਸੁਣਦੀ. . .ਹਾਏ ਰੱਬਾ! ਮੈ ਕਿਉਂ ਆਇਆ?

ਦੀਪੋ : (ਉਸੇ ਤਰ੍ਹਾਂ ਸਿਸਕੀਆਂ ਵਿਚ) ਮੇਰੀ ਗੱਲ ਤਾਂ ਸੁਣ! ਮੇਰੀ ਗੱਲ ਸੁਣ – ਮੇਰੀ ਗੱਲ ਸੁਣ! ਤੂੰ ਜੋ ਦੇਖਿਆ ਏ, ਝੂਠ ਏ! ਝੂਠ ਏ! ਤੂੰ ਮੇਰੇ ਤੇ ਯਕੀਨ ਕਰ। ਜੋ ਤੂੰ ਵੇਖਿਆ ਉਹ ਝੂਠ ਏ! ਸੁਰਜੀਤ ਯਕੀਨ ਕਰ!

ਸੁਰਜੀਤ : ਤੇਰੇ ਤੇ ਯਕੀਨ ਕਰਾਂ ਤੇ ਆਪਣੀਆ ਅੱਖਾ ਤੇ ਨਾ? ਆਪਣੇ ਦਿਮਾਗ਼ ਵਿਚ ਫ਼ੈਲਦੇ ਤੇ ਸੁੰਗੜਦੇ ਹੌਲਾ ਤੇ ਨਾ? ਤੇ ਸੁੰਦਰ ਤੇ ਨਾਂ?

ਦੀਪੋ : ਸੁੰਦਰ ਤਾਂ ਭੂਆ ਲਈ ਦਵਾਈ ਲੈ ਕੇ ਆਇਆ ਸੀ। ਦਵਾਈ ਦੇ ਕੇ ਹੁਣ ਜਾ ਰਿਹਾ ਸੀ। ਮੈਂ ਖਿੜਕਾ ਭੀੜਨ ਲਈ ਉਠੀ ਤੇ ਏਸ ਨਾਲ ਗੱਲੀਂ ਲੱਗ ਪਈ। ਚਾਰ ਸਾਲ ਪਿਛੋਂ ਪਹਿਲੀ ਵਾਰ –

ਸੁਰਜੀਤ : ਹਾ ਹਾ ਹਾ!

ਦੀਪੋ : ਇਸ ਵਿਚ ਸੁੰਦਰ ਦਾ ਕੋਈ ਦੋਸ਼ ਨਹੀਂ ਸੀ। ਲਾਜੋ ਨੇ ਇਸ ਨੂੰ ਹਾਕ ਮਾਰੀ ਸੀ। ਇਹ ਬਸ ਪੁੜੀਆ ਲੈਣ ਗਿਆ ਸੀ ਤੇ. . .

ਸੁਰਜੀਤ : ਹਾ ਹਾ ਹਾ! ਸੁੰਦਰ – ਜਿਹੜਾ ਮੇਰਾ ਨਿੱਕੇ ਹੁੰਦੇ ਦਾ ਹਾਣੀ ਸੀ, ਮੇਰੇ ਨਾਲ ਬੇੜੀ ਠੇਲ੍ਹਦਾ ਰਿਹਾ ਸੀ, ਜੋ ਮੇਰੀ ਬੇੜੀ ਦਾ ਰਾਖਾ ਸੀ, ਜਿਸ ਮੇਰੀ ਬੇੜੀ ਨੂੰ ਹਰ ਛੱਲ ਤੇ ਤੂਫ਼ਾਨ ਤੋਂ ਬਚਾਇਆ, ਜੋ ਮੇਰਾ ਦੋਸਤ ਸੀ – ਉਸ ਨੇ ਮੇਰੇ ਪਿਛੋਂ!

ਸੁੰਦਰ : ਪਰ ਮੈਂ –

ਸੁਰਜੀਤ : (ਟੋਕ ਕੇ) ਤੂੰ ਕੁਝ ਨਾ ਬੋਲੀਂ ਸੁੰਦਰਾ! ਤੇਰੇ ਬੋਲਣ ਦੀ ਲੋੜ ਨਹੀਂ। ਤੂੰ ਮੇਰੇ ਅੱਗੇ ਕਦੇ ਸਿਰ ਨਹੀਂ ਸੀ ਚੁਕਿਆ, ਤੇ ਹੁਣ ਵੀ ਨਾ ਚੁੱਕ।

ਦੀਪੋ : (ਗਲੇਡੂ ਭਰ ਕੇ) ਮੈਂ ਏਸ ਘੜੀ ਤੋਂ ਡਰਦੀ ਸਾ – ਜਿਵੇਂ ਹੋਣੀ ਇਨ੍ਹਾਂ ਝਾੜਾ ਤੇ ਛੱਲਾਂ ਪਿਛੋਂ ਮੈਨੂੰ ਫੜਨ ਲਈ ਖੜੀ ਹੋਵੇ।

ਸੁਰਜੀਤ : ਮੈਂ ਚਾਰ ਸਾਲ ਤੇਰਾ ਸਿਰ ਸੁੰਦਰ ਦੀ ਹਿੱਕ ਨਾਲ ਲਗਿਆ ਦੇਖਦਾ ਰਿਹਾ ਹਾ। ਛੇਕੜਲੀ ਵਾਰ ਦੀ ਸਹਿਮੀ ਹੋਈ, ਤੇਰੀ ਸ਼ਕਲ ਜਿਸ ਉਤੇ ਸੁੰਦਰ ਦੇ ਪਿਆਰ ਦੀ ਤਸਵੀਰ ਝਲਕ ਰਹੀ ਸੀ, ਲੱਖ ਮਿਟਾਇਆਂ ਵੀ ਨਹੀਂ ਸੀ ਮਿਟਦੀ। ਉਸ ਨੂੰ ਮਿਟਾਉਣ ਮੈਂ ਮੁੜਿਆ ਸਾਂ।

ਦੀਪੋ : (ਮਿੰਨਤ ਨਾਲ) ਠਹਿਰ; ਰਤਾ ਖੜੋ! ਮੇਰੀ ਗੱਲ ਸੁਣ। ਤੈਨੂੰ ਮੇਰੀ ਗੱਲ ਸੁਣਨੀ ਪਵੇਗੀ। ਤੂੰ ਜੋ ਆਖ ਰਿਹਾ ਏਂ ਉਹ ਝੂਠ ਏ –

ਝੂਠ! ਮੈਨੂੰ ਤੇਰੀ ਉਡੀਕ ਦੀ ਸਹੁੰ! ਤੇਰੀ ਯਾਦ ਦੀ ਸਹੁੰ!

(ਸੁਰਜੀਤ ਜਾਣ ਲੱਗਦਾ ਹੈ। ਦੀਪੋ ਉਸ ਦਾ ਹੱਥ ਫੜ ਲੈਂਦੀ ਹੈ। ਬੇਬਸੀ ਵਿਚ)

ਤੂੰ ਕਿਥੇ ਚਲਿਆ ਏਂ ਫੇਰ? ਹਾਇ ਰੱਬਾ!

ਸੁਰਜੀਤ : ਮੇਰਾ ਝੱਗਾ ਛੱਡ ਦੇ। ਜਾ, ਮੁੜ ਜਾ!

ਦੀਪੋ : (ਹੰਝੂਆ ਵਿਚ) ਜੀਵਨ ਦੀ ਨ੍ਹੇਰੀ ਰਾਤ ਵਿਚ ਮੈਂ ਤੈਨੂੰ ਉਡੀਕਿਆ। ਅੱਖਾਂ ਪਾੜ ਕੇ ਤੇਰਾ ਰਾਹ ਦੇਖਿਆ। ਇਹ ਸਾਰਾ ਪੱਤਣ ਮੈਂ ਆਪਣੇ ਪੱਬਾਂ ਨਾਲ ਕੱਛਿਆ। ਜਦ ਰਤਾ ਮੇਰੀ ਅੱਖ ਲੱਗੀ ਤਾਂ ਤੂੰ ਆ ਗਿਆ!

ਸੁਰਜੀਤ : ਮੈਨੂੰ ਜਾਣ ਦੇ।

ਦੀਪੋ : ਕਿਥੇ ਚਲਿਆ ਏਂ? ਕਿਥੇ?

ਸੁਰਜੀਤ : ਜਿਥੇ ਮੇਰੇ ਸੁਫ਼ਨੇ ਦਮ ਤੋੜ ਰਹੇ ਹਨ। ਸਾਰਾ ਪੱਤਣ ਦਰਿਆ ਦੀਆਂ ਝੱਗਾਂ ਨਾਲ ਲਿਬੜਿਆ ਏ। ਮੈਂ ਹੁਣ ਕਦੇ ਨਹੀਂ ਆਵਾਗਾ!

ਦੀਪੋ : ਮੈਂ ਇਸ ਝੁੱਗੀ ਵਿਚ ਤੇਰੇ ਨਿੱਕੇ ਬਾਲ ਦੀ ਰਾਖੀ ਕਰਦੀ ਰਹੀ ਆਂ ਤੇ ਤੇਰੀ ਯਾਦ ਦੀ। ਨਾ ਜਾ!

(ਸੁਰਜੀਤ ਪੱਲਾ ਛੁੜਾ ਕੇ ਚਲਾ ਜਾਂਦਾ ਹੈ। ਲਹਿਰਾਂ ਦਾ ਸ਼ੋਰ ਤੇ ਹਵਾ ਦੀਆਂ ਸ਼ੂਕਾਂ ਸੁਣਾਈ ਦਿੰਦੀਆਂ ਹਨ।)

ਸੁੰਦਰ : ਉਹ ਫਿਰ ਚਲਾ ਗਿਆ ਉਹ ਫਿਰ ਚਲਾ ਗਿਆ!!

ਦੀਪੋ : (ਰੋਂਦੇ ਹੋਏ ਗ਼ੁੱਸੇ ਵਿਚ) ਹਾਂ -- ਤੇ ਤੂੰ ਵੀ ਜਾ! ਜਾ ਵੀ!

ਸੁੰਦਰ : ਦੀਪੋ! ਮੇਰੀ ਗੱਲ ਸੁਣ, ਦੀਪੋ!

ਦੀਪੋ : ਜਾ!

ਸੁੰਦਰ : ਦੀਪੋ, ਤੂੰ ਮੂੰਹ ਕਿਉਂ ਭੁਆ ਲਿਆ ਦੀਪੋ?

ਦੀਪੋ : ਜਾ, ਚਲਾ ਜਾ। ਏਸੇ ਵੇਲੇ – ਏਸੇ ਘੜੀ। ਮੈਂ ਖਿੜਕਾ ਬੰਦ ਕਰਨਾ ਏ (ਉਚੀ ਚੀਕ ਵਿਚ) ਜਾ! ਜਾ ਵੀ।

(ਸੁੰਦਰ ਜਾਂਦਾ ਹੈ। ਦੀਪੋ ਖਿੜਕੀ ਬੰਦ ਕਰਦੀ ਹੈ। ਤੇ ਉਸ ਦੇ ਨਾਲ ਢੋਹ ਲਾ ਕੇ ਦੱਬੀਆਂ ਹੋਈਆਂ ਹਿਚਕੀਆਂ ਭਰਦੀ ਹੈ।)

ਪਰਦਾ

# ਉਪਰਲੀ ਮੰਜ਼ਲ

ਕਰਤਾਰ ਸਿੰਘ ਦੁੱਗਲ

**ਪਾਤਰ**

ਇਕ ਮਰਦ

ਸਥਾਨ

ਇਕ ਚੁਬਾਰੇ ਦੇ ਕਮਰੇ ਦੀ ਖਿੜਕੀ

# ਉਪਰਲੀ ਮੰਜ਼ਲ

ਕਿਸੇ ਸਨਅਤੀ ਸ਼ਹਿਰ ਦੀ ਸਿਵਲ ਲਾਈਨ ਵਿਚ ਇਕ ਕੋਠੀ ਦੀ ਉਪਰਲੀ ਮੰਜ਼ਲ ਤੇ ਕਮਰਾ। ਇਸ ਕਮਰੇ ਦੀ ਖੁਲ੍ਹੀ ਖਿੜਕੀ ਵਿਚ ਇਕ ਅਧਖੜ ਉਮਰ ਦਾ ਆਦਮੀ ਖਲੋਤਾ ਹੈ। ਖਿੜਕੀ ਵਿਚੋਂ ਸਾਹਮਣੇ ਸੜਕ ਵਿਖਾਈ ਦਿੰਦੀ ਹੈ, ਕੋਠੀ ਦਾ ਗੇਟ ਦਿਸਦਾ ਹੈ ਨਾਲ ਦੀ ਕੋਠੀ ਦਾ ਵਿਹੜਾ ਬਰਾਂਡਾ ਨਜ਼ਰ ਆਉਂਦਾ ਹੈ, ਦੂਰ ਸ਼ਹਿਰ ਦੇ ਸਟੇਸ਼ਨ ਤੋਂ ਗੱਡੀਆਂ ਦੀ ਆਵਾਜਾਈ ਦੀਆ ਆਵਾਜ਼ਾਂ ਵੀ ਆਉਂਦੀਆ ਰਹਿੰਦੀਆ ਹਨ।

ਖਿੜਕੀ ਵਿਚ ਖਲੋਤਾ ਆਦਮੀ ਉੱਚਾ ਉੱਚਾ ਹੱਸ ਰਿਹਾ ਹੈ। ਇੰਜ ਲਗਦਾ ਹੈ ਉਸ ਦੇ ਹਾਸੇ ਦਾ ਕਾਰਨ ਕੋਈ ਗੱਲ ਹੈ ਜਿਹੜੀ ਉਸ ਦੇ ਨੌਕਰ ਨੇ ਉਸ ਨੂੰ ਹੁਣੇ ਹੁਣੇ ਦੱਸੀ ਹੈ।

ਜਦੋਂ ਪਰਦਾ ਉਠ ਰਿਹਾ ਹੁੰਦਾ ਹੈ, ਨੌਕਰ ਦੀ ਕੇਵਲ ਪਿੱਠ ਵਿਖਾਈ ਦਿੰਦੀ ਹੈ ਜੋ ਪੂਰਾ ਪਰਦਾ ਹਟਣ ਤੇ ਉਹਲੇ ਹੋ ਜਾਂਦੀ ਹੈ।

ਮਰਦ ਹੱਸਦਾ ਜਾ ਰਿਹਾ ਹੈ, ਇਕ ਅਜਿਹਾ ਹਾਸਾ ਜਿਹੜਾ ਹਿਕਾਰਤ ਤੋਂ ਘਿਰਣਾ ਵਿਚ ਵਟ ਜਾਂਦਾ ਹੈ, ਫੇਰ ਘਿਰਣਾ ਤੋਂ ਨਿਰਾ ਜ਼ਹਿਰ ਹੋ ਕੇ ਜਿਵੇ ਰਹਿ ਜਾਂਦਾ ਹੈ।

ਮਰਦ

(ਉਂਜ ਦਾ ਉਂਜ ਜ਼ਹਿਰ ਭਰਿਆਂ ਹਾਸਾ ਹੱਸਦੇ ਹੋਏ)

ਮੇਮ ਸਾਹਿਬ ਸਟੇਸ਼ਨ ਗਏ ਹਨ,
ਆਪਣੇ ਮਹਿਬੂਬ ਨੂੰ ਵਿਦਾ ਕਰਨ ਲਈ।

(ਅਜੇ ਵੀ ਹੱਸ ਰਿਹਾ ਹੈ)

ਇਸ਼ਕ ਆਪ ਟੁਰ ਕੇ ਗਿਆ ਹੈ,
ਆਪਣੀਆਂ ਸੱਧਰਾਂ ਦੀ ਆਹੂਤੀ ਦੇਣ ਲਈ।

(ਇਕਦਮ ਹਾਸਾ ਰੋਕ ਕੇ)

ਮੇਮ ਸਾਹਿਬ ਸਟੇਸ਼ਨ ਗਏ ਹਨ,
ਆਖ਼ਰੀ ਵਾਰ ਆਪਣੇ ਹੱਥਾ ਦੀ ਨਿੱਘ ਨਾਲ
ਇਕ ਪਰਾਏ ਮਰਦ ਦੇ ਪੋਟਿਆ ਨੂੰ ਸਹਿਲਾਉਣ ਲਈ।
ਮੇਮ ਸਾਹਿਬ ਸਟੇਸ਼ਨ ਗਏ ਹਨ,
ਆਖ਼ਰੀ ਵਾਰ ਆਪਣੀਆ,
ਮੱਦ-ਮਾਤੀਆ ਅੱਖਾ ਨਾਲ
ਕਿਸੇ ਪਰਾਏ ਮਰਦ ਦੀਆ ਪਲਕਾ ਹੇਠ

ਸੁਫ਼ਨੇ ਜਗਾਉਣ ਲਈ।
ਮੇਮ ਸਾਹਿਬ ਸਟੇਸ਼ਨ ਗਏ ਹਨ,
ਆਖ਼ਰੀ ਵਾਰ ਆਪਣੀਆਂ ਇਕ ਪਤਨੀ ਦੀਆਂ ਬੁਲ੍ਹੀਆਂ ਨੂੰ
ਕਿਸੇ ਪਰਾਏ ਮਰਦ ਦੇ ਸਪਰਸ਼ ਤੋਂ ਨਾਪਾਕ ਕਰਾਉਣ ਲਈ।
ਜਿਵੇਂ ਕਿਸੇ ਟਹਿਣੀ ਤੇ ਕੋਈ ਆਲ੍ਹਣਾ ਪਾਏ,
ਤੇ ਹੇਠੋਂ ਟਹਿਣੀ ਕੜਕ ਜਾਏ;
ਜਿਵੇਂ ਹਨੇਰਾ ਆਪ ਕਿਸੇ ਦਿਲ ਦੀ ਕਾਲਖ਼ ਤੋਂ ਹੁੱਸੜ ਪਵੇ,
ਫੁੱਟ ਨਿਕਲੇ;
ਜਿਵੇਂ ਕੋਈ ਗੁਮਰਾਹ,
ਕਿਸੇ ਬੰਦ ਗਲੀ ਵਿਚ ਆ ਕੇ ਰੁਕ ਜਾਏ।

ਮਰਦ

(ਉਵੇਂ ਹੀ ਕ੍ਰੋਧ ਵਿਚ ਦੰਦਾਂ ਨੂੰ ਪੀਂਹਦੇ ਹੋਏ)

ਮੇਮ ਸਾਹਿਬ ਸਟੇਸ਼ਨ ਗਏ ਹਨ
ਕਿਉਂਕਿ ਅੱਜ ਉਸ ਦਾ ਢੋਲ-ਸਿਪਾਹੀ ਜਾ ਰਿਹਾ ਹੈ —
ਦੂਰ ਬਹੁਤ ਦੂਰ, ਜਿਥੇ ਤੜ ਤੜ ਗੋਲੀਆ ਦੀ ਵਰਖਾ ਹੁੰਦੀ ਹੈ,
ਜਿਥੇ ਬੰਬਾਂ ਦੇ ਬੱਦਲ ਆ ਕੇ ਫਟਦੇ ਨੇ,
ਤੇ ਲਹੂ ਦੀਆਂ ਨਹਿਰਾਂ ਵੱਗ ਤੁਰਦੀਆ ਨੇ,
ਜਿਥੇ ਮੌਤ ਦੀ ਫੁੰਕਾਰ,
ਅਫ਼ਸਰ ਤੇ ਮਾਤਹਿਤ ਵਿਚ,
ਫ਼ਰਕ ਨਹੀਂ ਜਾਣਦੀ,
ਜਿਥੇ ਅਜ਼ਲ ਰੜਕਦੀ ਫਿਰਦੀ ਏ,
ਉਨ੍ਹਾਂ ਨੂੰ ਜਿਨ੍ਹਾਂ ਦੇ ਘਰ,
ਰੋਣ ਵਾਲਾ ਕੋਈ ਨਹੀਂ,
ਤੇ ਉਨ੍ਹਾ ਨੂੰ ਜਿਨ੍ਹਾਂ ਲਈ,
ਜਿਨ੍ਹਾਂ ਦੇ ਗੁਆਂਢੀਆਂ ਦੀਆ ਤ੍ਰੀਮਤਾਂ,
ਆਪਣੇ ਖ਼ਾਵੰਦਾਂ ਨੂੰ, ਆਪਣੇ ਬੱਚਿਆਂ ਨੂੰ ਛੱਡ ਕੇ,
ਅੱਖਾਂ ਵਿਛਾਈ ਰਖਦੀਆਂ ਨੇ ਰਾਹਾਂ ਤੇ।

ਮਰਦ

(ਇਕਦਮ ਰੋਣਹਾਕਾ ਜਿਹਾਂ ਹੋ ਕੇ)

ਕਦੀ ਇੰਜ ਹੋਇਆ ਏ?
ਈਦਮ-ਆਦਮ ਤੋਂ ਕਦੀ ਇੰਜ ਹੋਇਆ ਏ,
ਕਿ ਕੋਈ ਪੈਂਤੀ ਸਾਲ ਦੀ ਪਤਨੀ,
ਮੁੜ ਇਸ਼ਕ ਕਰਨ ਲਗ ਪਏ?
ਕਦੀ ਕਿਤੇ ਇੰਜ ਹੋਇਆ ਏ,

ਕਿ ਕੋਈ ਤਿੰਨ ਬੱਚਿਆਂ ਦੀ ਮਾਂ,
ਕਿਸੇ ਪਰਾਏ ਮਰਦ ਲਈ ਪਾਗਲ ਹੋ ਪਵੇ?
ਕਦੀ ਕਿਸੇ ਇਹ ਸੁਣਿਆ ਏ,
ਕਿ ਪੰਦਰਾਂ ਸਾਲ ਇਕ ਛੱਤ ਹੇਠ ਵੱਸ ਕੇ,
ਕੋਈ ਕਿੱਲਾ ਤੁੜਾ ਜਾਏ?

ਮਰਦ

(ਅੱਖਾਂ ਵਿਚ ਹੰਝੂ ਭਰ ਕੇ)

ਰਾਜੀਏ।
ਤੂੰ ਮੈਨੂੰ ਓਦੋਂ ਨਾ ਛੱਡਿਆ,
ਜਦੋਂ ਇਕ ਡੰਗ ਸਾਡੇ ਕੋਲ ਖਾਣ ਲਈ ਹੁੰਦਾ ਸੀ,
ਤੇ ਦੂਜਾ ਡੰਗ ਤੂੰ ਮੇਰੇ ਨਾਲ ਗੱਲਾਂ ਕਰ ਕਟ ਲੈਂਦੀ ਸੈਂ।
ਜਦੋਂ ਤੇਰੀਆਂ ਭੁੱਖੀਆਂ ਭਾਣੀਆਂ ਛਾਤੀਆਂ ਵਿਚ ਦੁੱਧ ਨਹੀਂ ਸੀ ਹੁੰਦਾ।
ਤੇ ਆਪਣੇ ਬੱਚੇ ਨੂੰ ਲੋਰੀਆਂ ਗਾ ਗਾ,
ਤੂੰ ਪਰਚਾਉਂਦੀ ਸੈਂ।
ਲੋਰੀਆਂ, ਜਿਨ੍ਹਾਂ ਵਿਚ ਤੂੰ ਉਸ ਦੇ ਪਿਉ ਰਾਜੇ ਦੇ,
ਗੁਣ ਗਾ ਗਾ ਨਹੀਂ ਥਕਦੀ ਸੈਂ।
ਜਦੋਂ ਆਪਣੀਆ ਅੱਖਾਂ ਵਿਚੋਂ ਫੁੱਟ ਨਿਕਲੇ ਹੰਝੂ,
ਤੂੰ ਹੱਸ ਹੱਸ ਮੈਥੋਂ ਲੁਕਾਉਂਦੀ ਸੈਂ।
ਮੁੜ ਮੁੜ ਆਪਣੀਆ ਬੁਲ੍ਹੀਆ ਤੇ,
ਮੁਸਕਣੀਆ ਖਿਡਾਉਂਦੀ ਸੈਂ।
ਮੇਰੇ ਮੱਥੇ ਤੇ ਵਟ ਨਹੀਂ ਸੈਂ ਵੇਖ ਸਕਦੀ।
ਰਾਜੀਏ।
ਤੂੰ ਮੈਨੂੰ ਓਦੋਂ ਨਾ ਛੱਡਿਆ।
ਜਦੋਂ ਪਲੰਘ ਤੇ ਪਿਆ,
ਮੈਂ ਤਖ਼ਤੇ ਦਾ ਤਖ਼ਤਾ ਹੋ ਗਿਆ ਸਾਂ,
ਡਾਕਟਰ ਤੈਨੂੰ ਕੁਝ ਕਹਿੰਦੇ ਸਨ,
ਮੈਨੂੰ ਕੁਝ ਕਹਿੰਦੇ ਸਨ,
ਜਦੋਂ ਮੇਰੇ ਨੇੜੇ ਨਹੀਂ ਸੀ ਕੋਈ ਢੁਕਦਾ,
ਮੇਰੀਆਂ ਗੰਦੀਆਂ ਕੀਤੀਆਂ ਚਾਦਰਾਂ,
ਤੂੰ ਧੋ ਧੋ ਨਹੀਂ ਸੈਂ ਰੱਜਦੀ,
ਮੇਰੇ ਗਿੱਲੇ ਕੀਤੇ ਕਪੜੇ,
ਤੂੰ ਬਦਲ ਬਦਲ ਨਹੀਂ ਸੈਂ ਥਕਦੀ।
ਮੇਰੇ ਪੇਪੜੀਆਂ ਜੰਮੇਂ ਬੁਲ੍ਹਾਂ ਨੂੰ ਜਦੋਂ ਤੂੰ ਚੁੰਮਦੀ ਸੈਂ,
ਮੇਰੇ ਹੱਡੀਆਂ ਦੇ ਪਿੰਜਰ ਨੂੰ ਜਦੋਂ ਤੂੰ ਲਡਿਆਉਂਦੀ ਸੈਂ,

ਮੇਰੀਆਂ ਤੀਲੀਆਂ ਵਰਗੀਆਂ ਬਾਹਾਂ ਨੂੰ,
ਚੁਕ ਚੁਕ ਆਪਣੀਆਂ ਅੱਖਾਂ ਤੇ ਰਖਦੀ ਸੈਂ।
ਤੂੰ ਰਾਤਾਂ ਜਾਗ ਜਾਗ ਮੇਰੀ ਤੀਮਾਰਦਾਰੀ ਕੀਤੀ।
ਤੂੰ ਫ਼ਰਿਆਦਾਂ ਕਰ ਕਰ ਰੱਬ ਤੋਂ ਮੇਰੀ ਸਿਹਤ ਮੰਗੀ।
ਰਾਜੀਏ!
ਤੂੰ ਮੈਨੂੰ ਓਦੋਂ ਨਾ ਛੱਡਿਆ,
ਜਦੋਂ ਅੱਧੀ ਅੱਧੀ ਰਾਤ ਨੂੰ ਮੈਂ ਘਰ ਮੁੜਦਾ ਸਾਂ।
ਜਦੋਂ ਮੇਰੇ ਅੰਗ ਅੰਗ ਵਿਚੋਂ ਬੋ ਆਉਂਦੀ ਸੀ –
ਉਹ ਬੋ ਜਿਹੜੀ ਇਕ ਮਰਦ ਵਿਚੋਂ ਆਉਂਦੀ ਏ,
ਜਦੋਂ ਕੋਈ ਮਰਦ ਆਪਣੀ ਪਤਨੀ ਦਾ
ਹੱਕ ਮਾਰ ਕੇ ਘਰ ਵੜਦਾ ਏ।
ਜਦੋਂ ਮੇਰੇ ਬੁੱਲ੍ਹਾਂ ਤੇ ਨਿਸ਼ਾਨ
ਨਹੀਂ ਸਨ ਅਜੇ ਮਿਟੇ ਹੁੰਦੇ –
ਕਿਸੇ ਪਰਾਈ ਔਰਤ ਦੇ ਚੁੰਮਣਾਂ ਦੇ ਨਿਸ਼ਾਨ।
ਜਦੋਂ ਮੇਰੀਆਂ ਅੱਖਾਂ ਵਿਚ
ਅੱਯਾਰੀ ਹੁੰਦੀ ਸੀ, ਧੋਖਾ ਹੁੰਦਾ ਸੀ,
ਫਰੇਬ ਹੁੰਦਾ ਸੀ, ਗ਼ਲਤ-ਬਿਆਨੀ ਹੁੰਦੀ ਸੀ,
ਤੇ ਤੂੰ ਖਿੜਕੀ ਵਿਚ ਖਲੋ
ਮੇਰੀ ਰਾਹ ਵੇਖਦੀ ਹੁੰਦੀ ਸੈਂ,
ਸ਼ਰਾਬ ਵਿਚ ਮਦਹੋਸ਼ ਮੇਰੇ ਲੜਖੜਾਂਦੇ ਕਦਮਾ ਨੂੰ ਸਹਾਰਾ ਦੇ ਕੇ
ਮੈਨੂੰ ਟੈਕਸੀ ਵਿਚੋਂ ਕੱਢ ਲਿਆਦੀ ਸੈਂ।
(ਅੱਖਾਂ ਵਿਚੋਂ ਤ੍ਰਿਪ ਤ੍ਰਿਪ ਹੰਝੂ ਵਹਿਣ ਲਗ ਪੈਂਦੇ ਹਨ।)

ਮਰਦ

ਤੇ ਹੁਣ ਜਦੋਂ ਮੈਂ ਕੋਠੀਆਂ ਵਾਲਾ ਹਾਂ,
ਤੇ ਹੁਣ ਜਦੋਂ ਮੈਂ ਤਿੰਨ ਬੱਚਿਆ ਦਾ ਪਿਉ ਹਾਂ,
ਤੇ ਹੁਣ ਜਦੋਂ ਮੈਂ ਪਿਆਜ਼ ਦੇ ਛਿਲਕੇ ਤਕ ਤੋਂ ਪਰਹੇਜ਼ ਕਰਦਾ ਹਾਂ.
ਤੂੰ ਮੈਨੂੰ ਹੁਣ ਛਡ ਗਈ।
ਹੁਣ ਜਦੋਂ ਮੈਂ ਸ਼ਰਾਬ ਨਹੀਂ ਪੀਂਦਾ
ਕਿ ਉਸ ਦੇ ਨਸ਼ੇ ਵਿਚ
ਕੋਈ ਆਪਣਾ ਗ਼ਮ ਗ਼ਲਤ ਕਰ ਸਕਾ,
ਹੁਣ ਜਦੋਂ ਮੈਂ ਕਿਸੇ ਪਰਾਈ ਔਰਤ ਵਲ,
ਅੱਖ ਪੁੱਟ ਕੇ ਨਹੀਂ ਵੇਖਦਾ
ਕਿ ਸੋਚਾਂ ਤੇਰੀ ਬੇਇਨਸਾਫ਼ੀ ਦਾ
ਤੈਥੋਂ ਬਦਲਾ ਕਦੀ ਲਵਾਂ।

ਹੁਣ ਜਦੋਂ ਮੇਰੇ ਫੁੱਲਾਂ ਵਰਗੇ ਨਾਜ਼ਕ ਬੱਚੇ
ਮੇਰੇ ਕਦਮਾਂ ਦੀ ਬੇਚੈਨੀ ਨੂੰ
ਜਦੋਂ ਤੂੰ ਘਰ ਨਹੀਂ ਹੁੰਦੀ
ਹੱਕੇ ਬੱਕੇ ਵੇਖਦੇ ਰਹਿੰਦੇ ਨੇ।
ਤੂੰ ਹੁਣ ਚਲੀ ਗਈ।
ਜਦੋਂ ਮੁਸਾਫ਼ਰ ਕੋਲ ਤੁਰਨ ਦੀ
ਸੱਕਤ ਨਹੀਂ ਰਹਿੰਦੀ!
ਜਦੋਂ ਰਾਹ ਗੁਜ਼ਰੂ ਸਸਤਾਣ ਲਈ ਬੈਠ ਜਾਦਾ ਹੈ,
ਜਦੋਂ ਕਿਸੇ ਦਾ ਗੀਤ ਸੁਣਨ ਦਾ ਜੀ ਕਰਦਾ ਹੈ।
ਪਲਕਾ ਤੇ ਪਲਕਾਂ ਜਿਵੇਂ ਥਰਕ ਕੇ. ਵਹਿ ਪੈਂਦੀਆ ਨੇ।
ਤੂੰ ਹੁਣ ਚਲੀ ਗਈ,
ਜਦੋਂ ਕਈ ਵਾਰ ਮੰਜ਼ਲ ਤੁਰ ਕੇ.
ਆਪ ਮੁਸਾਫ਼ਰ ਕੋਲ ਚਲੀ ਆਉਂਦੀ ਏ।
ਤੂੰ ਹੁਣ ਚਲੀ ਗਈ.
ਜਦੋਂ ਸਾਡੀ ਬੱਚੀ ਇੰਨ ਬਿੰਨ,
ਤੇਰੀ ਸ਼ਕਲ ਨਿਕਲ ਆਈ ਏ,
ਇੰਨ ਬਿੰਨ ਤੇਰਾ ਕੱਦ ਕਢ ਆਈ ਏ,
ਇੰਨ ਬਿੰਨ ਤੇਰੇ ਵਾਗ ਹੱਸਦੀ ਏ,
ਇੰਨ ਬਿੰਨ ਤੇਰੇ ਵਾਂਗ ਤੁਰਦੀ ਏ।
ਤੂੰ ਹੁਣ ਚਲੀ ਗਈ,
ਜਦੋਂ ਰਾਤੀਂ ਪਲ ਪਲ ਬਾਅਦ ਮੇਰੀ ਅੱਖ.
ਖੁਲ੍ਹ ਖੁਲ੍ਹ ਜਾਂਦੀ ਏ।
ਜਦੋਂ ਇਸ ਘਰ ਦੀਆ ਕੰਧਾ,
ਤੇਰਾ ਰਾਹ ਤੱਕਦੀਆਂ ਰਹਿੰਦੀਆ ਨੇ,
ਜਦੋਂ ਹਰ ਦੂਜਾ ਟੈਲੀਫ਼ੋਨ,
ਤੇਰੇ ਲਈ ਹੀ ਆਉਂਦਾ ਏ,
ਜਦੋ ਕਲੀਆਂ ਖਿੜਦੀਆਂ ਨੇ,
ਕਿਸੇ ਨਾਜ਼ਕ ਛੋਹ ਲਈ।
ਤੂੰ ਹੁਣ ਚਲੀ ਗਈ.
ਜਦੋਂ ਫੁੱਲ ਆਣ ਪਏ ਨੇ ਉਨ੍ਹਾਂ ਬੂਟਿਆਂ ਤੇ,
ਜਿਨ੍ਹਾਂ ਨੂੰ ਤੂੰ ਆਪਣੇ ਹੱਥੀਂ ਲਾਇਆ ਸੀ।

ਮਰਦ

(ਆਪਣੇ ਆਪ ਨੂੰ ਸੰਭਾਲਦੇ ਹੋਏ)

ਅੱਜ ਡੇਢ ਵਰ੍ਹਾ ਹੋ ਗਿਆ ਏ,

ਇਸ ਕਮਰੇ ਦੇ ਝਰੋਖੇ ਉਂਜ ਦੇ ਉਂਜ ਬੰਦ ਨੇ,
ਕਦੀ ਕੋਈ ਹਾਸਾ ਨਹੀਂ ਇਥੇ ਸੁਣਾਈ ਦਿਤਾ।
ਸਤ, ਧਰਮ, ਨਿਆਂ ਦਾ,
ਕਦੀ ਚਰਚਾ ਨਹੀਂ ਛਿੜਿਆ।
ਅੱਜ ਡੇਢ ਵਰ੍ਹਾ ਹੋ ਗਿਆ ਏ,
ਮੈਨੂੰ ਇੰਜ ਲਗਦਾ ਏ ਜਿਵੇਂ ਮੈਂ,
ਕਿਸੇ ਰੜੇ ਤੇ ਵਿਚਰ ਰਿਹਾ ਹਾਂ।
ਬ੍ਰਿਛ ਨੇ ਜਿਨ੍ਹਾ ਵਿਚ ਪਾਣੀ ਨਹੀਂ।
ਧੁੱਪ ਏ ਜਿਸ ਵਿਚ ਨਿੱਘ ਨਹੀਂ।
ਠੰਢ, ਠੰਢ, ਠੰਢ।
ਸਿਆਲ ਵਿਚ ਜੰਮੇ, ਅਣਟੁਰੇ ਰਾਹਾ ਤੇ ਕੱਕਰ ਦੀ ਠੰਢ,
ਡੰਗਰਾਂ ਦੇ ਖੁਰਾਂ ਹੇਠ ਲਤਾੜੇ,
ਸਰਾਂ ਦੇ ਕੰਢੇ ਚਿੱਕੜ ਦੀ ਠੰਢ,
ਟੁੱਟੀ ਹੋਈ ਝੁੱਗੀ ਤੇ ਸਜਰੀ ਪਈ ਬਰਫ਼ ਦੀ ਠੰਢ।
ਫੁੱਲ ਜਿਵੇਂ ਖ਼ੁਸ਼ਬੋ ਰਹਿਤ,
ਛੋਹ ਜਿਵੇਂ ਬੇਜਾਨ, ਬੇਸ਼ੱਕਤ,
ਮੁਸਕ੍ਰਾਹਟ -- ਫਿੱਕੀ, ਬੇਅਰਥ, ਰਸ-ਹੀਨ।

ਮਰਦ

(ਯਾਦਾਂ ਵਿਚ ਜਿਵੇਂ ਗੁੰਮ ਜਾਂਦਾ ਹੈ)

ਬਸੰਤ ਦਾ ਦਿਨ ਸੀ,
ਜਦੋਂ ਪਿਛਲੇਰੇ ਸਾਲ,
ਉਹ ਫੌਜੀ ਕਪਤਾਨ,
ਸਾਡੇ ਗੁਆਂਢ ਆ ਕੇ ਰਿਹਾ।
ਇਸੇ ਖਿੜਕੀ ਵਿਚ ਖਲੋਤੇ,
ਮੈਂ ਤੇ ਮੇਰੇ ਬੱਚਿਆਂ ਦੀ ਮਾਂ,
ਕਿਤਨਾ ਚਿਰ ਵੇਖਦੇ ਰਹੇ।
ਕਿਣ-ਮਿਣ ਕਿਣ-ਮਿਣ ਕਣੀਆ ਵਸ ਰਹੀਆ ਸਨ।
ਚਿੱਕੜ, ਚਿੱਕੜ, ਚਿੱਕੜ ਸੀ ਚੌਹੀਂ ਪਾਸੀਂ।
ਜਹਾਜ਼ ਵਰਗੀ ਵੱਡੀ ਭਾਰੀ,
ਲੱਦੀ ਹੋਈ ਇਕ ਲਾਰੀ ਆਈ,
ਤੇ ਮੋਟੇ ਮੋਟੇ ਬੂਟਾਂ ਵਾਲੇ ਫ਼ੌਜੀ ਅਰਦਲੀ,
ਉਸ ਵਿਚੋਂ ਸੰਦੂਕਾਂ ਤੇ ਟਰੰਕਾਂ ਨੂੰ,
ਤੇਜ਼ ਤੇਜ਼ ਚੁੱਕਣ ਲਗ ਪਏ,
ਇਵੇਂ ਜਿਵੇਂ ਕੋਈ ਉੱਨ ਦੇ, ਰੇਸ਼ਮ ਦੇ ਲਫ਼ਾਫ਼ੇ ਫੜ ਕੇ ਅੰਦਰ ਲਿਜਾਂਦਾ ਹੈ।

ਗੱਲ ਗੱਲ ਤੇ ਅਰਦਲੀ,
ਕਪਤਾਨ ਨੂੰ ਸਲਾਮਾਂ ਕਰਦੇ,
ਤੇ ਨਿੰਮ੍ਹਾਂ ਧੁਖ ਰਿਹਾ ਸਿਗਾਰ ਮੂੰਹ ਵਿਚ ਲਈ,
ਉਹ ਬਰਾਂਡੇ ਵਿਚ ਟਹਿਲਦਾ ਰਿਹਾ।
ਖਿੜਕੀ ਵਿਚ ਖਲੋਤੇ ਅਸੀਂ ਵੇਖਦੇ ਰਹੇ ਵੇਖਦੇ ਰਹੇ।
ਹਵਾ ਤੇਜ਼ ਹੋ ਗਈ, ਹੋਰ ਠੰਢੀ ਹੋ ਗਈ।
ਮੁੜ ਮੁੜ ਮੇਰੀ ਤ੍ਰੀਮਤ ਦੀ ਬੁੱਕਲ,
ਖੁਲ੍ਹ ਖੁਲ੍ਹ ਜਾਂਦੀ।
ਚਾਦਰ ਵਿਚੋਂ ਜਾਲੀਦਾਰ ਦੁਪੱਟਾ,
ਮੁੜ ਮੁੜ ਉਹ ਸਿਰ ਤੇ ਕਰਦੀ,
ਉਹ ਮੁੜ ਮੁੜ ਢਿਲਕ ਢਿਲਕ ਪੈਂਦਾ।
ਤੇ ਫੇਰ ਮੈਂ ਖਿੜਕੀ ਬੰਦ ਕਰ ਲਈ।
ਖਿੜਕੀ ਮੈਂ ਬੰਦ ਕਰ ਲਈ,
ਤੇ ਮੈਨੂੰ ਆਪਣਾ ਸੌਣ ਦਾ ਕਮਰਾ,
ਸਾਰਾ ਇਵੇਂ ਜਾਪਿਆ,
ਜਿਵੇਂ ਸਿਗਾਰ ਦੀ ਨਿੰਮ੍ਹੀ ਨਿੰਮ੍ਹੀ ਜਿਹੀ ਸੁਗੰਧ ਉਸ ਵਿਚ ਰਚ ਗਈ ਹੋਵੇ।
ਉਸ ਸ਼ਾਮ ਸ਼ਿੰਗਾਰ-ਮੇਜ਼ ਦੇ ਸਾਹਮਣੇ ਖਲੋਤੀ,
ਪੋਲੇ ਜਹੇ ਪਿਛੋਂ ਆ ਕੇ,
ਜਦੋਂ ਮੈਂ ਉਸ ਨੂੰ ਚੁੰਮਿਆ,
ਮੈਨੂੰ ਇੰਜ ਮਹਿਸੂਸ ਹੋਇਆ,
ਜਿਵੇਂ ਸਿਗਾਰ ਦੀ ਸੁਗੰਧ,
ਸਾਰੀ ਦੀ ਸਾਰੀ ਉਸ ਦੇ ਬੁੱਲ੍ਹਾਂ ਤੇ ਜੰਮ ਗਈ ਹੋਵੇ,
ਮੇਰਾ ਮੂੰਹ ਸਿਗਾਰ ਦੇ ਸੁਆਦ ਨਾਲ,
ਦੰਦੋ ਦੰਦ ਭਰਿਆ ਗਿਆ।
ਉਹ ਦਿਨ, ਅਗਲਾ ਦਿਨ, ਅਗਲੇਰਾ ਦਿਨ,
ਉਸ ਤੋਂ ਬਾਅਦ ਦਿਨ-ਪ੍ਰਤੀ-ਦਿਨ,
ਮੈਨੂੰ ਸਿਗਾਰ ਦੀ ਨਿੰਮ੍ਹੀ ਨਿੰਮ੍ਹੀ ਖ਼ੁਸ਼ਬੂ ਆਉਂਦੀ –
ਚਾਦਰਾਂ ਵਿਚੋਂ, ਤਕੀਏ ਵਿਚੋਂ, ਕਿਤਾਬਾ ਵਿਚੋਂ,
ਪਾਣੀ ਵਿਚੋਂ, ਪਲੇਟਾਂ ਵਿਚੋਂ,
ਉਸ ਦੇਂ ਵਾਲਾਂ ਵਿਚੋਂ, ਉਸ ਦੀਆਂ ਮੁਸਕਣੀਆਂ ਵਿਚੋਂ,
ਉਸ ਦੀਆਂ ਸ਼ੋਖੀਆਂ ਵਿਚੋਂ,
ਮੈਨੂੰ ਸਿਗਾਰ ਦੀ ਨਿੰਮ੍ਹੀ ਨਿੰਮ੍ਹੀ ਖ਼ੁਸ਼ਬੋ ਆਉਂਦੀ,
ਆਪਣੇ ਫੁੱਲਦਾਨ ਵਿਚ ਲੱਗੇ ਫੁੱਲਾਂ ਵਿਚੋਂ।
ਮੈਂ ਖਿੜਕੀਆਂ ਬੰਦ ਕਰਦਾ,

ਦਰਵਾਜ਼ੇ ਭੀੜ ਭੀੜ ਰੱਖਦਾ,
ਪਰ ਸਿਗਾਰ ਦੀ ਉਹ ਨਿੰਮ੍ਹੀ ਨਿੰਮ੍ਹੀ ਖ਼ੁਸ਼ਬੋ,
ਜਿਵੇਂ ਧਾ ਕੇ ਮੇਰੇ ਘਰ ਵਿਚ ਵੜਦੀ ਆ ਰਹੀ ਸੀ।
ਮੈਂ ਲੱਖ ਅਗਰ-ਬੱਤੀਆਂ,
ਲਿਆ ਲਿਆ ਕੇ ਬਾਲਦਾ –
ਨਿਸਫਲ, ਬੇਕਾਰ, ਬੇਅਰਥ।
ਤੇ ਫੇਰ ਇਕ ਦਿਨ ਉਸ ਦੇ ਮੂੰਹ ਵਲ,
ਮੈਂ ਤੱਕਦਾ ਰਹਿ ਗਿਆ,
ਉਹ ਕਹਿਣ ਲੱਗੀ,
''ਸਿਗਰਟ ਕੀ ਪੀਣਾ ਹੋਇਆ,
ਜੇ ਪੀਣਾ ਹੋਵੇ ਤੇ ਬੰਦਾ – ਸਿਗਾਰ ਪੀਵੇ।''
ਤੇ ਮੇਰੀਆਂ ਉਂਗਲਾਂ ਵਿਚ ਫੜਿਆ,
ਮੇਰਾ ਸਿਗਰਟ,
ਪਤਾ ਨਹੀਂ ਕਿਸ ਵੇਲੇ,
ਤਿਲਕ ਕੇ ਹੇਠ ਜਾ ਪਿਆ।
ਸਾਨੂੰ ਤਾਹੀਉਂ ਪਤਾ ਲੱਗਾ,
ਫ਼ਰਸ਼ ਤੇ ਜਦੋਂ ਕਾਲੀਨ ਧੁਖਣ ਲਗ ਪਿਆ ਸੀ।
ਮੇਰੇ ਤਨ ਬਦਨ ਨੂੰ ਅੱਗ ਲੱਗ ਗਈ।
ਤੇ ਉਹ ਮੁੜ ਮੁੜ ਕਹਿੰਦੀ,
''ਮੇਰੇ ਦਾਜਲ ਕਾਲੀਨ ਦਾ,
ਸਤਿਆਨਾਸ ਹੋ ਗਿਆ ਏ।''
ਤੇ ਫਿਰ ਉਸ ਨੂੰ ਗੁਆਂਢ ਵਿਚ
ਅੱਧੀ ਅੱਧੀ ਰਾਤ ਤੀਕ,
ਸ਼ਰਾਬਾਂ ਪੀ ਕੇ ਲੋਕਾਂ ਦਾ ਹੱਸਣਾ,
ਚੰਗਾ ਚੰਗਾ ਲਗਣ ਲੱਗ ਪਿਆ,
ਬਦਮਸਤ, ਲੜਖੜਾਂਦੇ,
ਬਹਿਕ ਰਹੇ ਲੋਕਾਂ ਨੂੰ ਅੱਧੀ ਅੱਧੀ ਰਾਤ ਤੀਕ ਖਿੜਕੀ ਵਿਚ ਖੜੋਤੀ
ਉਹ ਵੇਖਦੀ ਰਹਿੰਦੀ, ਵੇਖਦੀ ਰਹਿੰਦੀ।
ਤੇ ਫੇਰ ਉਹ ਥਕੀ ਥਕੀ ਰਹਿਣ ਲੱਗ ਪਈ,
ਉਲਝੀ ਉਲਝੀ ਰਹਿਣ ਲੱਗ ਪਈ,
ਖੋਹੀ ਖੋਹੀ ਰਹਿਣ ਲੱਗ ਪਈ,
ਖਿੱਝੀ-ਖਿੱਝੀ, ਕਾਹਲੀ-ਕਾਹਲੀ,
ਉਖੜੀ-ਉਖੜੀ।
ਉਸ ਦੀਆਂ ਅੱਖਾਂ ਵਿਚ ਇਕ ਸਹਿਮ,

ਇਕ ਡਰ, ਇਕ ਖ਼ੌਫ਼,
ਜਿਵੇਂ ਕੋਈ ਅਤਿਅੰਤ ਡੂੰਘੀ ਖਾਈ ਟੱਪਣ ਵੇਲੇ,
ਕਿਸੇ ਨੂੰ ਲਗਦਾ ਹੈ।
ਉਹ ਖਿੜਕੀ ਵਿਚ ਖਲੌਂਦੀ ਤੇ ਖਲੋਤੀ ਰਹਿੰਦੀ।
ਸਾੜ੍ਹੀਆਂ ਨੂੰ ਕੱਢਦੀ ਪਾਉਂਦੀ,
ਫੇਰ ਲਾਹ ਕੇ ਰਖ ਦਿੰਦੀ।
ਕਿਤਨਾ ਕਿਤਨਾ ਚਿਰ ਸ਼ੀਸ਼ੇ ਸਾਹਮਣੇ ਬੈਠੀ,
ਇਕ ਟਿਕ ਵੇਖਦੀ ਰਹਿੰਦੀ।
ਤੇ ਫਿਰ ਇਕ ਰੋਜ਼,
ਰਾਤੀ ਜਦੋਂ ਮੈਂ ਥਕਿਆ ਟੁਟਿਆ ਘਰ ਮੁੜਿਆ,
ਸਾਡੇ ਸੌਣ ਦੇ ਕਮਰੇ ਵਿਚ,
ਪੀਲੀ ਜ਼ਰਦ, ਚੋਰਾਂ ਵਾਂਗ
ਉਹ ਕਲ-ਮੁਕੱਲੀ ਖਲੋਤੀ ਹੋਈ ਸੀ,
ਜਿਵੇ ਪਰਾਏ ਖੇਤ ਵਿਚ ਚਰ ਰਹੀ ਕੋਈ ਗਾਂ
ਖੇਤ ਦੇ ਮਾਲਕ ਵਲ ਵੇਖਦੀ ਹੈ,
ਮੈਨੂੰ ਉਸ ਵੇਖਿਆ ਤੇ ਉਹ ਪਲੰਘ ਤੇ ਜਾ ਪਈ।
ਉਸ ਦੇ ਹੰਝੂ ਫੁਟ ਫੁਟ ਵਗਣ ਲਗ ਪਏ।
ਰੋਂਦੀ ਜਾਏ, ਰੋਂਦੀ ਜਾਏ।
ਰੋ ਰੋ ਕੇ ਉਸ ਦੀ ਘਿੱਘੀ ਬਝ ਗਈ।
ਮੈਂ ਉਸ ਤੋਂ ਕੀ ਪੁੱਛਦਾ?
ਉਹ ਮੈਨੂੰ ਕੀ ਦੱਸਦੀ?
ਬੇਵਸ, ਬੇਜ਼ਬਾਨ,
ਮੈਂ ਉਸ ਦੇ ਕੋਲ ਬਹਿ ਗਿਆ।
ਮੈਂ ਉਸ ਨੂੰ ਸ਼ਿਕਾਇਤ ਨਾ ਕੀਤੀ
ਮੈਂ ਉਸ ਨੂੰ ਕੋਈ ਬੁਰਾ ਨਹੀਂ ਕਿਹਾ।
ਉਸ ਦੀਆਂ ਅੱਖਾਂ ਮੁੜ ਮੁੜ
ਜਿਵੇਂ ਕਹਿ ਰਹੀਆਂ ਸਨ,
"ਤੂੰ ਮੈਨੂੰ ਕੋਸਦਾ ਕਿਉਂ ਨਹੀਂ ?
ਫਿਟਕਾਰਦਾ ਕਿਉਂ ਨਹੀਂ"?
ਮੈਂ ਗੁੰਮ-ਸੁੰਮ, ਅਹਿੱਲ,
ਉਸ ਨੂੰ ਮੱਛੀ ਵਾਂਗ ਤੜਫਦਾ ਵੇਖਦਾ ਰਿਹਾ।
ਸਾਰੀ ਦੀ ਸਾਰੀ ਰਾਤ ਉਹ ਕੁਰਲਾਉਂਦੀ ਰਹੀ,
ਸਾਰੀ ਦੀ ਸਾਰੀ ਰਾਤ
ਮੈਂ ਉਸ ਨੂੰ ਹੱਕਾ ਬੱਕਾ ਵੇਖਦਾ ਰਿਹਾ।

ਇਹ ਕੋਈ ਬੇਰ ਥੋੜ੍ਹੇ ਡੁੱਲ੍ਹੇ ਸਨ
ਜਿੰਨ੍ਹਾਂ ਦਾ ਕੁਝ ਵਿਗੜਿਆ ਨਹੀਂ ਸੀ।
ਉਹ ਰਾਤ ਤੇ ਅੱਜ ਦਾ ਦਿਨ–
ਫਿਰ ਉਸ ਮੁੜ ਕੇ ਕਦੀ
ਮੇਰੀ ਅੱਖ ਨਾਲ ਅੱਖ ਨਹੀਂ ਮਿਲਾਈ।
ਇਕ ਘਰ ਵਿਚ ਰਹਿੰਦੇ,
ਇਕ ਛੱਤ ਹੇਠ ਵਸਦੇ,
ਅਸੀਂ ਕੋਹਾਂ ਦੂਰ-ਇਕ ਦੂਜੇ ਤੋਂ ਹੋ ਗਏ।
ਤੇ ਫਿਰ ਮੈਂ ਕੀ ਕੀ ਨਹੀਂ ਵੇਖਿਆ?
ਮੇਰੇ ਵਿਚ ਇਕ ਖ਼ਾਵੰਦ ਨੇ
ਕੀ ਕੀ ਨਹੀਂ ਬਰਦਾਸ਼ਤ ਕੀਤਾ?
ਮੇਰੇ ਵਿਚ ਦੇ ਪਿਤਾ ਨੇ
ਕੀ ਕੀ ਨਹੀਂ ਸਹਾਰਿਆ?
ਮੇਰੇ ਵਿਚ ਇਕ ਮਰਦ ਨੇ
ਕਿੰਜ ਆਪਣੇ ਆਪ ਨੂੰ ਮਾਰ ਲਿਆ।
ਉਸ ਦੇ ਨਹੁੰਆਂ ਦੀ ਪਾਲਸ਼ ਦਾ
ਰੰਗ ਬਦਲ ਗਿਆ।
ਉਸ ਦੀਆਂ ਬੁੱਲ੍ਹੀਆਂ ਦੀ ਸੁਰਖ਼ੀ ਦੀ ਭਾਹ
ਹੋਰ ਦੀ ਹੋਰ ਹੋ ਗਈ।
ਸਾਰੀ ਉਮਰ ਸਾਂਭ ਸਾਂਭ ਰਖੇ ਆਪਣੇ ਵਾਲਾਂ ਨੂੰ
ਉਸ ਕਟਵਾ ਲਿਆ।
ਉਸ ਦਿਨ ਜਦੋਂ ਮੈਂ ਪਹਿਲੀ ਵਾਰ
ਉਸ ਦੇ ਕੱਟੇ ਹੋਏ ਵਾਲ ਵੇਖੇ,
ਸਾਰੀ ਰਾਤ ਨਹੀਂ ਸਾਂ ਮੈਂ ਸੌਂ ਸਕਿਆ
ਕਿਸੇ ਤੋਂ ਕਿਸੇ ਦਾ ਬਾਗ਼ ਖੁੱਸ ਜਾਏ,
ਬਾਗ਼ ਖੁੱਸ ਜਾਏ ਤੇ ਕੋਈ ਫ਼ਰਿਆਦ ਨਾ ਕਰੇ,
ਤੇ ਕਿਸੇ ਵੇਲ ਨੂੰ ਯਾਦ ਕਰਕੇ
ਕੋਈ ਰੋਣ ਲਗ ਪਏ।
ਅਖ਼ੀਰ ਮੈਂ ਆਪਣੇ ਆਪ ਨੂੰ ਸਮਝਾ ਲਿਆ,
ਤੇ ਜਦੋਂ ਸਮਝਾਉਣ ਲਗਾ
ਤਾਂ ਮੈਂ ਕਿਸ ਕਿਸ ਲਈ ਨਹੀਂ,
ਆਪਣੇ ਮਨ ਨੂੰ ਮਨਾਇਆ ?
ਮੇਜ਼ ਤੇ ਬੈਠਿਆਂ ਕਦੀ
ਕੋਈ ਛੁਰੀ ਜੇ ਮੇਰੇ ਹੱਥ ਵਿਚ ਹੁੰਦੀ

ਮੇਰੀਆਂ ਉਂਗਲਾਂ ਕਲਊਂ ਕਲਊਂ
ਕਰਨ ਲੱਗ ਪੈਂਦੀਆਂ।
ਮੇਰਾ ਅੰਗ ਅੰਗ ਕਦੀ ਗਰਮ ਹੁੰਦਾ,
ਕਦੀ ਠੰਢਾ ਹੁੰਦਾ।
ਮੇਰੇ ਬੁੱਲ੍ਹ ਲਹੂ ਲੁਹਾਨ ਹੋ ਕੇ ਰਹਿ ਜਾਦੇ।
ਕਈ ਹਨੇਰੀਆਂ ਰਾਤਾਂ ਵਿਚ
ਕੱਲ ਮੁਕੱਲੇ ਆਪਣੇ ਕਮਰੇ ਵਿਚ ਟਹਿਲਦਿਆਂ,
ਮੇਰੇ ਹੱਥ ਮੇਰੇ ਜੇਬ ਵਿਚ ਪਏ
ਸੱਤ ਗੋਲੀਆਂ ਵਾਲੇ ਰੀਵਾਲਵਰ ਨੂੰ ਸਹਿਲਾਂਦੇ ਰਹੇ।
ਸੁਫ਼ਨਿਆਂ ਵਿਚ ਕਈ ਵਾਰ
ਮੈਂ ਆਪਣੇ ਹੱਥਾਂ ਨੂੰ ਲਹੂ ਵਿਚ ਲਿਬੜੇ ਹੋਏ ਵੇਖਿਆ।
ਕਈ ਵਾਰ ਮੈਂ ਔਰਤ ਦੀ ਕਮਜ਼ੋਰੀ ਬਾਰੇ ਬਿਆਨ ਦਿਤੇ,
ਕਈ ਵਾਰ ਮੈਂ ਫ਼ਾਂਸੀਆਂ ਤੇ ਮੁੜ ਮੁੜ ਲਟਕਿਆ।
ਬੰਦ ਕਮਰਿਆਂ ਵਿਚ ਕੰਧਾਂ ਨਾਲ ਟੱਕਰਾਂ ਮਾਰ ਮਾਰ
ਮੈਂ ਕਈ ਵਾਰ ਫੁਟ ਫੁਟ ਰੋਇਆ।
ਅੱਖਾਂ ਟੱਡ ਟੱਡ
ਮੈਂ ਨਿਸਫਲ
ਦੂਰ ਡੂੰਘੇ ਅਸਮਾਨਾਂ ਵਿਚ
ਇਨਸਾਫ਼ ਟੋਲਦਾ ਰਿਹਾ।
ਉੱਚੀਆਂ ਚੋਟੀਆਂ ਤੇ ਕਈ ਵਾਰ ਚੜ੍ਹ ਕੇ,
ਮੈਂ ਸੋਚਿਆ, ਮੇਰਾ ਪੈਰ ਤਿਲ੍ਹਕ ਜਾਏ।
ਕਈ ਵਾਰ ਮੈਂ ਖੂਹਾ ਵਿਚ ਝਾਕਿਆ
ਕਿਤੇ ਮੈਨੂੰ ਚੱਕਰ ਆ ਜਾਏ।
ਦਰਿਆ ਦੀਆਂ ਲਹਿਰਾਂ ਨੇ
ਮੈਨੂੰ ਮੁੜ ਮੁੜ ਕੰਢੇ ਤੇ ਸੁਟਿਆ,
ਹਰ ਵਾਰ ਹੱਸਦੀਆਂ
ਝਗ ਸੁਟ ਕੇ ਟੁਰ ਜਾਂਦੀਆਂ।
ਮੇਰੇ ਬੱਚੇ, ਕਈ ਵਾਰ,
ਮੇਰੀ ਛਾਤੀ ਨਾਲ ਆ ਆ ਲਗੇ,
ਮੇਰੇ ਵਿਚ ਕੇਵਲ ਪਿਤਾ ਦੀ ਨਿੱਘ ਨੂੰ ਪਾ ਕੇ
ਮੁੜ ਮੁੜ ਆਪਣੀ ਮਾਂ ਨੂੰ
ਮੇਰੀਆਂ ਅੱਖਾਂ ਵਿਚ ਟੋਲਦੇ ਰਹੇ।
ਮੇਰੇ ਨੌਕਰ ਨੱਠ ਨੱਠ ਕੇ ਮੇਰੇ ਕੰਮ ਕਰਦੇ
ਤੇ ਮੈਨੂੰ ਉਨ੍ਹਾਂ ਦੀ ਹਰ ਤੇਜ਼ੀ

ਇਕ ਗੋਲੀ ਵਾਂਗ ਸੀਨੇ ਵਿਚ ਆ ਕੇ ਲਗਦੀ।
ਗੁਆਂਢੀ, ਗੱਲਾਂ ਗੱਲਾਂ ਵਿਚ
ਜੇ ਮੇਰੀ ਤ੍ਰੀਮਤ ਦਾ ਜ਼ਿਕਰ ਕਰਦੇ
ਤਾਂ ਵੀ ਮੈਨੂੰ ਬੁਰਾ ਲਗਦਾ,
ਮੈਂ ਕਲੱਬ ਵਿਚ ਤੇ ਗਲੀ ਵਿਚ, ਤੇ ਦਫਤਰ ਵਿਚ,
ਲੋਕ ਪਤਾ ਨਹੀਂ ਕਿਤਨੀਆਂ ਗੱਲਾਂ ਕਰਦੇ।
ਮੈਨੂੰ ਉਨ੍ਹਾਂ ਦੀ ਹਰ ਅਣ-ਸੁਣੀ ਗੱਲ
ਲੱਖ ਵਾਰ ਸੁਣੀ ਹੋਈ ਮਹਿਸੂਸ ਹੁੰਦੀ।
ਕਈ ਵਾਰ ਲੋਕਾਂ ਨੂੰ ਧੋਖਾ ਦਿੰਦਾ
ਮੈਂ ਆਪ ਆਪਣੇ ਆਪ ਨੂੰ
ਧੋਖਾ ਦੇਣ ਲਗ ਪੈਂਦਾ।
ਮੈਨੂੰ ਆਪਣੀ ਸੂਝ ਤੇ ਸ਼ੱਕ ਹੋਣ ਲਗ ਪੈਂਦਾ।
ਮੈਨੂੰ ਲਗਦਾ ਜੋ ਕੁਝ ਮੈਂ ਸੁਣ ਰਿਹਾ ਹਾਂ ਉਹ ਠੀਕ ਨਹੀਂ ਹੈ
ਖ਼ਬਰੇ ਉਹੀ ਠੀਕ ਹੈ,
ਜੋ ਕੁਝ ਮੈਂ ਸੁਣਨਾ ਚਾਹੁੰਦਾ ਹਾਂ।

[ਦੂਰ ਸਟੇਸ਼ਨ ਤੋਂ ਇੰਜਨ ਦੀ ਸੀਟੀ ਦੀ ਆਵਾਜ਼, ਇਕ ਸੀਟੀ ਦੀ ਆਵਾਜ਼ ਤੋਂ ਬਾਅਦ ਇਕ ਹੋਰ ਸੀਟੀ ਦੀ ਆਵਾਜ਼।]

ਮਰਦ

ਸਟੇਸ਼ਨ ਤੇ ਇੰਜਨ
ਸੀਟੀਆਂ ਮਾਰ ਰਿਹਾ ਹੈ।
ਤੁਰਨ ਤੁਰਨ ਕਰ ਰਿਹਾ ਹੈ।
ਕੋਈ ਫ਼ਰਿਆਦ ਉਸ ਨੂੰ ਨਹੀਂ ਰੋਕ ਸਕਦੀ।
ਕੋਈ ਤਰਲਾ ਉਸ ਨੂੰ ਨਹੀਂ ਠਹਿਰਾ ਸਕਦਾ।
ਸੰਗ ਟੁੱਟ ਰਹੇ ਹਨ। ਕੁਸੰਗ ਟੁੱਟ ਰਹੇ ਹਨ।
ਤਰੁੰਡ ਕੇ ਲੈ ਜਾਏਗਾ।
ਖੋਹ ਕੇ ਲੈ ਜਾਏਗਾ।
ਕਈ ਕਲਾਵੇ ਅੱਜ ਸੁੰਨੇ ਹੋ ਜਾਣਗੇ।

[ਗੱਡੀ ਦੇ ਤੁਰਨ ਦੀ ਆਵਾਜ਼, ਜਿਸ ਤੇ ਮਰਦ ਇਕਦਮ ਹੱਸਣਾ ਸ਼ੁਰੂ ਕਰ ਦਿੰਦਾ ਹੈ। ਹੱਸਦਾ ਜਾਂਦਾ ਹੈ।]

ਮਰਦ

ਚਲੀ ਗਈ।
ਗੱਡੀ ਚਲੀ ਗਈ।

ਸ਼ੂਕਦੀ ਹੋਈ, ਫੁੰਕਾਰਦੀ ਹੋਈ,
ਲਿਤਾੜਦੀ ਹੋਈ ਕਿਸੇ ਦੀਆਂ ਸੱਧਰਾਂ ਨੂੰ
ਗੱਡੀ ਚਲੀ ਗਈ।
ਦੂਰ, ਬੁਹਤ ਦੂਰ,
ਜਿਥੋਂ ਸੁਨੇਹੇ ਆਉਂਦੇ ਨੇ ਤੇ ਚਗਲੇ ਹੋਏ,
ਖਤ ਆਉਂਦੇ ਨੇ ਤੇ ਜੂਠੇ ਕੀਤੇ ਹੋਏ;
ਜਿਥੇ ਸੀਨੇ ਤਕ ਨੂੰ ਖੋਹਲ ਕੇ
ਅਗਲੇ ਤਲਾਸ਼ੀ ਲੈਂਦੇ ਨੇ।
ਦਿਲ ਦੀ ਹਰ ਨੁੱਕਰ ਦੇ ਭੇਦ
ਲੱਖ ਵਾਰ ਪੜ੍ਹਦੇ ਨੇ, ਲੱਖ ਵਾਰ ਪਣਦੇ ਨੇ,
ਤੇ ਫੇਰ ਕਿਤੇ ਪਾਸ ਕਰਦੇ ਨੇ।
ਜਿਥੇ ਹਰ ਇਨਸਾਨ ਦੀ ਕੀਮਤ
ਜਾਂ ਮਾਰ ਸਕਣ ਦੇ ਤਰਾਜ਼ੂ ਤੇ ਤੋਲੀ ਜਾਂਦੀ ਹੈ
ਜਾਂ ਮਰ ਸਕਣ ਦੇ
ਹੁਣ ਜਦੋਂ, ਜਿਸ ਲਈ ਇਸ ਨੇ ਸਭ ਨੂੰ ਛੱਡਿਆ
ਚਲਾ ਗਿਆ ਏ ਦੂਰ ਬਹੁਤ ਦੂਰ।
ਹੁਣ ਇਹ ਰੋਇਆ ਕਰੇਗੀ
ਰਾਤ ਭਰ ਤਾਰਿਆ ਨੂੰ ਤੱਕ ਤੱਕ ਕੇ।
ਹੁਣ ਇਹ ਸਿਸਕਿਆ ਕਰੇਗੀ
ਅਧ-ਖਿੜੀਆਂ ਕਲੀਆਂ ਨੂੰ ਵੇਖ ਵੇਖ ਕੇ,
ਜਿੰਨ੍ਹਾਂ ਨੂੰ ਤੋੜ ਤੋੜ ਕੋਈ
ਇਸ ਦੀ ਨਜ਼ਰ ਕਰਿਆ ਕਰਦਾ ਸੀ।
ਹੁਣ ਖਾਣ ਨੂੰ ਪਵੇਗਾ
ਇਸ ਨੂੰ ਇਸ ਦਾ ਸੁੰਨਾਂ ਗਵਾਂਢ।
ਗਵਾਂਢ-ਜਿਸ ਦੇ ਵਿਹੜੇ ਵਿਚ
ਲੀਰਾਂ ਖਿਲਰੀਆਂ ਪਈਆਂ ਨੇ,
ਕਾਗ਼ਜ਼ ਉੱਡ ਰਹੇ ਨੇ,
ਹਵਾ ਖਿੜਕੀਆਂ ਨੂੰ ਕਦੀ ਖੋਲ੍ਹ ਜਾਂਦੀ ਹੈ,
ਕਦੀ ਬੰਦ ਕਰ ਜਾਂਦੀ ਹੈ।

[ਮੋਟਰ ਫਿਰ ਚਲਦੀ ਏ ਤੇ ਕੋਠੀ ਵਿਚ ਆਉਂਦੀ ਹੈ।]

ਮਰਦ

ਹੈਂ।
ਅੱਜ ਤੇ ਮੋਟਰ ਨੂੰ ਆਪ

ਗਰਾਜ ਵਿਚ ਰਖਣ ਨੂੰ ਜਾ ਰਹੀ ਏ।
ਗਰਾਜ ਦੇ ਬਾਹਰ ਮੋਟਰ ਨੂੰ ਰੋਕ ਕੇ
ਗਰਾਜ ਦਾ ਦਰਵਾਜ਼ਾ ਖੋਹਲ ਰਹੀ ਏ।
ਫਿਰ ਮੋਟਰ ਵਿਚ ਬੈਠ ਗਈ।
ਮੋਟਰ ਨੂੰ ਗਰਾਜ ਦੇ ਅੰਦਰ ਲੈ ਗਈ ਏ।
ਹੁਣ ਗਰਾਜ਼ ਦੇ ਭਾਰੇ ਬੂਹੇ,
ਆਪਣਾ ਸਾਰਾ ਜ਼ੋਰ ਲਾ ਕੇ ਬੰਦ ਕਰ ਰਹੀ ਏ।
ਤੇ ਹੁਣ ਆ ਰਹੀ ਏ ਇਧਰ।
ਕਿਵੇਂ ਸੁੱਕ ਕੇ ਤੀਲਾ ਹੋ ਗਈ ਏ।
ਜਿਵੇਂ ਲਹੂ ਦੀ ਚੁਲੀ
ਨਹੀਂ ਰਹੀ ਹੁੰਦੀ ਬਦਨ ਵਿਚ।
ਡੌਰ ਭੌਰ ਅੱਖਾਂ।
ਖਿਲਰੇ ਹੋਏ ਵਾਲ।
ਵੀਰਾਨ ਮੱਥਾ।
ਪੀਲੀਆਂ ਹਲਦੀ ਵਾਗ ਗਲ੍ਹਾਂ।
ਸਾਵੇ ਕਚੂਚ ਬੁੱਲ੍ਹ।
ਗਿਣ ਗਿਣ ਕੇ ਕਦਮ ਰਖ ਰਹੀ ਏ।
ਫ਼ਿਕਰਾਂ ਵਿਚ ਗ਼ਲਤਾਨ।
ਸੋਚਾਂ ਵਿਚ ਡੁੱਬੀ ਹੋਈ।
ਕੰਬ ਰਹੇ ਹੱਥ।
ਇਹ ਤੇ ਨਹੀਂ ਬਚੇਗੀ।

[ਇਕਦਮ ਘਾਬਰ ਕੇ]

ਹੈਂ, ਡਿੱਗੀ ?
ਬਚ ਗਈ।
ਪੱਥਰ ਦੇ ਟੁਕੜੇ ਨਾਲ ਟਕਰਾ ਕੇ
ਕਿਵੇਂ ਸਾਰੀ ਦੀ ਸਾਰੀ ਲਿਫ ਗਈ ਸੀ।
ਇਹ ਤੇ ਨਹੀਂ ਬਚੇਗੀ।
ਇਹ ਤੇ ਨਹੀਂ ਬਚੇਗੀ।
ਮੇਰੇ ਬੱਚਿਆਂ ਦੀ ਮਾ ਮਰ ਜਾਏਗੀ।
ਮਰ ਜਾਏਗੀ?
ਰਾਜੀ ਮਰ ਜਾਏਗੀ ?
ਇਹ ਤੇ ਹਿਜਰ ਦੀ ਚੋਟ ਨਹੀਂ ਸਹਿ ਸਕੇਗੀ।
ਰਾਜੀਏ, ਤੂੰ ਪਿਆਰ ਕੀਤਾ
ਤਾਂ ਕਿਵੇਂ ਸਾਰੀ ਦੀ ਸਾਰੀ ਡੁੱਲ੍ਹ ਗਈ।

ਤੇਰਾ ਮਹਿਬੂਬ ਚਲਾ ਗਿਆ ਏ।
ਤੂੰ ਉਸ ਨੂੰ ਇਤਨਾ ਚਾਹੁੰਦੀ ਸੈਂ?
ਤੇ ਹੁਣ ਨਹੀਂ ਬਚੇਂਗੀ?
ਤੂੰ ਮਰ ਜਾਏਂਗੀ ਰਾਜੀਏ
ਸਹਿਕਦੀ ਹੋਈ, ਸਿਸਕਦੀ ਹੋਈ, ਤੜਫਦੀ ਹੋਈ?
ਨਹੀਂ।
ਨਹੀਂ।
ਨਹੀਂ ।
ਤੈਨੂੰ ਸਾਥੀ ਦੀ ਲੋੜ ਏ।
ਤੈਨੂੰ ਹਮਦਰਦ ਦੀ ਲੋੜ ਏ।
ਤੈਨੂੰ ਹਮਰਾਜ਼ ਦੀ ਲੋੜ ਏ।
ਮੈਂ ਨਹੀਂ ਤੈਨੂੰ ਮਰਨ ਦਿਆਂਗਾ।
ਇਹ ਘਰ ਤੇਰੇ ਲਈ ਖੁਲ੍ਹਾ ਏ।
ਇਹ ਬਾਹਵਾ ਤੇਰੇ ਲਈ ਖੁਲ੍ਹੀਆਂ ਨੇ।
ਇਹ ਫੁੱਲ ਤੇਰੇ ਲਈ ਖਿੜੇ ਨੇ।

[ਫੁੱਲਦਾਨ ਵਿਚੋਂ ਫੁੱਲਾਂ ਨੂੰ ਚੁਕਦੇ ਹੋਏ।]

ਤੂੰ ਆ ਜਾ ਮੇਰੀ ਜਾਨ।
ਤੂੰ ਆ ਜਾ ਮੇਰੀ ਜਾਨ।
ਪੰਦਰਾਂ ਸਾਲ ਤੇਰੇ ਨਾਲ
ਮੈਂ ਇਕ ਛੱਤ ਹੇਠ ਰਿਹਾ,
ਪੰਦਰਾ ਸਾਲਾ ਦੀ ਇਹ ਸਾਂਝ।
ਮੈਥੋਂ ਵੱਧ ਤੇਰਾ ਸਾਥੀ
ਹੋਰ ਕੌਣ ਹੋ ਸਕਦਾ ਹੈ ?
ਮੈਥੋਂ ਵਧ ਤੇਰਾ ਹਮਦਰਦ
ਹੋਰ ਕੌਣ ਹੋ ਸਕਦਾ ਏ?
ਮੈਥੋਂ ਵਧ ਤੇਰਾ ਹਮਰਾਜ਼
ਹੋਰ ਕੌਣ ਹੋ ਸਕਦਾ ਏ?

[ਪੌੜੀਆਂ ਤੇ ਔਰਤ ਦੇ ਚੜ੍ਹਨ ਦੀਂ ਆਵਾਜ਼।]

ਤੂੰ ਪੌੜੀਆਂ ਚੜ੍ਹ ਰਹੀ ਏਂ।
ਤੂੰ ਆ ਜਾ।
ਤੂੰ ਉਤੇ ਆ ਰਹੀ ਏਂ।
ਤੂੰ ਆ ਜਾ।
ਤੂੰ ਚੜ੍ਹ ਆ।

[ਪੌੜੀਆਂ ਵਿਚੋਂ ਕਦਮਾਂ ਦੀ ਆਵਾਜ਼ ਆ ਰਹੀ ਹੈ।]

ਸਰੂ ਵਰਗ੍ਹੇ ਆਪਣੇ ਬੁੱਤ ਦੀਆਂ
ਤੂੰ ਕੁਲ ਬਾਰੀਆਂ
ਬੰਦ ਕਰ ਲਈਆਂ ਨੇ।
ਕੋਈ ਗੱਲ ਨਹੀਂ,
ਮੈਂ ਤੇ ਖੰਡਰ ਵਿਚ ਵੀ ਜੋਤ ਜਗਾ ਸਕਦਾ ਹਾਂ
ਕੰਵਲ ਦੀ ਪੱਤੀ ਤੇ ਪਈ
ਕੋਈ ਚਿੱਕੜ ਦੀ ਛਿੱਟ,
ਮੈਂ ਤੈਨੂੰ ਲੱਖ ਪਾਣੀਆਂ ਵਿਚ ਧੋ ਲਵਾਂਗਾ।
ਤੂੰ ਆ ਜਾ। ਤੂੰ ਚੜ੍ਹ ਆ।
ਤੂੰ ਆ ਜਾ।

[ਪੌੜੀਆਂ ਵਿਚ ਔਰਤ ਦੇ ਚੜ੍ਹਨ ਦੀ ਆਵਾਜ਼ ਆ ਰਹੀ ਹੁੰਦੀ ਹੈ।]

ਪਰਦਾ ਡਿਗਦਾ ਹੈ।

# ਅੱਖ ਅੱਗੇ ਕੱਖ

## ਅਮਰੀਕ ਸਿੰਘ

### ਪਾਤਰ

| | | |
|---|---|---|
| ਐਸ. ਐਲ. ਹੂਜਾ | : | ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ |
| ਰਾਮ ਪਰਸ਼ਾਦ | : | ਉਸ ਦੇ ਦਫਤਰ ਦਾ ਸੁਪਰਿੰਟੈਂਡੈਂਟ |
| ਸੁਸ਼ਮਾ ਹੂਜਾ | : | ਐਸ. ਐਲ. ਹੂਜੇ ਦੀ ਪਤਨੀ |
| ਅਮਰ ਨਾਥ ਪੂਰੀ | : | ਡਿਪਟੀ ਕਮਿਸ਼ਨਰ ਦੇ ਦਫ਼ਤਰ ਦਾ ਹੈੱਡ ਕਲਰਕ |
| ਚਪੜਾਸੀ | : | ਐਸ. ਅਲ. ਹੂਜੇ ਦਾ ਚਪੜਾਸੀ |

# ਅੱਖ ਅੱਗੇ ਕੱਖ

[ਇਕ ਦਫ਼ਤਰ ਦਾ ਸਜਿਆ ਹੋਇਆ ਕਮਰਾ। ਜਿਸ ਵੇਲੇ ਪਰਦਾ ਉਠਦਾ ਹੈ, ਐਸ. ਐਲ. ਹੂਜਾ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਤੇ ਉਸ ਦਫ਼ਤਰ ਦਾ ਸੁਪਰਿੰਟੈਂਡੈਂਟ, ਬਾਬੂ ਰਾਮ ਪਰਸ਼ਾਦ ਆਪਸ ਵਿਚ ਗੱਲਾਂ ਕਰ ਰਹੇ ਹਨ। ਦੂਜਾ 30-35 ਸਾਲਾ ਦਾ ਬਣਿਆ ਫਬਿਆ, ਹੋਰਾ ਉਪਰ ਵਿਸ਼ਵਾਸ਼ ਕਰਨ ਵਾਲਾ ਤੇ ਵਸ-ਲਗੇ ਮਦਦ ਕਰਨ ਵਾਲਾ ਆਦਮੀ ਹੈ। ਰਾਮ ਪਰਸ਼ਾਦ 50 ਸਾਲਾਂ ਦੇ ਨੇੜੇ ਤੇੜੇ ਹੈ। ਉਸ ਨੂੰ ਧੌਲੇ ਕਾਫ਼ੀ ਆਏ ਹੋਏ ਨੇ, ਪਰ ਉਹਦੀ ਚਾਲ ਢਾਲ ਵਿਚ ਚੁਸਤੀ ਤੇ ਵਿਸ਼ਵਾਸ ਹੈ। ਵੇਖਣ ਤੋਂ ਇੰਜ ਦਿਸਦਾ ਹੈ ਕਿ ਦਫ਼ਤਰ ਦੀਆਂ ਫ਼ਾਈਲਾਂ ਉਹਦੇ ਲਈ ਜ਼ਹਿਮਤ ਦਾ ਸਾਮਾਨ ਨਹੀਂ, ਸਗੋਂ ਹੋਰਾਂ ਉਪਰ ਹਕੂਮਤ ਕਰਨ ਦਾ ਬਹਾਨਾ ਹਨ। ਜੇ ਉਹਦੀ ਸਿਫ਼ਤ ਕਰਨੀ ਹੋਵੇ ਤਾ ਕਿਹਾ ਜਾ ਸਕਦਾ ਹੈ ਕਿ ਉਹ ਹੁਸ਼ਿਆਰ ਹੈ ਤੇ ਜੇ ਨਿੰਦਣਾ ਹੋਵੇ ਤਾ ਕਿਹਾ ਜਾ ਸਕਦਾ ਹੈ ਕਿ ਮੀਸਣਾ ਹੈ।]

**ਹੂਜਾ** (ਮੇਜ਼ ਤੇ ਪਏ ਕਾਗ਼ਜ਼ਾ ਤੋਂ ਪਿਛੇ ਵਲ ਹੁੰਦੇ ਹੋਏ ਤੇ ਕੁਰਸੀ ਦੀ ਪਿੱਠ ਨਾਲ ਟੇਕ ਲਾਂਦਾ ਹੋਏ) ਨਹੀਂ ਬਾਬੂ ਰਾਮ ਪਰਸ਼ਾਦ, ਮੈਂ ਇਸ ਹੁਕਮ ਤੇ ਦਸਤਖਤ ਨਹੀਂ ਕਰ ਸਕਦਾ।

**ਰਾਮ ਪਰਸ਼ਾਦ** ਜਨਾਬ, ਤੁਹਾਨੂੰ ਐਵੇਂ ਸ਼ਕ ਪੈ ਗਿਆ ਹੈ। ਗੱਲ ਵਿਚੋਂ ਕੁਝ ਵੀ ਨਹੀਂ।

**ਹੂਜਾ** (ਮੇਜ਼ ਉਪਰ ਮੁੜ ਝੁਕਦੇ ਹੋਏ) ਕੁਝ ਕਿਸ ਤਰ੍ਹਾ ਨਹੀਂ ? ਤਰੱਕੀ ਦਾ ਹੱਕ ਮਨਚੰਦੇ ਦਾ ਹੈ ਤੇ ਨਾ ਤੁਸੀਂ ਰਾਮ ਸਰੂਪ ਦਾ ਪੇਸ਼ ਕਰ ਰਹੇ ਹੋ।

**ਰਾਮ ਪਰਸ਼ਾਦ** : ਮੇਰੀ ਰਾਏ ਵਿਚ ਰਾਮ ਸਰੂਪ ਇਸ ਤਰੱਕੀ ਲਈ ਸਭ ਤੋਂ ਫ਼ਿੱਟ ਆਦਮੀ ਹੈ। ਏਸ ਲਈ ਮੈਂ ਉਹਦਾ ਨਾ ਤਜਵੀਜ਼ ਕੀਤਾ ਹੈ।

**ਹੂਜਾ** ਪਰ ਮਨਚੰਦੇ ਵਿਚ ਕੀ ਨੁਕਸ ਹੈ ? ਉਹਦਾ ਨਾਂ ਤੁਸੀਂ ਕਿਉਂ ਨਹੀਂ ਪੇਸ਼ ਕੀਤਾ ?

**ਰਾਮ ਪਰਸ਼ਾਦ** ਉਸ ਨੇ ਦੋ ਸਾਲਾਂ ਤੱਕ ਪਿਨਸ਼ਨ ਤੇ ਚਲੇ ਜਾਣਾ ਹੈ, ਇਸ ਲਈ...

**ਹੂਜਾ** (ਜ਼ਰਾ ਜਿਹਾ ਖਿੱਝ ਕੇ) ਅਜੀਬ ਗੱਲ ਹੈ, ਜਦ ਦੋ ਸਾਲਾ ਬਾਅਦ ਰਾਮ ਸਰੂਪ ਦੀ ਵਾਰੀ ਆ ਹੀ ਜਾਣੀ ਹੈ, ਤਾਂ ਮਨਚੰਦੇ ਨੂੰ ਹੁਣ ਜਗ੍ਹਾ ਕਿਉਂ ਨਾ ਦਿੱਤੀ ਜਾਵੇ ?

**ਰਾਮ ਪਰਸ਼ਾਦ** : ਮੇਰੀ ਰਾਏ ਵਿਚ ਜਿਹੜੀ ਥਾਂ ਦੋ ਸਾਲਾਂ ਮਗਰੋਂ ਰਾਮ ਸਰੂਪ ਨੂੰ ਦੇਣੀ ਹੈ, ਉਹ ਹੁਣੇ ਹੀ ਉਹਨੂੰ ਦੇਣੀ ਚਾਹੀਦੀ ਹੈ।

ਹੂਜਾ : ਇਹ ਗ਼ਲਤ ਹੈ, ਇਕ ਤਰ੍ਹਾਂ ਮਨਚੰਦੇ ਦਾ ਹੱਕ ਮਾਰਿਆ ਜਾਵੇਗਾ ਤੇ ਇਸ ਗੱਲ ਲਈ ਮੈਂ ਬਿਲਕੁਲ ਤਿਆਰ ਨਹੀਂ।

ਰਾਮ ਪਰਸ਼ਾਦ : ਸਰਕਾਰ, ਦਫ਼ਤਰਾਂ ਵਿਚ ਇਹ ਆਮ ਰਿਵਾਜ਼ ਹੁੰਦਾ ਹੈ ਕਿ ਜਿਸ ਆਦਮੀ ਨੇ ਹਾਲੀਂ ਕੁਝ ਚਿਰ ਨੌਕਰੀ ਕਰਨੀ ਹੋਵੇ, ਉਸੇ ਨੂੰ ਤਰੱਕੀ ਦਿੱਤੀ ਜਾਂਦੀ ਹੈ ਤਾਂਕਿ ਨਵਾਂ ਕੰਮ ਸਿਖ ਕੇ ਉਹ ਦਫ਼ਤਰ ਦੇ ਚੰਗੀ ਤਰ੍ਹਾਂ ਕੰਮ ਆ ਸਕੇ।

ਹੂਜਾ : ਇਹ ਗ਼ਲਤ ਰਿਵਾਜ ਹੈ। ਤੇ ਰਿਵਾਜ਼ ਦਾ ਕੀ ਹੈ, ਅਸੀਂ ਉਹਨੂੰ ਬਦਲ ਵੀ ਸਕਦੇ ਹਾਂ, ਇਹ ਕਿਹੜਾ ਕੋਈ ਫ਼ੰਡੇਮੈਂਟਲ ਰੂਲ ਹੈ !

ਰਾਮ ਪਰਸ਼ਾਦ : ਮਾਲਕ ਹੋ, ਜਨਾਬ। ਜੋ ਮਰਜ਼ੀ ਹੋਵੇ ਕਰ ਸਕਦੇ ਹੋ। ਆਪ ਨੂੰ ਆਮ ਰਿਵਾਜ਼ ਦੱਸ ਦਿਤਾ ਹੈ।

ਹੂਜਾ : (ਕਾਗਜ਼ ਬਾਬੂ ਰਾਮ ਪਰਸ਼ਾਦ ਨੂੰ ਮੋੜਦੇ ਹੋਏ) ਮੇਰਾ ਖ਼ਿਆਲ ਹੈ ਤੁਸੀਂ ਮਨਚੰਦੇ ਦਾ ਨਾਂ ਤਜਵੀਜ਼ ਕਰੋ।

ਰਾਮ ਪਰਸ਼ਾਦ : (ਬੇਦਿਲੀ ਨਾਲ ਕਾਗ਼ਜ਼ ਚੁਕਦੇ ਹੋਏ) ਜਨਾਬ ਇਹ ਪਹਿਲੀ ਵਾਰ ਤੁਸੀਂ ਮੇਰੀ ਤਜਵੀਜ਼ ਨੂੰ ਰੱਦ ਕਰ ਰਹੇ ਹੋ।

ਹੂਜਾ : ਮੈਨੂੰ ਖ਼ੁਦ ਅਹਿਸਾਸ ਹੈ ਇਸ ਗੱਲ ਦਾ।

[ਰਾਮ ਪਰਸ਼ਾਦ ਬਾਹਰ ਵਲ ਮੁੜਦਾ ਹੈ।]

ਹੂਜਾ : (ਕੁਰਸੀ ਤੋਂ ਉਠਦੇ ਹੋਏ ਤੇ ਮੇਜ਼ ਤੋਂ ਅੱਗੇ ਵਲ ਆਉਂਦੇ ਹੋਏ) ਮੈਂ ਸਾਰੀ ਰਾਤ ਇਸ ਗੱਲ ਉਪਰ ਸੋਚਦਾ ਰਿਹਾ ਹਾਂ। ਕੱਲ੍ਹ ਸ਼ਾਮ ਨੂੰ ਜਦ ਤੁਸੀਂ ਇਹ ਕਾਗਜ਼ ਪੇਸ਼ ਕੀਤੇ ਹਨ ਤਾਂ ਮੈਂ ਕਿਹਾ ਸੀ ਕਿ ਕੱਲ੍ਹ ਦਸਤਖਤ ਕਰਾਂਗਾ। ਮੈਨੂੰ ਇਸ ਚੀਜ਼ ਨੇ ਕਾਫ਼ੀ ਬੇ-ਆਰਾਮ ਰਖਿਆ ਹੈ।

ਰਾਮ ਪਰਸ਼ਾਦ : (ਨਿਮੋਝੂਣਾ ਮੂੰਹ ਬਣਾ ਕੇ) ਹਜ਼ੂਰ, ਮੈਨੂੰ ਤਾਂ ਇਹੋ ਮਾੜਾ ਲਗ ਰਿਹਾ ਹੈ ਕਿ ਇਸ ਡੇਢ ਸਾਲ ਵਿਚ ਮੈਂ ਜਿਹੜੀ ਵੀ ਤਜਵੀਜ਼ ਕੀਤੀ, ਉਹੋ ਤੁਸੀਂ ਮਨਜ਼ੂਰ ਕਰ ਲਈ। ਇਹ ਪਹਿਲੀ ਵਾਰ ਹੈ ਕਿ ਤੁਸੀਂ ਇਸ ਤਰ੍ਹਾਂ.....

ਹੂਜਾ : (ਚੁਟਕੀ ਵਜਾ ਕੇ) ਫੇਰ, ਏਨਾ ਕੀ ਹਰਜ ਹੋ ਗਿਆ ? ਕਦੇ ਕਦਾਈਂ ਹੋ ਹੀ ਜਾਂਦਾ ਹੈ, ਦੋ ਬੰਦਿਆਂ ਦੀਆਂ ਸਲਾਹਾਂ ਆਪਸ ਵਿਚ ਨਹੀਂ ਮਿਲ਼ਦੀਆਂ।

ਰਾਮ ਪਰਸ਼ਾਦ : ਜਿਵੇਂ ਮਰਜ਼ੀ ਹਜ਼ੂਰ ਦੀ।

(ਸਿਰ ਨੀਵਾਂ ਕਰਕੇ ਤੁਰ ਪੈਂਦਾ ਹੈ।)

ਹੂਜਾ : (ਪਿੱਛੋਂ ਆਵਾਜ਼ ਦੇ ਕੇ) ਏਨੇ ਉਦਾਸ ਹੋਣ ਦੀ ਕੋਈ ਗੱਲ ਨਹੀਂ।

ਰਾਮ ਪਰਸ਼ਾਦ : (ਵਾਪਸ ਮੁੜਦਾ ਹੋਇਆ ਕੁਝ ਗੰਭੀਰਤਾ ਦੇ ਲਹਿਜੇ ਵਿਚ) ਹਜ਼ੂਰ, ਇਹਦਾ ਮਤਲਬ ਇਹ ਹੋਇਆ ਕਿ ਤੁਸੀਂ ਸਮਝੋਗੇ ਕਿ ਮੈਂ ਰਾਮ

ਸਰੂਪ ਦੀ ਰਿਆਇਤ ਕੀਤੀ ਹੈ ਤੇ ਮਨਚੰਦੇ ਦੇ ਮੈਂ ਖ਼ਿਲਾਫ਼ ਹਾਂ।

ਹੂਜਾ : ਨਹੀਂ ਨਹੀਂ, ਇਹ ਗੱਲ ਨਹੀਂ। ਇਹ ਗੱਲ ਸੋਚੇ ਬਿਨ੍ਹਾਂ ਵੀ ਮੇਰੀ ਰਾਏ ਇਕ ਹੋ ਸਕਦੀ ਹੈ ਤੇ ਤੁਹਾਡੀ ਰਾਏ ਦੂਜੀ।

ਰਾਮ ਪਰਸ਼ਾਦ : ਜਨਾਬ, ਮਾਫ਼ ਕਰਨਾ। ਤੁਹਾਡੇ ਕਹਿਣ ਦੇ ਬਾਵਜੂਦ ਵੀ ਮੇਰੇ ਦਿਲ ਵਿਚ ਇਹੋ ਖ਼ਿਆਲ ਰਹੇਗਾ ਕਿ ਮੈਂ ਆਪ ਦਾ ਵਿਸ਼ਵਾਸ ਗਵਾ ਬੈਠਾ ਹਾਂ।

ਹੂਜਾ : ਇਹ ਗੱਲ ਹੈ ! (ਇਸ਼ਾਰਾ ਕਰਦੇ ਹੋਏ) ਅੱਛਾ, ਸੁਣੋ।

(ਰਾਮ ਪ੍ਰਸ਼ਾਦ ਹੂਜਾ ਦੇ ਨੇੜੇ ਆਉਂਦਾ ਹੈ। ਦੋਵੇਂ ਆਪੋ ਆਪਣੀਆਂ ਕੁਰਸੀਆਂ ਤੇ ਬੈਠ ਜਾਂਦੇ ਹਨ।)

ਹੂਜਾ : ਅੱਛਾ, ਮੈਨੂੰ ਹਰ ਗੱਲ ਦਾ ਨਾਲ ਨਾਲ ਜਵਾਬ ਦੇਂਦੇ ਜਾਵੋ। ਪਹਿਲੀ ਗੱਲ ਇਹ ਹੈ ਕਿ ਤੁਸੀਂ ਆਪ ਮੰਨਦੇ ਹੋ ਕਿ ਮਨਚੰਦੇ ਦਾ ਕੰਮ ਬਿਲਕੁਲ ਤਸੱਲੀਬਖਸ਼ ਹੈ।

ਰਾਮ ਪਰਸ਼ਾਦ : ਹਾਂ ਜੀ।

ਹੂਜਾ : ਉਹਦੇ ਜਿੰਨੇ ਨੋਟਿੰਗ ਮੇਰੇ ਕੋਲ ਆਂਦੇ ਹਨ, ਸਭ ਸਿਆਣਪ ਨਾਲ ਲਿਖੇ ਹੁੰਦੇ ਹਨ। ਕੋਈ ਉਨ੍ਹਾਂ ਵਿਚ ਫ਼ਾਲਤੂ ਗੱਲ ਨਹੀਂ ਹੁੰਦੀ।

ਰਾਮ ਪਰਸ਼ਾਦ : ਠੀਕ ਹੈ ਜੀ।

ਹੂਜਾ : ਦੂਜੀ ਗੱਲ ਇਹ ਕਿ ਉਸ ਦਾ ਰਿਕਾਰਡ ਬਿਲਕੁਲ ਸਾਫ਼ ਹੈ। ਕਦੇ ਕਿਸੇ ਨੇ ਉਸ ਦੇ ਖ਼ਿਲਾਫ਼ ਸ਼ਿਕਾਇਤ ਨਹੀਂ ਕੀਤੀ, ਮਾੜਾ ਰੀਮਾਰਕ ਨਹੀਂ ਦਿਤਾ, ਉਹਨੂੰ ਬਦ-ਦਿਆਨਤ ਨਹੀਂ ਆਖਿਆ।

ਰਾਮ ਪਰਸ਼ਾਦ : ਠੀਕ ਹੈ ਜੀ ।

ਹੂਜਾ : ਤੀਜੀ ਗੱਲ ਇਹ ਕਿ ਉਹ ਸਭ ਤੋਂ ਸੀਨੀਅਰ ਹੈ। ਦੋ ਸਾਲ ਉਹਦੀ ਨੌਕਰੀ ਬਾਕੀ ਰਹਿ ਗਈ ਹੈ। ਸੋ ਕੀ ਹਰਜ ਹੈ ਜੇ ਜਾਂਦੀ ਵਾਰੀ ਅਸੀਂ ਉਹਨੂੰ ਮਾੜਾ ਜਿਹਾ ਝੂਟਾ ਦੇ ਦੇਵੀਏ?

ਰਾਮ ਪਰਸ਼ਾਦ : ਕੋਈ ਹਰਜ ਨਹੀਂ, ਸਰਕਾਰ। ਮੈਂ ਤਾ ਸਿਰਫ਼ ਦਫ਼ਤਰਾਂ ਦੇ ਦਸਤੂਰ ਦੀ ਗੱਲ ਕੀਤੀ ਸੀ। ਅੱਗੋਂ ਤੁਸੀਂ ਬਾਦਸ਼ਾਹ ਹੋ।

ਹੂਜਾ : (ਜ਼ਰਾ ਤੱਤੇ ਲਹਿਜੇ ਵਿਚ) ਬਾਦਸ਼ਾਹ ਦੀ ਗੱਲ ਨਹੀਂ। ਮੈਂ ਤੁਹਾਨੂੰ ਕਈ ਵਾਰੀ ਕਿਹਾ ਹੈ ਕਿ ਮੇਰੇ ਲਈ ਇਹੋ ਜਿਹੇ ਲਫ਼ਜ਼ ਇਸਤੇਮਾਲ ਨਾ ਕੀਤਾ ਕਰੋ।

ਰਾਮ ਪਰਸ਼ਾਦ : ਗ਼ਲਤੀ ਹੋ ਗਈ, ਹਜ਼ੂਰ। (ਸ਼ਰਮਿੰਦਾ ਜਿਹਾ ਹੋ ਕੇ) ਕੁਝ ਆਦਤ ਜਿਹੀ ਬਣ ਗਈ ਹੋਈ ਹੈ। ਮਾਫ਼ੀ ਮੰਗਦਾ ਹਾਂ

ਹੂਜਾ : (ਬੇ-ਸਬਰੇ ਹੋ ਕੇ ) ਮਾਫ਼ੀ ਮੰਗਣ ਦਾ ਕੀ ਮਤਲਬ? ਛੋਟੀ ਗੱਲ ਲਈ ਮਾਫ਼ੀ ਮੰਗ ਲਈ ਤੇ ਵੱਡੀ ਗੱਲ ਨੂੰ ਡਕਾਰ ਮਾਰ ਕੇ ਹਜ਼ਮ ਕਰ ਗਏ। ਮੈਂ ਪੁੱਛਦਾ ਹਾਂ ਜਦ ਇਹ ਤਿੰਨੇ ਗੱਲਾਂ ਮਨਚੰਦੇ ਦੇ ਹੱਕ

ਵਿਚ ਨੇ ਤਾਂ ਅਸੀਂ ਉਸ ਨਾਲ ਬੇਇਨਸਾਫੀ ਕਿਉਂ ਕਰੀਏ। ਇਹ ਮੈਂ ਇਸ ਲਈ ਨਹੀਂ ਕਹਿ ਰਿਹਾ ਕਿ ਮੈਨੂੰ ਉਹਦੀ ਕੋਈ ਸਿਫ਼ਾਰਸ਼ ਆਈ ਹੈ ਜਾਂ ਕਿਸੇ ਨੇ ਆ ਕੇ ਉਹਦੇ ਲਈ ਮੈਨੂੰ ਕਿਹਾ ਹੈ।

ਰਾਮ ਪਰਸ਼ਾਦ : ਮੈਂ ਜਾਣਦਾ ਹਾਂ, ਜੀ।

ਹੂਜਾ : ਮੈਂ ਤਾਂ ਸਗੋਂ ਉਹਦੀ ਸ਼ਕਲ ਤਕ ਨਹੀਂ ਵੇਖੀ। ਪਰ ਉਹਦਾ ਕੰਮ ਮੈਨੂੰ ਜ਼ਰੂਰ ਪਸੰਦ ਹੈ। ਫਾਈਲਾਂ ਤੇ ਜੋ ਕੁਝ ਲਿਖਿਆ ਜਾਂਦਾ ਹੈ, ਉਸ ਤੋਂ ਉਹ ਬੜਾ ਸਮਝਦਾਰ ਤੇ ਦਾਨਾਂ ਆਦਮੀ ਦਿਸਦਾ ਹੈ।

ਰਾਮ ਪਰਸ਼ਾਦ : (ਇੰਨਾ ਚਿਰ ਦਬੇ ਰਹਿਣ ਦੇ ਬਾਅਦ ਕੁਝ ਵਿਸ਼ਵਾਸ ਨਾਲ) ਇਹ ਸਭ ਠੀਕ ਹੈ ਹਜ਼ੂਰ। ਮੈਂ ਵੀ ਆਪਣੀ ਪੁਜ਼ੀਸ਼ਨ ਸਾਫ਼ ਕਰ ਦੇਵਾਂ ਆਪ ਅੱਗੇ। ਮੈਂ ਤੇ ਮਨਚੰਦਾ ਅੱਜ ਤੋਂ ਨਹੀਂ, ਪਿਛਲੇ 25 ਸਾਲਾਂ ਤੋਂ ਗਵਾਂਢੀ ਹਾਂ। ਉਮਰੋਂ ਉਹ ਮੇਰੇ ਕੋਲੋਂ ਛੇ ਸਾਲ ਵੱਡਾ ਹੈ, ਪਰ ਭਰਤੀ ਇਸ ਦਫਤਰ ਵਿਚ ਅਸੀਂ ਇਕੱਠੇ ਹੋਏ ਸਾਂ। ਉਹ ਮੈਟਰਿਕ ਸੀ, ਮੈਂ ਗ੍ਰੈਜੂਏਟ ਸਾਂ। ਇਸ ਲਈ ਉਹ ਤਰੱਕੀ ਨਾ ਪਾ ਸਕਿਆ ਤੇ ਮੈਂ ਸੁਪਰਿੰਟੈਂਡੈਂਟ ਬਣ ਗਿਆ।

ਹੂਜਾ : ਹੁਣ ਜਦੋਂ ਉਹਨੂੰ ਤਰੱਕੀ ਮਿਲਣ ਲਗੀ ਹੈ ਤਾਂ ਤੁਹਾਨੂੰ ਉਸ ਦੇ ਰਾਹ ਵਿਚ ਰੋੜਾ ਨਹੀਂ ਬਣਨਾ ਚਾਹੀਦਾ।

ਰਾਮ ਪਰਸ਼ਾਦ : ਮੈਨੂੰ ਤਾਂ ਸਗੋਂ ਖੁਸ਼ੀ ਹੋਵੇਗੀ, ਪਰ ਜੇ ਗੱਲ ਬਣ ਵੀ ਸਕੇ, ਤਾਂ.. ....

ਹੂਜਾ : ਬਣ ਕਿਉਂ ਨਹੀਂ ਸਕਦੀ ? ਤੁਸੀਂ ਉਸ ਦੇ ਨਾਂ ਦੀ ਤਜ਼ਵੀਜ਼ ਲਿਖ ਕੇ ਲੈ ਆਵੋ, ਮੈਂ ਫ਼ੌਰਨ ਦਸਤਖ਼ਤ ਕਰ ਦੇਵਾਂਗਾ।

ਰਾਮ ਪਰਸ਼ਾਦ : ਸਾਰੇ ਦਫ਼ਤਰ ਵਾਲੇ ਕਹਿਣਗੇ ਕਿ ਰਾਮ ਪਰਸ਼ਾਦ ਮਨਚੰਦੇ ਦਾ ਗਵਾਂਢੀ ਸੀ, ਨਾਲੇ ਦੋਸਤ ਸੀ, ਇਸ ਲਈ ਰਾਮ ਸਰੂਪ ਦਾ ਹੱਕ ਮਾਰ ਕੇ ਇਸ ਨੇ ਮਨਚੰਦੇ ਨੂੰ ਬਣਵਾ ਦਿਤਾ ਹੈ।

ਹੂਜਾ : (ਜ਼ਰਾ ਤੇਜ਼ੀ ਨਾਲ) ਹੱਕ ਮਾਰ ਕੇ ਕਿਸ ਤਰ੍ਹਾਂ ? ਹੱਕ ਮਨਚੰਦੇ ਦਾ ਹੈ, ਰਾਮ ਸਰੂਪ ਦਾ ਥੋੜਾ ਹੈ!

ਰਾਮ ਪਰਸ਼ਾਦ : ਜਨਾਬ, ਇਸ ਦਫ਼ਤਰ ਦਾ ਹਮੇਸ਼ਾ ਇਹੋ ਦਸਤੂਰ ਰਿਹਾ ਹੈ।

ਹੂਜਾ : ਇਸ ਦਫ਼ਤਰ ਦਾ ਹੀ ਹੋਣਾ ਹੈ, ਹੋਰ ਤਾਂ ਕਿਧਰੇ ਨਹੀਂ। ਮੈਂ ਕਈ ਜ਼ਿਲ੍ਹਿਆਂ ਵਿਚ ਰਿਹਾ ਹਾਂ--ਗੁੜਗਾਓਂ ਰਿਹਾ ਹਾਂ, ਗੁਰਦਾਸਪੁਰ ਰਿਹਾ ਹਾਂ। ਹੋਰ ਤਾਂ ਕਿਧਰੇ ਇਹ ਦਸਤੂਰ ਨਹੀਂ ਵੇਖਿਆ।

ਰਾਮ ਪਰਸ਼ਾਦ : ਪਹਿਲਾਂ ਇਥੇ ਵੀ ਨਹੀਂ ਸੀ ਹੁੰਦਾ। ਇਹ ਆਪ ਦੇ ਸਹੁਰਾ ਜੀ ਨੇ ਸ਼ੁਰੂ ਕੀਤਾ ਸੀ। ਰਾਏ ਬਹਾਦਰ ਸਾਹਿਬ ਜਿਥੇ ਜਿਥੇ ਵੀ ਰਹੇ ਨੇ, ਉਨ੍ਹਾਂ ਨੇ ਇਹੋ ਦਸਤੂਰ ਲਾਗੂ ਕੀਤਾ। ਮੇਰੀ ਤਰੱਕੀ ਵੀ ਏਸ ਹਿਸਾਬ ਮੁਤਾਬਿਕ ਹੋਈ ਸੀ।

ਹੂਜਾ : (ਕੁਝ ਮੁਸਕਰਾ ਕੇ) ਕਿਧਰੇ ਤੁਹਾਨੂੰ ਸੁਪਰਿੰਟੈਂਡੈਂਟ ਬਣਾਨ ਦੀ ਖ਼ਾਤਰ ਤਾਂ ਰਾਏ ਬਹਾਦਰ ਸਾਹਿਬ ਨੇ ਇਹ ਰਿਵਾਜ਼ ਸ਼ੁਰੂ ਨਹੀਂ ਸੀ ਕੀਤਾ?

ਰਾਮ ਪਰਸ਼ਾਦ : (ਜ਼ਰਾ ਝੇਂਪ ਕੇ) ਰਾਮ ਰਾਮ ਕਰੋ ਜੀ। ਮੇਰੇ ਤੋਂ ਪਹਿਲਾਂ ਵਰਮੇ ਨੂੰ ਫ਼ਾਇਦਾ ਹੋਇਆ ਸੀ, ਉਹ ਛੇਤੀ ਹੀ ਸੁਪਰਿੰਟੈਂਡੈਂਟ ਬਣ ਗਿਆ ਹੀ। ਫੇਰ ਮੇਰੀ ਵਾਰੀ ਆਈ।

ਹੂਜਾ : (ਰਾਮ ਪਰਸ਼ਾਦ ਦੀ ਘਬਰਾਹਟ ਦਾ ਸਵਾਦ ਲੈਂਦੇ ਹੋਏ) ਮੇਰਾ ਖ਼ਿਆਲ ਹੈ ਤੁਹਾਨੂੰ ਸਾਹਮਣੇ ਰੱਖ ਕੇ ਹੀ ਰਾਏ ਬਹਾਦਰ ਸਾਹਿਬ ਨੇ ਇਹ ਰਿਵਾਜ ਬਦਲਿਆ ਹੋਣਾ ਹੈ !

ਰਾਮ ਪਰਸ਼ਾਦ : ਬਿਲਕੁਲ ਨਹੀਂ ਜਨਾਬ। ਮੈਂ ਤਾ ਉਸ ਵੇਲੇ ਬਹੁਤ ਜੂਨੀਅਰ ਸਾਂ। ਤੁਸੀਂ ਬੇਸ਼ਕ ਬੀਬੀ ਜੀ ਕੋਲੋਂ ਪੁੱਛ ਕੇ ਵੇਖ ਲਵੋ।

ਹੂਜਾ : (ਹਾਲੀ ਵੀ ਮੁਸਕਰਾਂਦੇ ਹੋਏ) ਪੁੱਛਣਾ ਹੀ ਪੈਣਾ ਹੈ।

ਰਾਮ ਪਰਸ਼ਾਦ : ਤੁਸੀ ਬੇਸ਼ਕ ਪੁੱਛ ਲਵੋ ਜੀ।

ਹੂਜਾ : (ਅਚਾਨਕ ਗੰਭੀਰ ਹੁੰਦੇ ਹੋਏ) ਜੇ ਅਸੀਂ ਇਹ ਤਰੀਕਾ ਬਦਲ ਦੇਈਏ ਤਾਂ ਫੇਰ ਕੀ ਹੋਵੇਗਾ ?

ਰਾਮ ਪਰਸ਼ਾਦ : (ਘਬਰਾਹਟ ਨਾਲ) ਬੜਾ ਨੁਕਸਾਨ ਹੋਵੇਗਾ ਜੀ।

ਹੂਜਾ : ਨੁਕਸਾਨ ਕਿਸ ਤਰ੍ਹਾਂ ?

ਰਾਮ ਪਰਸ਼ਾਦ : ਜੇ ਤਰੱਕੀ ਇਸ ਵੇਲੇ ਮਨਚੰਦੇ ਨੂੰ ਮਿਲ ਜਾਵੇ, ਤਾਂ ਦੋ ਸਾਲਾ ਬਾਅਦ ਰਾਮ ਸਰੂਪ ਦੀ ਵਾਰੀ ਨਹੀਂ ਆਵੇਗੀ। ਉਸ ਵੇਲੇ ਉਹਦੇ ਆਪਣੇ ਦੋ ਸਾਲ ਬਾਕੀ ਰਹਿੰਦੇ ਹੋਣਗੇ।

ਹੂਜਾ : (ਰਾਮ ਪਰਸ਼ਾਦ ਨੂੰ ਡੂੰਘੀਆ ਨਜਰਾਂ ਨਾਲ ਤੱਕਦੇ ਹੋਏ) ਹੁਣ ਮੈਂ ਸਮਝ ਗਿਆ ਹਾਂ। ਅਸਲ ਵਿਚ ਤੁਸੀ ਇਹ ਚਾਹੁੰਦੇ ਹੋ ਕਿ ਰਾਮ ਸਰੂਪ ਦੀ ਤਰੱਕੀ ਕਿਸੇ ਤਰ੍ਹਾ ਨਾ ਖੁੰਝੇ, ਮਨਚੰਦੇ ਦੀ ਭਾਵੇਂ ਖੁੰਝ ਜਾਵੇ। (ਗੁੱਸੇ ਨਾਲ ਕੁਰਸੀ ਤੋਂ ਉਠ ਕੇ) ਮੈਂ ਇਹ ਹਨੇਰਗਰਦੀ ਨਹੀਂ ਹੋਣ ਦੇਵਾਂਗਾ। ਹੱਕ ਮਨਚੰਦੇ ਦਾ ਤੇ ਮਿਲੇ ਰਾਮ ਸਰੂਪ ਨੂੰ! ਵੇਖ ਲਈ ਹੈ ਮੈਂ ਮਨਚੰਦੇ ਨਾਲ ਤੁਹਾਡੀ ਦੋਸਤੀ। ਕਹਿੰਦੇ ਨੇ ਪਿਛਲੇ 25 ਸਾਲਾ ਦੇ ਗਵਾਢੀ ਹਾ।

ਰਾਮ ਪਰਸ਼ਾਦ : ਗ਼ਲਤੀ ਲਗ ਰਹੀ ਹੈ ਜਨਾਬ, ਆਪ ਨੂੰ। ਮੈਂ ਬਿਲਕੁਲ ਕਿਸੇ ਦਾ ਲਿਹਾਜ਼ ਨਹੀਂ ਕਰ ਰਿਹਾ। ਮੈਂ ਤਾਂ ਸਿਰਫ਼ ਪੁਰਾਣੇ ਦਸਤੂਰ ਮੁਤਾਬਿਕ ਚਲਣਾ ਚਾਹੁੰਦਾ ਹਾਂ।

ਹੂਜਾ : (ਪਹਿਲਾ ਵਾਂਗ ਗੁੱਸੇ ਵਿੱਚ ਹੀ) ਰਹਿਣ ਦੇਵੋ ਬਹੁਤੀਆਂ ਸਫ਼ਾਈਆਂ। ਕੱਲ੍ਹ ਸ਼ਾਮ ਦੀਆਂ ਮੈਂ ਇਹ ਗੱਲਾਂ ਸੁਣ ਰਿਹਾ ਹਾਂ। ਸਾਡੇ ਦਫ਼ਤਰ ਇਹ ਰਿਵਾਜ਼ ਹੈ, ਫ਼ਲਾਣਾ ਜੂਨੀਅਰ ਫ਼ਲਾਣਾ ਸੀਨੀਅਰ ਹੈ, ਉਸ ਦੇ ਦੋ ਸਾਲ ਰਹਿ ਗਏ ਨੇ, ਉਸ ਦੇ ਚਾਰ ਸਾਲ ਰਹਿ ਗਏ ਨੇ। ਕੀ ਚੱਕਰ ਚੱਲ ਰਿਹਾ ਹੈ ਇਸ ਦਫ਼ਤਰ ਵਿਚ। ਹਨੇਰਗਰਦੀ ਹੈ ਜਾਂ ਨਾਦਰ ਸ਼ਾਹੀ ਹੈ।

ਰਾਮ ਪਰਸ਼ਾਦ : (ਜ਼ਰਾ ਸਹਿਮ ਕੇ) ਹਜ਼ੂਰ, ਗ਼ਲਤ-ਫ਼ਹਿਮੀ ਹੋ ਗਈ ਹੈ ਆਪ ਨੂੰ।

ਮੇਰਾ ਮਤਲਬ ਇਹ ਬਿਲਕੁਲ ਨਹੀਂ ਸੀ।

ਹੂਜਾ : ਬਿਲਕੁਲ ਨਹੀਂ, ਬਿਲਕੁਲ ਨਹੀਂ, ਦਾ ਕੀ ਮਤਲਬ ? ਕੱਲ੍ਹ ਸ਼ਾਮ ਦਾ ਇਸ ਮਸਲੇ ਨੇ ਪਰੇਸ਼ਾਨ ਕਰ ਰਖਿਆ ਹੈ ਮੈਨੂੰ। ਤੁਸੀਂ ਹੁਣ ਸੌ ਦਲੀਲਾਂ ਦੇਂਦੇ ਫਿਰੋ, ਮੈਨੂੰ ਪਤਾ ਲੱਗ ਗਿਆ ਹੈ ਕਿ ਵਿਚਲੀ ਗੱਲ ਕੀ ਹੈ।

ਰਾਮ ਪਰਸ਼ਾਦ : (ਪਹਿਲਾਂ ਨਾਲੋਂ ਜ਼ਰਾ ਜ਼ਿਆਦਾ ਵਿਸ਼ਵਾਸ਼ ਨਾਲ) ਹਜ਼ੂਰ, ਤੁਹਾਡਾ ਖ਼ਿਆਲ ਹੈ ਕਿ ਰਾਮ ਸਰੂਪ ਮੇਰਾ ਦੋਸਤ ਹੈ, ਇਸ ਲਈ ਮੈਂ ਉਹਦੀ ਰਿਆਇਤ ਕਰ ਰਿਹਾ ਹਾਂ?

ਹੂਜਾ : (ਬੜੇ ਜ਼ੋਰ ਨਾਲ) ਬਿਲਕੁਲ ਇਹੋ ਗੱਲ ਹੈ। ਹੋਰ ਸਭ ਬਹਾਨੇ ਨੇ। ਇਕ ਗੱਲ ਨੂੰ ਸਾਬਤ ਕਰਨ ਲਈ ਦਲੀਲਾਂ ਨੇ।

ਰਾਮ ਪਰਸ਼ਾਦ : (ਪੂਰੇ ਵਿਸ਼ਵਾਸ ਨਾਲ) ਜਨਾਬ, ਆਪ ਦਾ ਇਹ ਖ਼ਿਆਲ ਠੀਕ ਹੁੰਦਾ ਜੇਕਰ ਮੈਂ ਇਸ ਤਜਵੀਜ਼ ਨਾਲ ਦਫ਼ਤਰ ਦਾ ਦਸਤੂਰ ਤੋੜ ਰਿਹਾ ਹੁੰਦਾ। ਮੈਂ ਤਾਂ.....।

ਹੂਜਾ : ਹੁਣ ਜਦੋਂ ਦਫ਼ਤਰ ਦਾ ਦਸਤੂਰ ਮੈਂ ਤੋੜਨਾ ਚਾਹੁੰਦਾ ਹਾਂ ਤਾਂ ਤੁਸੀਂ ਉਸ ਦੇ ਰਸਤੇ ਵਿਚ ਰੁਕਾਵਟਾਂ ਪਾਂਦੇ ਹੋ ਤੇ ਉਹ ਇਸ ਲਈ ਕਿ ਇਸ ਤਰ੍ਹਾਂ ਕਰਨ ਨਾਲ ਤੁਹਾਡੇ ਦੋਸਤ ਰਾਮ ਸਰੂਪ ਦਾ ਨੁਕਸਾਨ ਹੁੰਦਾ ਹੈ।

ਰਾਮ ਪਰਸ਼ਾਦ : ਮਾਲਕ ਹੋ ਜਨਾਬ। ਜਿਵੇਂ ਤੁਸੀਂ ਸਮਝ ਲਵੋ, ਮੈਂ ਕੁਝ ਨਹੀਂ ਕਰ ਸਕਦਾ। ਪਰ ਇੰਨਾ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾ ਕਿ ਆਪ ਨੂੰ ਬੜੀ ਭਾਰੀ ਗ਼ਲਤ-ਫ਼ਹਿਮੀ ਹੋਈ ਹੈ।

ਹੂਜਾ : ਮੈਨੂੰ ਗ਼ਲਤ-ਫ਼ਹਿਮੀ ਕੋਈ ਨਹੀਂ। ਸਗੋਂ ਮੇਰੀ ਗ਼ਲਤ-ਫ਼ਹਿਮੀ ਦੂਰ ਹੋ ਗਈ ਹੈ।

ਰਾਮ ਪਰਸ਼ਾਦ : (ਹੌਲੀ ਜਿਹੀ) ਦੂਰ ਹੋ ਗਈ ਹੈ !

ਹੂਜਾ : (ਇਸ ਅਹਿਸਾਸ ਨਾਲ ਕਿ ਰਾਮ ਪਰਸ਼ਾਦ ਹੁਣ ਉਹਦੇ ਰਹਿਮ ਉਪਰ ਹੈ) ਅੱਗੇ ਤੁਸੀਂ ਜੋ ਕੁਝ ਲਿਖ ਕੇ ਲਿਆਂਦੇ ਸੀ, ਮੈਂ ਬਿਨ੍ਹਾ ਵੇਖੇ ਚਾਖੇ ਉਸ ਉਪਰ ਦਸਤਖਤ ਕਰ ਦੇਂਦਾ ਸੀ। ਤੇ ਉਹ ਇਹ ਸਮਝ ਕੇ ਕਿ ਤੁਸੀਂ ਜੋ ਲਿਖਿਆ ਹੋਣਾ ਹੈ ਠੀਕ ਹੀ ਹੋਣਾ ਹੈ। ਪਰ ਹੁਣ ਮੈਨੂੰ ਪਤਾ ਲੱਗ ਗਿਆ ਹੈ ਕਿ ਮੈਨੂੰ ਇਸ ਤਰ੍ਹਾਂ ਨਹੀਂ ਸੀ ਕਰਨਾ ਚਾਹੀਦਾ।

ਇਸ ਵੇਲੇ ਬਾਹਰੋਂ ਚਿੱਕ ਚੁੱਕ ਕੇ ਹੂਜੇ ਦੀ ਪਤਨੀ, ਸੁਸ਼ਮਾ ਦਾਖ਼ਲ ਹੁੰਦੀ ਹੈ। 26-27 ਸਾਲਾਂ ਦੀ ਸੁੰਦਰ ਸਜੀ ਸਜਾਈ, ਆਪਣੀ ਸਾੜ੍ਹੀ ਵਿਚ ਬੜੀ ਪਿਆਰੀ ਦਿੱਸ ਰਹੀ ਹੈ। ਉਹਦੇ ਚਿਹਰੇ ਤੋਂ ਬਚਪਨੇ ਦਾ ਤੇ ਲਾਡਾਂ ਨਾਲ ਵਿਗੜੇ ਹੋਏ ਹੋਣ ਦਾ ਪ੍ਰਭਾਵ ਪੈਂਦਾ ਹੈ। ਸਗੋਂ ਉਹਦਾ ਪਹਿਲਾ ਫ਼ਿਕਰਾ ਹੀ ਏਸ

ਪ੍ਰਭਾਵ ਨੂੰ ਪੱਕਿਆਂ ਕਰਦਾ ਹੈ।]

ਸੁਸ਼ਮਾ : ਹੈਲੋ, ਡਾਰਲਿੰਗ। ਚੰਗਾ ਹੈ ਤੁਸੀਂ ਅਗੇ ਹੀ ਤਿਆਰ ਖੜੇ ਹੋ। (ਬੜੇ ਨਖ਼ਰੇ ਨਾਲ) ਬਸ ਅੱਧੇ ਘੰਟੇ ਲਈ ਮੇਰੇ ਨਾਲ ਕਲੱਬ ਤਕ ਚਲੋ, ਸਿਰਫ਼ ਅੱਧੇ ਘੰਟੇ ਲਈ (ਹੂਜੇ ਦੀਆਂ ਅੱਖਾ ਵਿਚ ਕੋਈ ਚਮਕ ਨਾ ਵੇਖ ਕੇ) ਪ੍ਰਾਮਿਸ ਇਸ ਤੋਂ ਵਧ ਨਹੀਂ ਲਵਾਂਗੇ।

ਹੂਜਾ : ਨਹੀਂ ਡੀਅਰ, ਮੈਂ ਇਥੋਂ ਅੱਧੇ ਘੰਟੇ ਲਈ ਵੀ ਨਹੀਂ ਜਾ ਸਕਦਾ। ਮੈਨੂੰ ਇਕ ਦੋ ਬੜੇ ਜ਼ਰੂਰੀ ਕੰਮ ਨੇ।

ਰਾਮ ਪਰਸ਼ਾਦ (ਸੁਸ਼ਮਾ ਦਾ ਆਪਣੇ ਵਲ ਧਿਆਨ ਖਿਚਦੇ ਹੋਏ) ਨਮਸਤੇ, ਬੀਬੀ ਜੀ !

ਸੁਸ਼ਮਾ (ਆਪਣੇ ਪਤੀ ਵਲੋਂ ਧਿਆਨ ਜਰਾ ਕੁ ਖਿਚਦੇ ਹੋਏ) ਨਮਸਤੇ। ਉਹ ਬਾਬੂ ਜੀ। ਕੀ ਹਾਲ ਹੈ ਤੁਹਾਡਾ?

ਰਾਮ ਪਰਸ਼ਾਦ (ਬੜੀ ਨਿਰਮਾਣਤਾ ਨਾਲ) ਮਿਹਰਬਾਨੀ ਆਪ ਜੀ ਦੀ।

ਸੁਸਮਾ (ਮੁੜ ਪਹਿਲੇ ਵਾਲੇ ਲਹਿਜੇ ਨਾਲ) ਤੁਹਾਨੂੰ ਹਰ ਵੇਲੇ ਕੰਮ ਹੀ ਪਏ ਰਹਿੰਦੇ ਨੇ। ਭਲਾ ਅੱਧਾ ਘੰਟਾ ਨਹੀਂ ਕੱਢ ਸਕਦੇ ਵਿਚੋਂ।

ਹੂਜਾ ਗੱਲ ਅੱਧੇ ਘੰਟੇ ਦੀ ਨਹੀਂ, ਗੱਲ ਐਟੀਚੂਡ ਦੀ ਹੈ। ਤੇਰੇ ਕੋਲ ਕੰਮ ਕੋਈ ਨਹੀਂ ਤੇ ਮੇਰਾ ਕੰਮ ਇੰਨਾ ਹੈ ਕਿ ਮੁਕਦਾ ਹੀ ਨਹੀਂ। ਪਰ ਇਹ ਦੱਸ ਇਹ ਕਿਹੜਾ ਵੇਲਾ ਹੈ ਕਲੱਬ ਜਾਣ ਦਾ? ਸਾਮ ਨੂੰ ਇਕੱਠੇ ਚਲਾਗੇ।

ਸੁਸ਼ਮਾ ਮੈਂ ਮਿਸਿਜ਼ ਸ੍ਰੀ ਨਿਗੇਸ਼ ਨੂੰ ਬੁਲਾਇਆ ਹੈ ਉਥੇ। ਚੰਗਾ ਸੀ ਤੁਸੀਂ ਵੀ ਨਾਲ ਹੁੰਦੇ । ਇਕ ਦੋ ਗੱਲਾ ਦੀ ਸਲਾਹ ਕਰਨੀ ਸੀ।

ਹੂਜਾ (ਰਾਮ ਪਰਸ਼ਾਦ ਨੂੰ) ਚੰਗਾ, ਮੈ ਤੁਹਾਨੂੰ ਠਹਿਰ ਕੇ ਬੁਲਾ ਲਵਾਗਾ। ਤੁਸੀਂ ਇੰਨਾ ਚਿਰ ਆਪਣੀ ਤਜਵੀਜ਼ ਨਵੇਂ ਸਿਰ ਤੋਂ ਲਿਖੋ।

ਰਾਮ ਪਰਸ਼ਾਦ (ਮਾੜਾ ਮਾੜਾ ਝਕਦੇ ਹੋਏ) ਜੇ ਤੁਸੀਂ ਮਨਚੰਦੇ ਨੂੰ ਹੀ ਹੈੱਡ ਕਲਰਕ ਬਣਾਣਾ ਹੋਵੇ, ਤਾ ਚੰਗਾ ਰੁਹੇਗਾ ਜੇ ਤੁਸੀਂ ਆਪਣੇ ਹੱਥਾਂ ਨਾਲ ਹੀ ਇਹ ਹੁਕਮ ਕੱਢ ਦੇਵੋ !

ਹੂਜਾ (ਉਸ ਦੀ ਬਹਿਸ ਨੂੰ ਪਸੰਦ ਨਾ ਕਰਦੇ ਹੋਏ) ਨਹੀਂ, ਇਹ ਤਜਵੀਜ਼ ਤੁਹਾਡੇ ਵੱਲੋਂ ਹੀ ਆਉਣੀ ਚਾਹੀਦੀ ਹੈ।

ਰਾਮ ਪਰਸ਼ਾਦ (ਡਰ ਕੇ ਵੀ ਪਰ ਕਹਿਣ ਦੀ ਨੀਅਤ ਨਾਲ ਵੀ) ਜੇ ਮਾਫ਼ ਕਰ ਸਕੋ ਤਾਂ...

ਹੂਜਾ (ਆਪਣੇ ਗ਼ੁੱਸੇ ਨੂੰ ਰੋਕਦੇ ਹੋਏ ਤੇ ਨਾਲ ਹੀ ਮੇਜ਼ ਤੇ ਪਏ ਕਾਗਜ਼ ਚੁਕ ਕੇ ਫੜਾਂਦੇ ਹੋਏ) ਇਹ ਤਜਵੀਜ਼ ਕਰਨਾ ਤੁਹਾਡੇ ਲਈ ਚੰਗਾ ਹੋਵੇਗਾ। ਰੀਕਾਰਡ ਤੇ ਇਹ ਗੱਲ ਨਹੀਂ ਹੋਣੀ ਚਾਹੀਦੀ ਕਿ ਮੈਂ ਤੁਹਾਡੀ ਤਜ਼ਵੀਜ਼ ਰੱਦ ਕੀਤੀ ਸੀ।

ਰਾਮ ਪਰਸ਼ਾਦ (ਕਾਗ਼ਜ਼ ਚੁਕਦਾ ਹੋਇਆ) ਨਮਸਤੇ ਬੀਬੀ ਜੀ।

ਸੁਸ਼ਮਾ : ਨਮਸਤੇ, ਬਾਬੂ ਜੀ ! ਸਰੋਜਨੀ ਰਾਜ਼ੀ ਖੁਸ਼ੀ ਹੈ ? ਕੋਈ ਚਿੱਠੀ ਚਪੱਠੀ ਆਈ ਹੈ?

ਰਾਮ ਪਰਸ਼ਾਦ : (ਕੁਝ ਹੌਸਲੇ ਨਾਲ) ਹਾਲੀ ਪਰਸੋਂ ਹੀ ਆਈ ਸੀ ਜੀ। ਸਗੋਂ ਮਾਫ਼ ਕਰਨਾ ਮੈਂ ਆਪ ਨੂੰ ਉਸ ਦੀ ਨਮਸਤੇ ਦੇਣੀ ਭੁੱਲ ਗਿਆ।

ਸੁਸ਼ਮਾ : ਮੇਰੀ ਵਲੋਂ ਵੀ ਉਹਨੂੰ ਨਮਸਤੇ ਲਿਖ ਦੇਣੀ।

ਰਾਮ ਪਰਸ਼ਾਦ : (ਬਾਹਰ ਵਲ ਜਾਂਦੇ ਹੋਏ) ਜੁਗ ਜੁਗ ਜੀਵੇ ਬੇਟਾ।

(ਇਹ ਕਹਿੰਦਾ ਕਹਿੰਦਾ ਬਾਹਰ ਵਲ ਚਲਾ ਜਾਂਦਾ ਹੈ।)

ਹੂਜਾ : ਬੜਾ ਮੀਸਣਾ ਹੈ ਇਹ ਆਦਮੀ। ਜ਼ਰਾ ਨਹੀਂ ਪਤਾ ਲਗਣ ਦੇਂਦਾ ਕਿ ਇਹਦੇ ਦਿਲ ਵਿਚ ਕੀ ਹੈ।

ਸੁਸ਼ਮਾ : ਮੈਂ ਤਾਂ ਪਹਿਲੇ ਦਿਨ ਦੀ ਇਹੋ ਕਹਿੰਦੀ ਹਾਂ, ਪਰ ਤੁਸੀਂ ਕਦੇ ਮੰਨਦੇ ਹੀ ਨਹੀਂ।

ਹੂਜਾ : ਮੈਨੂੰ ਨਰੀਂ ਸੀ ਪਤਾ ਕਿ ਇਹ ਇਸ ਤਰ੍ਹਾਂ ਦੀਆਂ ਚਾਲਾਂ ਵੀ ਚਲ ਸਕਦਾ ਹੈ।

ਸੁਸ਼ਮਾ : (ਜ਼ਰਾ ਕੰਨ ਖੜੇ ਕਰਕੇ) ਹੁਣ ਕੀ ਹੈ ?

ਹੂਜਾ : ਕੱਲ੍ਹ ਦੀ ਇਹਨੇ ਮੇਰੀ ਨੀਂਦਰ ਹਰਾਮ ਕਰ ਛਡੀ ਹੋਈ ਹੈ। ਸਾਰੀ ਰਾਤ ਮੈ ਪਾਸੇ ਮਾਰਦਾ ਰਿਹਾ ਹਾਂ ਤੇ ਸੋਚਦਾ ਰਿਹਾ ਹਾਂ ਕਿ ਕੀ ਹੱਲ ਕਢਿਆ ਜਾਵੇ।

ਸੁਸ਼ਮਾ : (ਥੋੜ੍ਹੀ ਚਿਹੀ ਚਿੰਤਾ ਨਾਲ) ਪਰ ਹੋਇਆ ਕੀ ਹੈ ?

ਹੂਜਾ : ਪੁਰੀ, ਸਾਡਾ ਹੈੱਡ ਕਲਰਕ, ਅਗਲੇ ਮਹੀਨੇ ਤੋਂ ਪੈਨਸ਼ਨ ਤੇ ਜਾ ਰਿਹਾ ਹੈ ਇਹਨੇ ਉਸ ਜਗ੍ਹਾ ਲਈ, ਜਿਸ ਦਾ ਹੱਕ ਬਣਦਾ ਹੈ, ਉਹਦਾ ਨਾਂ ਤਾਂ ਤਜਵੀਜ਼ ਨਹੀਂ ਕੀਤਾ, ਸਗੋਂ ਇਕ ਹੋਰ ਆਦਮੀ ਲਈ ਜ਼ੋਰ ਪਾ ਰਿਹਾ ਹੈ।

ਸੁਸ਼ਮਾ : ਫੇਰ ਕੀ ਹੋ ਗਿਆ ? ਤੁਸੀਂ ਉਹਦੀ ਗੱਲ ਨਾ ਮੰਨੋ। ਵਿਚੋਂ ਏਡੀ ਜਿਹੀ ਗੱਲ ਹੈ ਤੇ ਤੁਸੀਂ ਖ਼ਾਹ ਮਖ਼ਾਹ ਘਬਰਾ ਰਹੇ ਹੋ। ਚਲੋ ਛੱਡੋ ਪਰ ਕਾਰ ਵਿਚ ਬੈਠੇ ਬੈਠੇ ਸਾਰੀ ਗੱਲ ਸੋਚ ਲਵਾਂਗੇ। ਵਿਚੋਂ ਆਖ਼ਰ ਕਿਹੜੀ ਆ ਗਈ ਹੈ?

ਹੂਜਾ : (ਸੁਸ਼ਮਾ ਦੀ ਉਹਦੇ ਮਸਲੇ ਨੂੰ ਛੁਟਿਆਉਣ ਦੀ ਕੋਸ਼ਿਸ਼ ਨੂੰ ਪਸੰਦ ਨਾ ਕਰਦੇ ਹੋਏ) ਤੂੰ ਬਸ ਹਰ ਵੇਲੇ ਬਚਪਨ ਦੀਆਂ ਗੱਲਾਂ ਕਰਦੀ ਰਹਿੰਦੀ ਹੈਂ। ਭਲਾ ਕਲੱਬ ਇਸ ਵੇਲੇ ਜਾ ਕੇ ਮੈਂ ਕੀ ਲੈਣਾ ਹੈ?

ਸੁਸ਼ਮਾ : ਮੈਂ ਜੁ ਕਹਿ ਰਹੀ ਹਾਂ। ਇਹ ਕੋਈ ਦਲੀਲ ਹੀ ਨਹੀਂ ?

ਹੂਜਾ : ਪਰ ਉਥੇ ਜਾ ਕੇ ਕਰਨਾ ਕੀ ਹੈ ? ਏਥੇ ਵੇਖ ਫ਼ਾਈਲਾਂ ਦੇ ਕਿਡੇ ਢੇਰ ਢੇਰ ਲਗੇ ਪਏ ਨੇ। ਕਈ ਕੰਮ ਕਰਨੇ ਨੇ, ਹੁਣੇ ਫੇਰ ਮੁਲਾਕਾਤਾਂ ਦਾ ਸਿਲਸਿਲਾ ਸ਼ੁਰੂ ਹੋ ਜਾਏਗਾ।

ਸੁਸ਼ਮਾ : (ਲਾਡ ਨਾਲ) ਨਹੀਂ ਡਾਰਲਿੰਗ। ਤੁਸੀਂ ਮੇਰੇ ਨਾਲ ਜ਼ਰੂਰ ਚਲੋ।

ਹੂਜਾ : ਪਰ ਮੈਂ ਕਰਾਂਗਾ ਕੀ? ਤੂੰ ਮਿਸਿਜ਼ ਸ੍ਰੀ ਨਿਗੇਸ਼ ਨਾਲ ਗੱਲਾਂ ਕਰੇਂਗੀ ਤੇ ਮੈਂ ਕੀ ਕਰਾਂਗਾ ?

ਸੁਸ਼ਮਾ : ਤੁਹਾਡੀ ਬੜੀ ਸਖ਼ਤ ਲੋੜ ਏ ਉਥੇ, ਤੁਹਾਡੇ ਬਿਨਾਂ ਗੱਲ ਨਹੀਂ ਬਣਨੀ।

ਹੂਜਾ : (ਸੁਸ਼ਮਾ ਦੇ ਬਚਪਨੇ ਤੇ ਖਿੱਝਦੇ ਹੋਏ, ਪਰ ਨਾਲ ਹੀ ਖਿਝ ਨੂੰ ਰੋਕਦੇ ਹੋਏ) ਮੈਨੂੰ ਸਮਝ ਨਹੀਂ ਆਈ ਮੇਰੀ ਉਥੇ ਲੋੜ ਕੀ ਹੈ।

ਸੁਸ਼ਮਾ : ਗੱਲ ਇਹ ਹੈ ਕਿ ਮੈਂ ਤੇ ਮਿਸਿਜ਼ ਸ੍ਰੀ ਨਿਗੇਸ਼ ਰਲ ਕੇ ਕਲੱਬ ਵਿਚ Ladies' Fair ਕਰਨਾ ਚਾਹੁੰਦੀਆਂ ਹਾ। ਉਸ ਵਿਚ ਸਾਨੂੰ ਤੁਹਾਡੀ ਮਦਦ ਦੀ ਲੋੜ ਹੈ।

ਹੂਜਾ : (ਜਾਣ ਦੀ ਮੁਸੀਬਤ ਟਲਦੀ ਹੋਈ ਵੇਖ ਕੇ) ਜਿਹੜੀ ਮਦਦ ਕਹੋਗੇ ਮਿਲ ਜਾਵੇਗੀ। ਇਹ ਵੀ ਭਲਾ ਪੁੱਛਣ ਦੀ ਗੱਲ ਹੈ।

ਸੁਸ਼ਮਾ ਪੁੱਛਣ ਦੀ ਗੱਲ ਹੈ ਤਾਂ ਹੀ ਤਾ ਤੁਹਾਨੂੰ ਨਾਲ ਜਾਣ ਲਈ ਕਹਿ ਰਹੀ ਹਾਂ। ਐਵੇਂ ਭਲਾ ਕੀ ਲੋੜ ਸੀ ਤੁਹਾਨੂੰ ਤੰਗ ਕਰਨ ਦੀ। (ਜ਼ਰਾ ਵਿਗੜ ਕੇ) ਤੁਸੀਂ ਮੈਨੂੰ ਕੀ ਸਮਝਿਆ ਹੈ?

ਹੂਜਾ . (ਸ਼ਰਾਰਤ ਨਾਲ) ਸਵਾਦ ਜੋ ਪੂਰਾ ਕਰਨਾ ਹੋਇਆ।

ਸੁਸ਼ਮਾ · (ਹੋਰ ਵਿਗੜਦੇ ਹੋਏ) ਫੇਰ ਉਹੋ ਗੱਲ। ਮੈ ਚਲੀ ਜਾਦੀ ਹਾਂ ਜੇ ਤੁਹਾਨੂੰ ਮੇਰਾ ਆਉਣਾ ਏਨਾ ਹੀ ਬੁਰਾ ਲਗਿਆ ਹੈ।

ਹੂਜਾ (ਆਪਣਾ ਲਹਿਜਾ ਬਦਲਦੇ ਹੋਏ) ਬਸ ਝੱਟ ਰੁੱਸ ਜਾਂਦੀ ਹੈ, ਬੱਚਿਆ ਵਾਗ। ਅੱਛਾ ਦੱਸ, ਮੁਸੀਬਤ ਕੀ ਪੈ ਗਈ ਹੈ ਉਥੇ ?

ਸੁਸ਼ਮਾ . (ਕੁੱਝ ਰੁੱਸੀ ਰੁੱਸੀ ਹੋਈ) ਮੁਸੀਬਤ ਕੋਈ ਨਹੀਂ ਪਈ। ਜੇ ਚਜ ਨਾਲ ਗੱਲ ਕਰਨੀ ਹੈ ਤਾਂ ਕਰੋ, ਨਹੀ ਤਾਂ ਮੈ ਚਲੀ ਜਾਂਦੀ ਹਾ।

ਹੂਜਾ (ਸੁਸ਼ਮਾ ਨੂੰ ਬਾਂਹ ਤੇ ਫੜਦੇ ਹੋਏ) ਚਲ ਬੈਠ ਇਸ ਕੁਰਸੀ ਤੇ ਦੱਸ ਮੈਨੂੰ ਕੀ ਗੱਲ ਹੈ।

ਸੁਸ਼ਮਾ (ਬੈਠਣ ਦੀ ਨਾਂਹ ਕਰਦੇ ਹੋਏ) ਤੁਸੀਂ ਮੈਨੂੰ ਦੱਸੋ ਕਿ ਕੀ ਕਲੱਬ ਤਕ ਚਲ ਨਹੀਂ ਸਕਦੇ ਮੇਰੇ ਨਾਲ ?

ਹੂਜਾ (ਪੱਕੀ ਤਰ੍ਹਾ) ਨਹੀਂ।

ਸੁਸ਼ਮਾ : (ਕੁਝ ਚੁੱਪ ਦੇ ਬਾਅਦ ਜਿਵੇਂ ਮਨ ਵਿਚ ਕੁਝ ਤੋਲ ਰਹੀ ਹੋਵੇ) ਗੱਲ ਇਹ ਹੈ ਕਿ ਮਿਸਿਜ਼ ਪੁਰਾਨਿਕ ਵੀ ਇਕ Ladies' Fair ਕਰਨਾ ਚਾਹੁੰਦੀ ਹੈ। ਪਰ ਮੇਰੀ ਤੇ ਮਿਸਿਜ਼ ਸ੍ਰੀ ਨਿਗੇਸ਼ ਦੀ ਸਲਾਹ ਹੈ ਕਿ ਉਹਦੇ ਤੋਂ ਪਹਿਲਾਂ ਅਸੀਂ ਕਰ ਲਈਏ।

ਹੂਜਾ : (ਬੇਪਰਵਾਹੀ ਨਾਲ) ਕਰ ਲਵੋ, ਕੀ ਹਰਜ ਹੈ ?

ਸੁਸ਼ਮਾ : ਪਰ ਕਿਧਰੇ ਇਹ ਨਾ ਹੋ ਜਾਵੇ ਕਿ ਉਹ Brigade

Headquarters ਦੀ ਮਦਦ ਨਾਲ Fair ਕਰ ਜਾਵੇ ਤੇ ਅਸੀਂ ਮੂੰਹ ਹੀ ਵੇਖਦੀਆਂ ਰਹਿ ਜਾਈਏ।

ਹੂਜਾ : (ਸਾਰੀ ਗੱਲ ਵਲੋਂ ਉਪਰਾਮ ਹੁੰਦੇ ਹੋਏ) ਭੋਲੀਆਂ ਗੱਲਾਂ ਕਰਦੀ ਹੈਂ ਤੂੰ। ਅਸੀਂ ਕਲੱਬ ਦੀ Executive ਵਿਚ ਪਾਸ ਕਰ ਲਵਾਂਗੇ ਕਿ ਮਿਸਿਜ਼ ਹੂਜਾ ਦੀ ਅਰਜ਼ੀ ਪਹਿਲਾਂ ਆਈ ਸੀ, ਇਸ ਲਈ Ladies Fair ਉਹਦੇ ਵਲੋਂ ਹੀ ਹੋਵੇਗਾ। ਬੜੀ ਸੌਖੀ ਜਿਹੀ ਗੱਲ ਹੈ। ਬਸ ਅਰਜ਼ੀ ਅੱਜ ਸ਼ਾਮ ਨੂੰ ਦੇ ਦੇਵੀਂ।

ਸੁਸ਼ਮਾ : ਮਗਰੋਂ ਤੁਸੀਂ ਕਹਿੰਦੇ ਹੋ ਕਿ ਤੁਸੀਂ ਔਰਤਾਂ ਆਪਸ ਵਿਚ ਲਗਦੀਆਂ ਹੋ ਤੇ ਸਾਡੇ ਤੁਅੱਲਕ ਖ਼ਰਾਬ ਕਰਦੀਆਂ ਹੋ।

ਹੂਜਾ : (ਤਸੱਲੀ ਦੇਂਦੇ ਹੋਏ) ਕੋਈ ਨਹੀਂ ਕਹਿੰਦਾ, ਡੀਅਰ।

ਸੁਸ਼ਮਾ : ਨਾਲੇ ਕਹਿੰਦੇ ਹੋ ਕਿ ਸਿਵਲ ਤੇ ਮਿਲਟਰੀ ਦੇ ਤੁਅੱਲਕ ਖ਼ਰਾਬ ਹੁੰਦੇ ਨੇ।

ਹੂਜਾ : (ਸਾਰੀ ਸਮੱਸਿਆ ਨੂੰ ਖ਼ਤਮ ਕਰਨ ਦੀ ਮਰਜ਼ੀ ਨਾਲ) ਕੁਝ ਨਹੀਂ ਹੁੰਦਾ। ਤੂੰ ਜੋ ਮਰਜ਼ੀ ਕਰਨਾ ਹੈ ਕਰ ਲੈ। ਅਸੀਂ ਹਮੇਸ਼ਾ ਵਾਂਗ ਮਗਰੋਂ ਸਾਂਭ ਲਵਾਂਗੇ।

ਸੁਸ਼ਮਾ : ਚੰਗਾ ਫੇਰ ਮੈਂ 'ਕੱਲੀ ਹੀ ਕਲੱਬ ਚਲੀ ਜਾਂਦੀ ਹਾਂ। ਸਾਰੀ ਗੱਲ ਮਿਸਿਜ਼ ਸ੍ਰੀ ਨਿਗੇਸ਼ ਨਾਲ ਪੱਕੀ ਕਰ ਲਵਾਂਗੇ।

ਹੂਜਾ : ਪਰ ਹਾਲੀਂ ਨਹੀਂ ਜਾਣਾ। ਪਹਿਲਾਂ ਮੇਰੀ ਮੁਸ਼ਕਲ ਤਾਂ ਹੱਲ ਕਰਕੇ ਜਾਹ।

ਸੁਸ਼ਮਾ : ਕੀ ?

ਹੂਜਾ : ਕੀ ! ਮੈਂ ਇੰਨੀ ਮੁਸੀਬਤ ਵਿਚ ਫਸਿਆ ਹੋਇਆ ਹਾਂ, ਅੱਗੋਂ ਪੁੱਛਦੀ ਹੈ ਕੀ ?

ਸੁਸ਼ਮਾ : ਦੱਸੋ ਫੇਰ।

ਹੂਜਾ : ਤੈਨੂੰ ਦੱਸਿਆ ਤਾਂ ਹੈ ਕਿ ਬਾਬੂ ਰਾਮ ਪਰਸ਼ਾਦ ਚਲਾਕੀ ਨਾਲ ਹੈੱਡ ਕਲਰਕ ਆਪਣੇ ਇਕ ਦੋਸਤ ਨੂੰ ਲੁਆਣਾ ਚਾਹੁੰਦਾ ਹੈ।

ਸੁਸ਼ਮਾ : (ਭੋਲੇਪਨ ਨਾਲ) ਫੇਰ ਤੁਸੀਂ ਨਾ ਲਾਉ।

ਹੂਜਾ : ਗੱਲ ਇੰਨੀ ਸੌਖੀ ਨਹੀਂ। ਨਾਂਹ ਵੀ ਕਿਸ ਤਰ੍ਹਾਂ ਕਰਾਂ?

ਸੁਸ਼ਮਾ : ਮੈਂ ਤਾਂ ਸਗੋਂ ਤੁਹਾਨੂੰ ਪਹਿਲੇ ਦਿਨ ਦੀ ਹੀ ਕਹਿੰਦੀ ਰਹੀ ਹਾਂ ਕਿ ਰਾਮ ਪਰਸ਼ਾਦ ਦੀ ਹਰ ਗੱਲ ਨਾ ਮੰਨਿਆ ਕਰੋ। ਇਹ ਬੜਾ ਖ਼ਚਰਾ ਆਦਮੀ ਹੈ। ਪਿਤਾ ਜੀ ਵੀ ਇਸ ਉਪਰ ਵਸਾਹ ਕਰਕੇ ਪਛਤਾਂਦੇ ਸਨ।

ਹੂਜਾ : ਲਾਇਆ ਵੀ ਤਾਂ ਉਹਨਾਂ ਹੀ ਸੀ।

ਸੁਸ਼ਮਾ : ਬਿਲਕੁਲ ਆਖ਼ਰ ਜਿਹੇ ਕਰ ਕੇ। ਦੋ ਤਿੰਨ ਮਹੀਨਿਆਂ ਬਾਅਦ ਹੀ

ਬਦਲੀ ਹੋ ਗਈ ਸੀ ਸਾਡੀ।

ਹੂਜਾ : ਹੁਣ ਤੱਕ ਤਾਂ ਮੈਂ ਇਹਦੀ ਹਰ ਗੱਲ ਹੀ ਮੰਨਦਾ ਰਿਹਾ ਹਾ, ਪਰ ਐਤਕੀਂ ਨਾਂਹ ਕਰਨ ਨੂੰ ਜੀ ਕਰਦਾ ਹੈ।

ਸੁਸ਼ਮਾ : ਫੇਰ ਕਰ ਦੇਵੋ। ਲਿਹਾਜ਼ ਕਿਹੜੀ ਗੱਲ ਦਾ ਕਰਨਾ ਹੋਇਆ ? ਮੱਕੀ ਦਾ ਆਟਾ ਲਿਆ ਦਿਤਾ ਜਾਂ ਬਾਸਮਤੀ ਦੇ ਚਾਵਲ ਕਿਧਰੋਂ ਪੈਦਾ ਕਰ ਦਿਤੇ, ਇਨ੍ਹਾਂ ਗੱਲਾ ਨਾਲ ਕਿਸੇ ਦੇ ਵੱਸ ਥੋੜ੍ਹਾ ਹੋ ਜਾਈਦਾ ਹੈ।

ਹੂਜਾ : ਫੇਰ ਤੇਰੇ ਕੋਲ ਆ ਕੇ ਪੋਲੀਆ ਪੋਲੀਆਂ ਗੱਲਾਂ ਕਰੇਗਾ।

ਸੁਸ਼ਮਾ : ਕਰੇਗਾ ਤਾਂ ਕਰੇ ਪਿਆ ਮੈਨੂੰ ਇਹ ਜ਼ਰਾ ਨਹੀਂ ਭਾਉਂਦਾ। ਪਿਤਾ ਜੀ ਦੇ ਵੇਲੇ ਦਾ ਲਗਿਆ ਹੋਇਆ ਹੈ ਫੇਰ, ਇਹਦੀ ਲੜਕੀ, ਸਰੋਜਨੀ ਮੇਰੀ ਕਾਫ਼ੀ ਸਹੇਲੀ ਹੁੰਦੀ ਸੀ, ਪਰ ਇਹਦਾ ਇਹ ਮਤਲਬ ਥੋੜ੍ਹਾ ਹੈ ਕਿ.....

ਹੂਜਾ : ਉਹ ਵੀ ਤਾਂ ਸਾਰਿਆਂ ਨੂੰ ਇਹੋ ਕਹਿੰਦਾ ਹੈ ਕਿ ਸਾਹਿਬ ਦੀ ਬੀਵੀ ਮੇਰੀ ਲੜਕੀ ਦੀ ਸਹੇਲੀ ਹੈ, ਇਸ ਲਈ ਮੈ ਜੋ ਮਰਜ਼ੀ ਹੈ ਸਾਹਿਬ ਕੋਲੋਂ ਕਰਵਾਂ ਲਵਾਂ।

ਸੁਸ਼ਮਾ : ਮੈਂ ਤੁਹਾਨੂੰ ਪੰਜਾਹ ਵਾਰੀ ਕਿਹਾ ਹੋਣਾ ਹੈ ਕਿ ਰਾਮ ਪਰਸ਼ਾਦ ਦੀ ਹਰ ਗੱਲ ਮੰਨਿਆ ਕਰੋ। ਮੈਨੂੰ ਬਚਪਨ ਤੋਂ ਹੀ ਇਹ ਚਲਾਕ ਮੀਸਣਾ ਜਿਹਾ ਬੰਦਾ ਲਗਿਆ ਹੈ। ਅਗੇ ਮੈ ਜਦੋਂ ਸਰੋਜਨੀ ਨੂੰ ਕਦੇ ਮਿਲਣ ਜਾਦੀ ਹੁੰਦੀ ਸਾਂ, ਤਾ ਹਰ ਵੇਲੇ ਮੇਰੇ ਆਲੇ-ਦੁਆਲੇ ਘੁੰਮਦਾ ਰਹਿੰਦਾ ਸੀ। ਇਕ ਵਾਰੀ ਕਹਿਣ ਲੱਗਾ, ਰਾਏ ਬਹਾਦਰ ਨੂੰ ਕਹਿਣਾ, 'ਮੇਰਾ ਜ਼ਰੂਰ ਧਿਆਨ ਰਖਿਆ ਕਰਨ।' ਬਸ ਇਸੇ ਕਰਕੇ ਮੈਨੂੰ ਚੰਗਾ ਨਹੀਂ ਲਗਦਾ। (ਜ਼ਰਾ ਰੁਕ ਕੇ) ਪਰ ਤੁਸੀਂ, ਪਤਾ ਨਹੀਂ ਕਿਉਂ ਉਹਦੀ ਹਰ ਗੱਲ ਮੰਨ ਲੈਂਦੇ ਹੋ !

ਹੂਜਾ : ਸੁਸ਼ਮਾ, ਦੋਵੇਂ ਪਾਸੇ ਮੁਸ਼ਕਲ ਹੈ। ਮੰਨ ਲਵਾਂ ਤਾ ਮੁਸ਼ਕਲ ਹੈ, ਨਾ ਮੰਨਾਂ ਤਾ ਮੁਸ਼ਕਲ ਹੈ।

ਸੁਸ਼ਮਾ : ਨਾ ਮੰਨਣ ਵਿਚ ਕੀ ਮੁਸ਼ਕਲ ਹੈ ? ਇਸ ਨੇ ਤੁਹਾਡਾ ਕੀ ਵਿਗਾੜ ਲੈਣਾ ਹੈ ?

ਹੂਜਾ : ਤੈਨੂੰ ਸੇਠ ਰਾਮ ਦਿਆਲ ਵਾਲੀ ਗੱਲ ਯਾਦ ਹੈ ?

ਸੁਸ਼ਮਾ : (ਕੰਨ ਖੜੇ ਕਰਕੇ) ਆਹੋ !

ਹੂਜਾ : ਮੈਨੂੰ ਬਾਅਦ ਵਿਚ ਪਤਾ ਲਗਿਆ ਕਿ ਉਹ ਰਾਮ ਪਰਸ਼ਾਦ ਦਾ ਰਿਸ਼ਤੇਦਾਰ ਸੀ।

ਸੁਸ਼ਮਾ : ਫੇਰ ?

ਹੂਜਾ : ਇਹਦਾ ਮਤਲਬ ਇਹ ਹੋਇਆ ਕਿ ਰਾਮ ਪਰਸ਼ਾਦ ਨੂੰ ਪਤਾ ਲੱਗ ਗਿਆ ਹੋਣਾ ਹੈ ਕਿ ਮੈਂ ਉਹਦਾ ਕੰਮ ਬਣਾ ਦਿੱਤਾ ਸੀ — ਕਿਸ

ਕਰ ਕੇ।

ਸੁਸ਼ਮਾ : ਫੇਰ ਤਾਂ ਜ਼ਰੂਰ ਪਤਾ ਹੋਣਾ ਹੈ।

ਹੂਜਾ : (ਭੇਤ ਖੋਲ੍ਹਦੇ ਹੋਏ) ਇਸੇ ਕਰਕੇ ਮੈਂ ਰਾਮ ਪਰਸ਼ਾਦ ਦੀ ਹਰ ਗੱਲ ਮੰਨ ਲੈਂਦਾ ਹਾਂ ਤਾਂਕਿ ਇਹਨੂੰ ਸਾਡੇ ਖ਼ਿਲਾਫ਼ ਕੋਈ ਗੱਲ ਕਰਨ ਦਾ ਮੌਕਾ ਨਾ ਮਿਲੇ।

ਸੁਸ਼ਮਾ : (ਸਾਰੀ ਗੱਲ ਨੂੰ ਇਕ ਨਵੇਂ ਪਹਿਲੂ ਤੋਂ ਵੇਖਦੇ ਹੋਏ) ਪਰ ਇਹ ਗੱਲ ਕਿੰਨੀ ਦੇਰ ਇਸ ਤਰ੍ਹਾ ਚਲ ਸਕਦੀ ਹੈ?

ਹੂਜਾ : (ਗੱਲ ਨੂੰ ਪਰਤਾਂਦੇ ਹੋਏ) ਹੁਣ ਤਕ ਤਾਂ ਚਲਦੀ ਹੀ ਰਹੀ ਹੈ।

ਸੁਸ਼ਮਾ : (ਹੂਜੇ ਦੇ ਜਵਾਬ 'ਚੋਂ ਦਲੀਲ ਲੱਭਦੇ ਹੋਏ) ਫੇਰ ਬਾਕੀ ਦਾ ਚਿਰ ਵੀ ਚਲਾਈ ਰਖੋ।

ਹੂਜਾ : ਪਰ ਇਸ ਕੇਸ ਵਿਚ ਮੇਰਾ ਦਿਲ ਨਹੀਂ ਮੰਨਦਾ।

ਸੁਸ਼ਮਾ : ਕਿਉਂ ?

ਹੂਜਾ : ਮਨਚੰਦਾ ਸਭ ਤੋਂ ਸੀਨੀਅਰ ਹੈ, ਕੰਮ ਵੀ ਉਹਦਾ ਚੰਗਾ ਹੈ, ਦੋ ਸਾਲਾਂ ਤੱਕ ਉਹ ਪੈਨਸ਼ਨ ਵੀ ਪਾਣ ਵਾਲਾ ਹੈ। ਕੀ ਹਰਜ ਹੈ ਜੇਕਰ ਉਹ ਦੋ ਸਾਲਾਂ ਲਈ ਹੈੱਡ ਕਲਰਕ ਬਣ ਜਾਏ? ਹੋਰ ਨਹੀਂ ਤਾ ਉਹਦੀ ਪੈਨਸ਼ਨ ਵਿਚ ਹੀ 15-20 ਰੁਪਏ ਮਹੀਨੇ ਦਾ ਫ਼ਰਕ ਪੈ ਜਾਵੇਗਾ।

ਸੁਸ਼ਮਾ : ਗੱਲ ਤਾ ਇਹ ਠੀਕ ਹੈ।

ਹੂਜਾ : ਰਾਮ ਪਰਸ਼ਾਦ ਆਪਣੇ ਦੋਸਤ ਰਾਮ ਸਰੂਪ ਦੀ ਮਦਦ ਕਰਨਾ ਚਾਹੁੰਦਾ ਹੈ।

ਸੁਸ਼ਮਾ : (ਕੁਝ ਸੋਚ ਦੇ ਬਾਅਦ) ਜੇ ਤੁਸੀਂ ਉਹਦੀ ਗੱਲ ਨਾ ਮੰਨੋਂ, ਤਾਂ ਕੀ ਹੋਵੇਗਾ?

ਹੂਜਾ : ਹੋਣਾ ਕੀ ਹੈ? ਸ਼ਾਇਦ ਰਾਮ ਪਰਸ਼ਾਦ ਕੁਝ ਗੱਲਾ ਬਣਾਏਗਾ।

ਸੁਸ਼ਮਾ : ਤੁਸੀਂ ਕਿਹੜਾ ਦੂਜੀ ਵਾਰ ਕੁਝ ਲੈਣਾ ਹੈ ਕਿ ਉਹਦੇ ਕਹਿਣ ਨਾਲ ਫ਼ਰਕ ਪਵੇਗਾ।

ਹੂਜਾ : ਇਸੇ ਕਰਕੇ ਮੈਂ ਕਹਿੰਦਾ ਹਾਂ ਕਿ ਜਿਹੜੀ ਇੱਜ਼ਤ ਤੇ reputation ਆਪਣੀ ਅਗੇ ਬਣੀ ਹੋਈ ਹੈ, ਉਹ ਬਣੀ ਹੀ ਰਹੇ, ਵਿਗੜੇ ਨਾ।

ਸੁਸ਼ਮਾ : ਸੋਚ ਲਵੋ, ਫੇਰ।

ਹੂਜਾ : ਕੱਲ੍ਹ ਦਾ ਮੈਂ ਇਸ ਬਾਰੇ ਸੋਚ ਹੀ ਰਿਹਾ ਹਾਂ, ਹੋਰ ਕੀ ਕਰ ਰਿਹਾ ਹਾਂ।

ਸੁਸ਼ਮਾ : ਖਿਝਣ ਦੀ ਕੋਈ ਲੋੜ ਨਹੀਂ। ਧਿਆਨ ਨਾਲ ਚਲਿਆ ਕੋਈ ਨਾ ਕੋਈ ਰਾਹ ਨਿਕਲ ਹੀ ਆਵੇਗਾ।

ਹੂਜਾ : ਰਹਿਣ ਵੀ ਦੇ। ਹੁਣ ਮੈਨੂੰ ਉਪਦੇਸ਼ ਦੇਣ ਲੱਗੀ ਏ।

ਸੁਸ਼ਮਾ : ਅੱਛਾ, ਮੈਨੂੰ ਇਹ ਦੱਸੋ ਕਿ ਤੁਹਾਨੂੰ ਇਹ ਕਦੋਂ ਪਤਾ ਲਗਿਆ ਕਿ ਉਹ ਸੇਠ ਰਾਮ ਦਿਆਲ ਰਾਮ ਪਰਸ਼ਾਦ ਦਾ ਰਿਸ਼ਤੇਦਾਰ ਸੀ ?

ਹੂਜਾ : ਪਤਾ ਤਾਂ ਮੈਨੂੰ ਕਈ ਮਹੀਨਿਆ ਦਾ ਸੀ, ਪਰ ਮੈਂ ਤੇਰੇ ਨਾਲ ਜ਼ਿਕਰ ਹੀ ਨਹੀਂ ਕੀਤਾ।

ਸੁਸ਼ਮਾ : ਕਿਉਂ ? ਮੈਨੂੰ ਦੱਸਣ ਵਿਚ ਕੀ ਹਰਜ ਸੀ ?

ਹੂਜਾ : ਮੈਂ ਸੋਚਿਆ ਐਵੇਂ ਖ਼ਾਹ ਮਖ਼ਾਹ ਫ਼ਿਕਰ ਕਰਦੀ ਰਹੇਗੀ। ਚਲੋ ਕੀ ਫ਼ਰਕ ਪੈਂਦਾ ਹੈ।

ਸੁਸ਼ਮਾ : ਇੰਨੀ ਜ਼ਰੂਰੀ ਗੱਲ ਮੈਨੂੰ ਘਟੋ ਘਟ ਦੱਸਣੀ ਤਾਂ ਚਾਹੀਦੀ ਸੀ। ਪਰ ਮੈਂ ਪੁੱਛਿਆ ਏ ਤੁਹਾਨੂੰ ਪਤਾ ਕਿਥੋਂ ਲਗਿਆ।

ਹੂਜਾ : ਹੈੱਡ ਕਲਰਕ ਪੁਰੀ ਕੋਲੋਂ।

ਸੁਸਮਾਂ : ਕਿਸ ਤਰ੍ਹਾਂ ?

ਹੂਜਾ : ਸੇਠ ਰਾਮ ਦਿਆਲ ਦੇ ਕਾਗ਼ਜ਼ ਮੇਰੇ ਕੋਲ ਆਏ ਹੋਏ ਸਨ। ਇਹ ਪੁਰੀ ਮੇਰੇ ਕੋਲ ਹੀ ਖਲੋਤਾ ਸੀ। ਕਹਿਣ ਲੱਗਾ, ਜੀ ਇਹ ਸੇਠ ਆਪਣੇ ਸੁਪਰਿੰਟੈਂਡੈਂਟ ਸਾਹਿਬ ਦੇ ਮਾਮੇ ਲਗਦੇ ਨੇ।

ਸੁਸ਼ਮਾ : ਅੱਛਾ, ਇੰਨਾ ਨੇੜੇ ਦਾ ਰਿਸ਼ਤਾ ਹੈ ?

ਹੂਜਾ : (ਸੁਸ਼ਮਾ ਦੀ ਹੈਰਾਨੀ ਵਲ ਧਿਆਨ ਨਾ ਦੇਂਦੇ ਹੋਏ) ਮੈ ਗੱਲ ਗਉਲੀ ਹੀ ਨਾ। ਉਹਨੇ ਫੇਰ ਉਹ ਗੱਲ ਦੂਜੀ ਵਾਰੀ ਕਹੀ। ਮੈਂ ਕਿਹਾ, 'ਤਾਂ ਕੀ ਫ਼ਰਕ ਪੈਂਦਾ ਹੈ ?' ਕਹਿਣ ਲੱਗਾ, 'ਹੋਰ ਤਾਂ ਕੁਝ ਨਹੀਂ। ਸੁਪਰਿੰਟੈਂਡੈਂਟ ਸਾਹਿਬ ਤੁਹਾਨੂੰ ਆਪਣੇ ਮਾਮੇ ਬਾਰੇ ਸ਼ਾਇਦ ਕੁਝ ਨਹੀਂ ਕਹਿ ਸਕੇ, ਮੈਂ ਹੀ ਤੁਹਾਡੇ ਨਾਲ ਜ਼ਿਕਰ ਕਰ ਦੇਵਾਂ।'

ਸੁਸ਼ਮਾ : ਫੇਰ ਤੁਸੀਂ ਕੀ ਕਿਹਾ ?

ਹੂਜਾ : ਮੈਂ ਕਿਹਾ, 'ਸਾਨੂੰ ਇਸ ਗੱਲ ਦਾ ਕੀ ਫਰਕ ਪੈਂਦਾ ਹੈ ? ਜੋ ਠੀਕ ਹੈ ਆਪੇ ਹੋ ਜਾਵੇਗਾ।'

ਸੁਸ਼ਮਾ : ਇਹਦਾ ਕੀ ਮਤਲਬ ਹੋਇਆ ? ਕੀ ਉਸ ਨੂੰ ਪਤਾ ਹੈ ਕਿ ਤੁਸੀਂ ਕੁਝ ਸੇਠ ਰਾਮ ਦਿਆਲ ਕੋਲੋਂ. .

ਹੂਜਾ : ਜਾ ਇਹ ਵੀ ਹੋ ਸਕਦਾ ਹੈ ਕਿ ਰਾਮ ਪਰਸ਼ਾਦ ਨੇ ਹੀ ਇਹਨੂੰ ਸਿਖਾਇਆ ਹੋਵੇ ਕਿ ਮੈਨੂੰ ਟੋਹ ਕੇ ਵੇਖ ਕਿ ਕਿਸ ਤਰ੍ਹਾਂ.....।

ਸੁਸ਼ਮਾ : ਰਾਮ ਪਰਸ਼ਾਦ ਬੜਾ ਖ਼ਚਰਾ ਹੈ। ਹੋ ਸਕਦਾ ਹੈ ਉਹ ਤੁਹਾਨੂੰ ਜਤਾਣਾ ਚਾਹੁੰਦਾ ਹੋਵੇ ਕਿ ਉਹਨੂੰ ਤੁਹਾਡੀ ਤੇ ਸੇਠ ਰਾਮ ਦਿਆਲ ਦੀ ਗੱਲ ਦਾ ਪਤਾ ਹੈ।

ਹੂਜਾ : ਕੁਝ ਪਿਆ ਹੋਵੇ। ਸੇਠ ਦੀ ਮਦਦ ਨਾਲ ਮੋਟਰ ਜਿਹੜੀ ਲੈਣੀ ਸੀ, ਲੈ ਲਈ ਹੈ। ਹੋਰ ਹੁਣ ਸਾਨੂੰ ਕਿਸੇ ਚੀਜ਼ ਦੀ ਲੋੜ ਨਹੀਂ। ਠਹਿਰ, ਮੈਨੂੰ ਇਕ ਖ਼ਿਆਲ ਆਇਆ ਹੈ। ਮੈਂ ਇਕ ਕੰਮ ਕਰਨ ਲੱਗਾ ਹਾਂ।

(ਘੰਟੀ ਵਜਾਂਦਾ ਹੈ, ਚਪੜਾਸੀ ਸਾਹਮਣੇ ਆਂਦਾ ਹੈ) ਚਪੜਾਸੀ, ਹੈੱਡ ਕਲਰਕ ਨੂੰ ਮੇਰੇ ਕੋਲ ਭੇਜੀਂ!

(ਚਪੜਾਸੀ ਚਲਾ ਜਾਂਦਾ ਹੈ।)

ਸੁਸ਼ਮਾ : ਇਹ ਕੀ ਕਰਨ ਲਗੇ ਹੋ?

ਹੂਜਾ : ਮੈਂ ਹੈੱਡ ਕਲਰਕ ਕੋਲੋਂ ਪੁੱਛਣ ਲਗਾ ਹਾਂ ਕਿ 'ਕੀ ਕਰਨਾ ਚਾਹੀਦਾ ਹੈ।

ਸੁਸ਼ਮਾ ਉਹਨੇ ਕੋਈ ਵਖਰੀ ਸਲਾਹ ਦੇ ਦੇਣੀ ਹੈ। (ਸਾਰੀ ਗੱਲ ਦੀ ਕਮਜ਼ੋਰੀ ਨੂੰ ਮੁੱਖ ਰਖਦੇ ਹੋਏ) ਮੇਰਾ ਖ਼ਿਆਲ ਹੈ ਜਿਵੇਂ ਰਾਮ ਪਰਸ਼ਾਦ ਕਹਿੰਦਾ ਹੈ, ਉਸੇ ਤਰ੍ਹਾਂ ਕਰ ਲਵੋ।

(ਹੈੱਡ ਕਲਰਕ ਪੁਰੀ ਬਾਹਰੋਂ ਆਉਂਦਾ ਹੈ। 55 ਸਾਲ ਦਾ ਦਫ਼ਤਰ ਵਿਚ ਘਸਿਆ ਹੋਇਆ ਕਲਰਕ ਹੈ ਕੁਰਸੀ ਦੇ ਬਹਿ ਬਹਿ ਕੇ ਉਹਦੀ ਪਿੱਠ ਵਿਚ ਮਾੜਾ ਮਾੜਾ ਕੁੱਬ ਨਿਕਲ ਆਇਆ ਹੈ। ਜਿੰਨਾ ਚਿਰ ਉਹ ਸਾਹਿਬ ਦੇ ਸਾਹਮਣੇ ਖਲੋਤਾ ਰਹਿੰਦਾ ਹੈ, ਆਪਣੇ ਲੱਕ ਤੇ ਇਵੇਂ ਹੱਥ ਰਖੀ ਰਖਦਾ ਹੈ ਜਿਵੇਂ ਡਿਗਣ ਵਲੋਂ ਆਪਣੇ ਆਪ ਨੂੰ ਬਚਾ ਰਿਹਾ ਹੋਵੇ।)

ਹੂਜਾ ਲੰਘ ਆਵੇ।

ਪੁਰੀ ਨਮਸਤੇ ਜੀ ।

ਸੁਸ਼ਮਾ ਨਮਸਤੇ ।

ਹੂਜਾ ਪੁਰੀ ਸਾਹਿਬ, ਮੈਨੂੰ ਇਹ ਗੱਲ ਦੱਸੋ ਕਿ ਤਰੱਕੀ ਦੇ ਬਾਰੇ ਤੁਹਾਡੇ ਦਫ਼ਤਰ ਦਾ ਕੀ ਰਿਵਾਜ ਹੈ ?

ਪੁਰੀ ਕੀ ਮਤਲਬ ਜੀ ? ਮੈਨੂੰ ਗੱਲ ਪੂਰੀ ਤਰ੍ਹਾਂ ਸਮਝ ਨਹੀਂ ਆਈ।

ਹੂਜਾ ਮੇਰਾ ਮਤਲਬ ਇਹ ਹੈ ਕਿ ਹੁਣ ਤੁਸੀਂ ਜੋ ਅਗਲੇ ਮਹੀਨੇ ਤੋਂ ਪੈਨਸ਼ਨ ਤੇ ਜਾ ਰਹੇ ਹੋ, ਤਾਂ ਤੁਹਾਡੀ ਜਗ੍ਹਾ ਕਿਸ ਦੀ ਵਾਰੀ ਹੈ ?

ਪੁਰੀ ਸਾਡੇ ਦਫ਼ਤਰ ਵਿਚ ਰਿਵਾਜ ਇਹ ਹੈ ਜੀ ਕਿ ਜੇਕਰ ਅਗਲੇ ਆਦਮੀ ਦੀ ਨੌਕਰੀ ਦੋ ਸਾਲ ਤੋਂ ਘੱਟ ਹੋਵੇ, ਤਾਂ ਮੌਕਾ ਉਸ ਨੂੰ ਨਹੀਂ ਮਿਲਦਾ, ਉਸ ਤੋਂ ਅਗਲੇ ਨੂੰ ਦਿੱਤਾ ਜਾਂਦਾ ਹੈ।

(ਹੂਜਾ ਆਪਣੀ ਪਤਨੀ ਵਲ ਤੱਕਦਾ ਹੈ, ਪਰ ਉਹ ਅਹਿੱਲ ਬੈਠੀ ਰਹਿੰਦੀ ਹੈ।)

ਹੂਜਾ (ਗੱਲ ਨੂੰ ਸਪੱਸ਼ਟ ਕਰਾਣ ਲਈ) ਅਗਲਾ ਆਦਮੀ ਹੁਣ ਮਨਚੰਦਾ ਹੈ ਜਾਂ ਰਾਮ ਸਰੂਪ ?

ਪੁਰੀ ਮਨਚੰਦੇ ਦੀ ਨੌਕਰੀ ਕੋਈ ਸਵਾ ਦੋ ਸਾਲ ਬਾਕੀ ਰਹਿੰਦੀ ਹੈ, ਪਰ ਮੇਰੇ ਖ਼ਿਆਲ ਵਿਚ ਮੌਕਾ ਰਾਮ ਸਰੂਪ ਨੂੰ ਹੀ ਮਿਲਣਾ ਚਾਹੀਦਾ ਹੈ।

ਹੂਜਾ : ਇਹ ਕਿਉਂ ? ਜਦ ਮਨਚੰਦੇ ਦੀ ਨੌਕਰੀ ਸਵਾ ਦੋ ਸਾਲ ਬਾਕੀ ਹੈ, ਤਾਂ ਮੌਕਾ ਰਾਮ ਸਰੂਪ ਨੂੰ ਕਿਉਂ ਮਿਲਣਾ ਚਾਹੀਦਾ ਹੈ ?

ਪੂਰੀ . ਮੇਰਾ ਖ਼ਿਆਲ ਹੈ ਜੀ ਕਿ ਰਾਮ ਸਰੂਪ ਹੀ ਠੀਕ ਰਹੇਗਾ। ਮਨਚੰਦੇ ਦੀ ਨੌਕਰੀ ਦੋ ਦੀ ਥਾਂ ਸਵਾ ਦੋ ਸਾਲ ਬਾਕੀ ਰਹਿੰਦੀ ਹੈ, ਅਖ਼ੀਰ ਤਿੰਨ ਮਹੀਨਿਆਂ ਦਾ ਕੀ ਫਰਕ ਹੁੰਦਾ ਹੈ ?

ਹੂਜਾ : ਕਿਉਂ ? ਤਿੰਨ ਮਹੀਨਿਆ ਦਾ ਕੋਈ ਫ਼ਰਕ ਹੀ ਨਹੀਂ ਹੁੰਦਾ ? ਜੇ ਤੁਹਾਨੂੰ ਤਿੰਨ ਮਹੀਨੇ ਪਹਿਲਾ ਰੀਟਾਇਰ ਕਰ ਦਿੱਤਾ ਜਾਵੇ, ਤਾਂ ਤੁਸੀਂ ਇਸ ਗੱਲ ਨੂੰ ਪਸੰਦ ਕਰੋਗੇ ?

ਪੂਰੀ · ਇਹ ਤਾਂ ਇਕ ਵੱਖਰੀ ਗੱਲ ਹੈ ਜੀ ।

ਹੂਜਾ (ਜ਼ਰਾ ਤੇਜ਼ੀ ਵਿਚ ਆ ਕੇ) ਆਪਣੀ ਵਾਰੀ ਗੱਲ ਵਖਰੀ ਬਣ ਜਾਂਦੀ ਹੈ। ਤੁਸੀਂ ਸਾਰੇ ਆਪਸ ਵਿਚ ਮਿਲੇ ਹੋਏ ਹੋ। ਰਾਮ ਪਰਸ਼ਾਦ ਵੀ ਤੇ ਆਪ ਜਨਾਬ ਵੀ। ਇਹ ਰਾਮ ਸਰੂਪ ਕੌਣ ਆਦਮੀ ਹੈ ਜਿਸ ਨੇ ਤੁਸਾਂ ਸਾਰਿਆ ਨੂੰ ਗਠਿਆ ਹੋਇਆ ਹੈ ਆਪਣੇ ਨਾਲ ?

ਪੂਰੀ · (ਢਿੱਲੀ ਤਰ੍ਹਾਂ) ਨਹੀਂ ਜੀ, ਇਹ ਗੱਲ ਨਹੀਂ।

ਹੂਜਾ (ਪਹਿਲਾਂ ਨਾਲੋਂ ਜ਼ਿਆਦਾ ਤੇਜ਼ੀ ਨਾਲ) ਨਹੀਂ, ਕਿਸ ਤਰ੍ਹਾ ਨਹੀਂ ? ਤੁਸੀਂ ਸਾਰੇ ਆਪਸ ਵਿਚ ਰਲੇ ਹੋਏ ਹੋ। ਪਤਾ ਨਹੀਂ ਮਨਚੰਦੇ ਦੇ ਖ਼ਿਲਾਫ਼ ਤੁਸੀਂ ਕੀ ਸਾਜ਼ਿਸ਼ ਕੀਤੀ ਹੋਈ ਹੈ ? ਉਹਦਾ ਹੱਕ ਵੀ ਤੁਸੀਂ ਲੋਕ ਉਹਨੂੰ ਲੈਣ ਨਹੀਂ ਦੇਂਦੇ , ਕੀ ਨੁਕਸ ਹੈ ਭਲਾ ਉਸ ਵਿਚ ? ਕੰਮ ਉਹ ਤੁਸਾਂ ਸਾਰਿਆਂ ਨਾਲੋਂ ਚੰਗਾ ਕਰਦਾ ਹੈ। ਨੁਕਸ ਕੀ ਹੈ ਉਸ ਵਿਚ ?

ਪੂਰੀ (ਪਾਣੀ ਪਾਣੀ ਹੁੰਦੇ ਹੋਏ) ਮੈਂ ਤਾਂ ਕੁਝ ਨਹੀਂ ਕਿਹਾ, ਹਜ਼ੂਰ। ਮੈਂ ਤਾਂ ਆਪਣੇ ਦਫ਼ਤਰ ਦਾ ਦਸਤੂਰ ਦੱਸਿਆ ਹੈ ਆਪ ਨੂੰ, ਅੱਗੋਂ ਆਪ ਦੀ ਮਰਜ਼ੀ ।

ਹੂਜਾ ਮੈਂ ਕੋਈ ਫ਼ਜ਼ੂਲ ਗੱਲ ਸੁਣਨ ਨੂੰ ਤਿਆਰ ਨਹੀਂ। (ਗੁੱਸੇ ਦੀ ਰੌਂ ਵਿਚ ਆਦੇ ਹੋਏ) ਮੈਂ ਆਪਣੀ ਮਰਜ਼ੀ ਮੁਤਾਬਕ ਫ਼ੈਸਲਾ ਕਰਾਂਗਾ। ਮੈਨੂੰ ਕੋਈ ਪਰਵਾਹ ਨਹੀਂ ਤੁਹਾਡੇ ਰੂਲ ਦੀ। ਕੱਲ੍ਹ ਦਾ ਸਿਰ ਖਾ ਮਾਰਿਆ ਹੈ ਮੇਰਾ, ਇਹਨਾਂ ਗੱਲਾ ਨੇ 'ਇਸ ਦਫ਼ਤਰ ਦਾ ਰਿਵਾਜ ਇਹ ਹੈ। ਉਹਦੇ ਦੋ ਸਾਲ ਰਹਿ ਗਏ ਨੇ, ਉਹਦੇ ਸਵਾ ਦੋ ਸਾਲ ਰਹਿ ਗਏ ਨੇ।'

ਪੂਰੀ · ਮਾਫ਼ ਕਰਨਾ, ਜਨਾਬ, ਤੁਹਾਨੂੰ ਕੁਝ ਗ਼ਲਤ-ਫ਼ਹਿਮੀ ਹੋਈ ਹੈ। ਮੈਂ ਇਹ ਅਰਜ਼.....

ਹੂਜਾ : (ਉਹਦੀ ਗੱਲ ਟੁਕਦੇ ਹੋਏ) ਮੈਨੂੰ ਅਫ਼ਸੋਸ ਹੈ ਮਿਸਟਰ ਪੂਰੀ ਕਿ ਰੀਟਾਇਰ ਹੋਣ ਲੱਗਿਆਂ ਵੀ ਤੁਸੀਂ ਹੱਕ ਦੀ ਗੱਲ ਨਹੀਂ ਕੀਤੀ। ਘਟੋ-ਘੱਟ ਜਾਣ ਲਗਿਆਂ ਯਾਦ ਤਾਂ ਛੱਡ ਕੇ ਜਾਣੀ ਚਾਹੀਦੀ ਹੈ।

ਪੁਰੀ ਹਜ਼ੂਰ, ਜੇ ਤੁਸੀਂ ਮੈਨੂੰ ਗੱਲ ਪੂਰੀ ਕਰਨ ਦੇਵੋ, ਤਾਂ ਸ਼ਾਇਦ...

ਹੂਜਾ : ਉਹ ਫੇਰ ਕਿਸੇ ਵੇਲੇ ਕਰ ਲਵਾਂਗੇ। ਮੈਂ ਆਪਣਾ ਮਨ ਬਣਾ ਲਿਆ ਹੈ। ਤੁਸੀਂ ਮਿਹਰਬਾਨੀ ਕਰਕੇ ਮਿਸਟਰ ਮਨਚੰਦਾ ਤੇ ਮਿਸਟਰ ਰਾਮ ਸਰੂਪ ਦੋਹਾਂ ਨੂੰ ਮੇਰੇ ਕੋਲ ਭੇਜ ਦੇਵੋ। ਮੈਂ ਉਹਨਾਂ ਨਾਲ ਗੱਲਬਾਤ ਕਰਕੇ ਆਪੇ ਫ਼ੈਸਲਾ ਕਰ ਲਵਾਗਾ ਕਿ ਉਹਨਾ ਦੋਹਾਂ ਵਿਚੋਂ ਕਿਹੜਾ ਠੀਕ ਹੈ।

(ਇਹ ਕਹਿ ਕੇ ਉਹ ਸੁਸ਼ਮਾ ਵੱਲ ਤੱਕਦਾ ਹੈ, ਇਹ ਪੁੱਛਣ ਲਈ ਕਿ ਕੀ ਉਸ ਨੇ ਠੀਕ ਫ਼ੈਸਲਾ ਕੀਤਾ ਹੈ। ਪਰ ਉਹ ਥੱਲੇ ਵਲ ਤੱਕ ਰਹੀ ਹੈ, ਤੇ ਇਸ ਲਈ ਉਸ ਵਲ ਨਹੀਂ ਤੱਕ ਸਕਦਾ।)

ਪੁਰੀ . (ਬੜੀ ਘਬਰਾਹਟ ਨਾਲ) ਪਰ ਮਨਚੰਦਾ ਤਾ ਅੱਜ ਛੁੱਟੀ ਤੇ ਹੈ. ਜੀ।

ਹੂਜਾ . ਛੁੱਟੀ ਤੇ ! ਪਰ ਮੇਰੇ ਕੋਲ ਤਾ ਉਹਦੀ ਅਰਜ਼ੀ ਨਹੀਂ ਆਈ।

ਪੁਰੀ . (ਹਾਲੀ ਵੀ ਘਬਰਾਇਆ ਹੋਇਆ) ਤਿੰਨ ਦਿਨ ਦੀ ਛੁੱਟੀ ਦਾ ਅਖ਼ਤਿਆਰ ਤੁਸੀਂ ਸੁਪਰਿੰਟੈਂਡੈਂਟ ਨੂੰ ਦੇ ਦਿੱਤਾ ਹੋਇਆ ਹੈ, ਜਨਾਬ।

ਹੂਜਾ (ਯਾਦ ਕਰਦੇ ਹੋਏ) ਉਹੋ, ਠੀਕ ਹੈ। ਇਹ ਕਮਬਖ਼ਤ ਰਾਮ ਪਰਸ਼ਾਦ....(ਕੁਝ ਸੋਚਣ ਲਗ ਜਾਦਾ ਹੈ) ਅੱਛਾ, ਰਾਮ ਪਰਸ਼ਾਦ ਨੂੰ ਹੀ ਮੇਰੇ ਕੋਲ ਭੇਜੋ।

ਪੁਰੀ : (ਜਾਦਾ ਹੋਇਆ) ਨਮਸਤੇ ਜੀ।

ਸੁਸ਼ਮਾ ਨਮਸਤੇ (ਉਹਦੇ ਜਾ ਲੈਣ ਬਾਅਦ) ਕਰਨ ਕੀ ਲਗੇ ਹੋ ਤੁਸੀਂ ?

ਹੂਜਾ ਰਾਮ ਪਰਸ਼ਾਦ ਦੀ ਤਜਵੀਜ਼ ਨਾ ਮੰਨਣ ਦਾ ਮੈਂ ਫ਼ੈਸਲਾ ਕਰ ਲਿਆ ਹੈ।

ਅਗੇ ਹੀ ਮੈਂ ਉਹਨੂੰ ਕਿਹਾ ਹੈ ਕਿ ਨਵੀਂ ਤਜਵੀਜ਼ ਲਿਖ ਕੇ ਲਿਆਵੇ।

ਸੁਸ਼ਮਾ (ਫ਼ਿਕਰ-ਭਰੇ ਲਹਿਜੇ ਵਿਚ) ਸੋਚ ਲਵੋ। ਹੁਣੇ ਤੁਸੀਂ ਕਹਿੰਦੇ ਪਏ ਸੀ ਕਿ ਗੱਲਾ ਬਣਾਏਗਾ। ਮਤੇ ਕਿਧਰੇ ... .

ਹੂਜਾ (ਤੇਜ਼ੀ ਵਿਚ) ਕਰ ਲਵੇ ਜੋ ਕਰਨਾ ਸੂ। ਅਖ਼ੀਰ ਕਿੰਨਾਂ ਚਿਰ ਅਸੀਂ ਇਹਦੀਆਂ ਗੱਲਾਂ ਸਹਿੰਦੇ ਰਹਾਂਗੇ ?

ਸੁਸ਼ਮਾ (ਹਾਲੀ ਵੀ ਫ਼ਿਕਰ ਵਾਲੇ ਲਹਿਜੇ ਵਿਚ) ਹੁਣੇ ਕੁਝ ਹੋਰ ਪਏ ਕਹਿੰਦੇ ਸੀ ਤੁਸੀਂ ਤੇ ਹੁਣੇ ਉਹਦੇ ਉਲਟ ਗੱਲਾਂ ਕਰਨ ਲੱਗ ਪਏ ਹੋ।

ਹੂਜਾ . (ਬੇ-ਪਰਵਾਹੀ ਵਾਲੀ ਦ੍ਰਿੜ੍ਹਤਾ ਨਾਲ) ਇਸੇ ਤਰ੍ਹਾਂ ਹੁੰਦਾ ਹੈ। ਜੇ ਮੈਂ ਏਸ ਗੱਲ ਤੇ ਸਟੈਂਡ ਨਾ ਲਿਆ ਤਾਂ ਰਾਮ ਪਰਸ਼ਾਦ ਦਿਨੋਂ ਦਿਨ ਸਿਰੇ ਚੜ੍ਹਦਾ ਜਾਏਗਾ। ਇਸ ਲਈ ਜ਼ਰੂਰੀ ਹੈ ਕਿ......

(ਰਾਮ ਪਰਸ਼ਾਦ ਦਾਖ਼ਲ ਹੁੰਦਾ ਹੈ।)

ਹੂਜਾ (ਰਾਮ ਪਰਸ਼ਾਦ ਦੇ ਬੂਹੇ ਵੜਦਿਆਂ ਹੀ) ਤੁਸੀਂ ਉਹ ਨਵੀਂ ਤਜਵੀਜ਼

ਲਿਖ ਲਈ ਹੈ ?

ਰਾਮ ਪਰਸ਼ਾਦ : ਨਹੀਂ ਜੀ।

ਹੂਜਾ : ਕਿਉਂ ?

ਰਾਮ ਪਰਸ਼ਾਦ : ਮੇਰਾ ਖ਼ਿਆਲ ਹੈ ਜੀ ਕਿ ਥੋੜ੍ਹਾ ਚਿਰ ਇਸ ਗੱਲ ਉਪਰ ਹੋਰ ਸੋਚ ਲਈਏ। (ਹੂਜੇ ਨੂੰ ਅਹਿਲ ਵੇਖ ਕੇ) ਆਖ਼ਰ ਕੀ ਹਰਜ ਹੈ ?

ਹੂਜਾ : ਕੋਈ ਲੋੜ ਨਹੀਂ ਹੋਰ ਸੋਚਣ ਦੀ। ਮੈਂ ਸੋਚ ਲਿਆ ਹੈ।

ਰਾਮ ਪਰਸ਼ਾਦ : ਮੇਰਾ ਖ਼ਿਆਲ ਹੈ ਜੀ ਕਾਹਲੀ ਨਾ ਕਰੀਏ।

ਸੁਸ਼ਮਾ : (ਵਿਚ ਦਖ਼ਲ ਦੇਂਦੇ ਹੋਏ) ਠੀਕ ਹੈ, ਜ਼ਰਾ ਹੋਰ ਸੋਚ ਲਵੋ।

ਹੂਜਾ : ਇਹ ਗੱਲ ਕੱਲ੍ਹ ਦੀ ਮੇਰੇ ਮਨ ਉਪਰ ਸਵਾਰ ਹੈ ਜਿੰਨੇ ਚਿਰ ਤਕ ਇਹਦਾ ਫ਼ੈਸਲਾ ਨਹੀਂ ਹੋ ਜਾਂਦਾ ਮੇਰੇ ਮਨ ਨੂੰ ਚੈਨ ਨਹੀਂ ਆਏਗਾ।

ਸੁਸ਼ਮਾ : ਡਾਰਲਿੰਗ, ਕੱਲ੍ਹ ਫ਼ੈਸਲਾ ਕਰ ਲੈਣਾ। ਅਖ਼ੀਰ ਅੱਜ ਤੇ ਕੱਲ੍ਹ ਵਿਚ ਕੀ ਫ਼ਰਕ ਹੈ ?

ਹੂਜਾ : (ਬੇ-ਆਰਾਮੀ ਨਾਲ) ਇਕ ਦਿਨ ਦਾ ! ਮੇਰੇ ਲਈ ਤਾ ਇਕ ਇਕ ਘੜੀ ਔਖੀ ਹੋ ਰਹੀ ਹੈ। (ਰਾਮ ਪਰਸ਼ਾਦ ਨੂੰ) ਲਿਆਉ ਮੈਂ ਫ਼ਾਈਲ ਤੇ ਹੁਣੇ ਲਿਖ ਦੇਵਾ ਕਿ ਪੁਰੀ ਦੇ ਬਾਅਦ ਮਨਚੰਦੇ ਨੂੰ ਹੈੱਡ ਕਲਰਕ ਬਣਾਇਆ ਜਾਵੇਗਾ।

ਰਾਮ ਪਰਸ਼ਾਦ : ਹਜ਼ੂਰ, ਤੁਸੀਂ ਮੇਰੀ ਗੱਲ ਉਪਰ ਪੂਰਾ ਗਹੁ ਨਹੀਂ ਕੀਤਾ। ਇਸ ਤਰ੍ਹਾਂ ਕਰਨ ਨਾਲ ਦਫਤਰ ਵਿਚ ਗੜਬੜ ਮਚ ਜਾਵੇਗੀ।

ਹੂਜਾ : ਕੋਈ ਗੱਲ ਨਹੀਂ। ਮੈਂ ਇਹ ਬੇਇਨਸਾਫੀ ਨਹੀ ਵੇਖ ਸਕਦਾ ਕਿ ਹੱਕ ਮਨਚੰਦੇ ਦਾ ਹੋਵੇ ਤੇ ਮਿਲੇ ਰਾਮ ਸਰੂਪ ਨੂੰ।

ਰਾਮ ਪਰਸ਼ਾਦ : ਜਨਾਬ, ਜਿਹੜਾ ਦਫ਼ਤਰ ਦਾ ਦਸਤੂਰ ਹੋਵੇ, ਉਹਦੇ ਮੁਤਾਬਕ ਹੀ ਚਲਣਾ ਚੰਗਾ ਰਹਿੰਦਾ ਹੈ। ਨਹੀਂ ਤਾਂ ਹੋਰ ਲੋਕ ਵੀ ਜਿਹੜੀਆਂ ਆਸਾਂ ਲਾਈ ਬੈਠੇ ਹਨ ਉਹ ਔਖੇ ਹੋਣਗੇ।

ਹੂਜਾ : (ਬੇ-ਸਬਰੀ ਨਾਲ ਜਿਵੇਂ ਇਕ ਕਠਨ ਗੱਲ ਨੂੰ ਬਿਨਾ ਲਮਕਾਣ ਦੇ ਉਸੇ ਵੇਲੇ ਨਜਿੱਠਣਾ ਚਾਹੁੰਦਾ ਹੈ) ਸਭ ਕੁਝ ਸੋਚ ਲਿਆ ਹੈ। ਲਿਆਉ, ਉਰੇ ਕਰੋ ਕਾਗ਼ਜ਼।

(ਰਾਮ ਪਰਸ਼ਾਦ ਫ਼ਾਈਲ ਉਹਦੇ ਅੱਗੇ ਕਰਦਾ ਹੈ। ਹੂਜਾ ਉਸ ਉਪਰ ਕੁਝ ਲਿਖਦਾ ਹੈ। ਰਾਮ ਪਰਸ਼ਾਦ ਸੁਸ਼ਮਾ ਵਲ ਤੱਕਦਾ ਹੈ। ਉਹ ਆਪਣੇ ਪਤੀ ਵਲ ਤੱਕਦੀ ਹੈ ਲਿਖਣ ਦੇ ਬਾਅਦ ਹੂਜਾ ਫ਼ਾਈਲ ਰਾਮ ਪਰਸ਼ਾਦ ਵਲ ਕਰਦਾ ਹੈ ਤੇ ਨਾਲ ਹੀ ਸੁਖ ਦਾ ਸਾਹ ਭਰਦਾ ਹੈ।)

ਰਾਮ ਪਰਸ਼ਾਦ : ਅੱਛਾ, ਸਰਕਾਰ। ਜਿਸ ਗੱਲ ਵਿਚ ਤੁਹਾਡੀ ਖ਼ੁਸ਼ੀ ਹੈ, ਮੈਂ ਉਸੇ ਵਿਚ ਰਾਜ਼ੀ ਹਾਂ।

ਹੂਜਾ : (ਜਿੱਤ ਦੇ ਅਹਿਸਾਸ ਨਾਲ) ਹੁਣ ਤੁਸੀਂ ਜੋ ਮਰਜ਼ੀ ਕਹਿ ਲਵੋ, ਮੈਂ ਸੁਣਨ ਨੂੰ ਤਿਆਰ ਹਾਂ।

ਰਾਮ ਪਰਸ਼ਾਦ : ਲਓ, ਸਰਕਾਰ, ਫੇਰ ਸੁਣ ਲਵੋ। ਮਨਚੰਦਾ ਪਿਛਲੇ ਤਿੰਨਾਂ ਸਾਲਾਂ ਦਾ ਅੰਨ੍ਹਾਂ ਹੈ। ਇਕ ਵਾਰੀ ਉਹਦੇ ਸਾਈਕਲ ਦੀ ਕਿਸੇ ਮੋਟਰ ਨਾਲ ਟੱਕਰ ਹੋ ਗਈ। ਜਾਨ ਤਾਂ ਬਚ ਗਈ, ਪਰ ਉਹਦੀਆਂ ਦੋਹਾਂ ਅੱਖਾ ਦੀ ਦੀਦ ਜਾਂਦੀ ਰਹੀ। ਟੱਬਰਦਾਰ ਆਦਮੀ ਸੀ, ਨਾਲੇ ਨੌਕਰੀ ਉਹਦੀ ਪੰਜ ਸਾਲ ਬਾਕੀ ਰਹਿੰਦੀ ਸੀ, ਸੋ ਅਸਾਂ ਸਾਰਿਆਂ ਨੇ ਇਹ ਫ਼ੈਸਲਾ ਕੀਤਾ ਕਿ ਉਹਦਾ ਕੰਮ ਕਰਕੇ ਉਹਦੇ ਕੋਲੋਂ ਦਸਤਖ਼ਤ ਕਰਵਾ ਲਏ ਜਾਇਆ ਕਰਨ।

ਹੂਜਾ : (ਜਿਸ ਦੇ ਚਿਹਰੇ ਦਾ ਰੰਗ ਲਹਿੰਦਾ, ਚੜ੍ਹਦਾ ਦਿਸ ਰਿਹਾ ਹੈ।) ਕੀ ਮਤਲਬ ਤੁਹਾਡਾ ? ਜਿਹੜੀਆਂ ਫ਼ਾਈਲਾਂ ਉਹਦੇ ਦਸਖ਼ਤਾਂ ਥਲੇ ਮੇਰੇ ਕੋਲ ਆਉਂਦੀਆਂ ਹਨ, ਉਹਨਾਂ ਤੇ ਉਹਦੇ ਸਿਰਫ਼ ਦਸਖ਼ਤ ਹੀ ਹੁੰਦੇ ਹਨ ?

ਰਾਮ ਪਰਸ਼ਾਦ : ਬਿਲਕੁਲ ਇਸੇ ਤਰ੍ਹਾਂ ਹਜ਼ੂਰ। ਉਹ ਦਫ਼ਤਰ ਦੇ ਇਕ ਖੂੰਜੇ ਵਿਚ ਲੁਕ ਕੇ ਬੈਠਾ ਰਹਿੰਦਾ ਹੈ ਤੇ ਕੰਮ ਉਹਦਾ ਅਸੀਂ ਸਾਰੇ ਕਰ ਦੇਂਦੇ ਹਾਂ।

ਹੂਜਾ : ਸੁਸ਼ਮਾ, ਸੁਣ ਰਹੀ ਹੈਂ ?

ਸੁਸ਼ਮਾ : ਮੈਂ ਤਾਂ ਸੁਣ ਸੁਣ ਕੈ ਹੈਰਾਨ ਹੋ ਰਹੀ ਹਾਂ।

ਰਾਮ ਪਰਸ਼ਾਦ : (ਜਿਸ ਦੀ ਜੀਭ ਤੋਂ ਹੁਣ ਲਫ਼ਜ਼ ਬੜੀ ਸਰਲਤਾ ਨਾਲ ਤਿਲ੍ਹਕਦੇ ਜਾਂਦੇ ਹਨ) ਸਿਰਫ਼ ਇੰਨੀ ਗੱਲ ਹੀ ਨਹੀਂ ਜੀ। ਦੋ ਸਾਲਾਂ ਤਕ ਉਹਦਾ ਮੁੰਡਾ ਦਸਵੀਂ ਕਰ ਲਵੇਗਾ, ਤੇ ਜਦੋਂ ਇਹ ਰੀਟਾਇਰ ਹੋਵੇਗਾ ਤਾਂ ਕੋਸ਼ਿਸ਼ ਕਰਕੇ ਉਹਨੂੰ ਭਰਤੀ ਕਰ ਲਵਾਂਗੇ ਤਾਕਿ ਟੱਬਰ ਦੀ ਰੋਟੀ ਤਾਂ ਚਲਦੀ ਰਹੇ।

ਹੂਜਾ : ਤੁਸੀਂ ਮੈਨੂੰ ਪਹਿਲਾਂ ਇਹ ਕਿਉਂ ਨਾ ਦੱਸਿਆ? ਇੰਨੀ ਅਜੀਬ ਗੱਲ!

ਰਾਮ ਪਰਸ਼ਾਦ : ਹਜ਼ੂਰ, ਦੱਸਦੇ ਕਿਸ ਤਰ੍ਹਾਂ? ਕੀ ਪਤਾ ਆਪ ਕੀ ਕਰਦੇ, ਕੀ ਨਾ ਕਰਦੇ। ਹੋ ਸਕਦਾ ਸੀ ਕਿ ਤੁਹਾਨੂੰ ਅਸੀਂ ਪਹਿਲਾਂ ਇਹ ਦੱਸਦੇ ਤਾਂ ਤੁਸੀਂ ਕਹਿੰਦੇ ਇਹੋ ਜਿਹੇ ਆਦਮੀ ਨੂੰ ਨੌਕਰੀ ਵਿਚ ਨਹੀਂ ਰੱਖਣਾ ਚਾਹੀਦਾ।

ਹੂਜਾ : (ਢਿੱਲਾ ਪੈ ਕੇ) ਹੋ ਸਕਦਾ ਸੀ।

ਰਾਮ ਪਰਸ਼ਾਦ : ਬੜੀ ਹੈਰਾਨੀ ਦੀ ਗੱਲ ਹੈ !

ਰਾਮ ਪਰਸ਼ਾਦ : (ਕਾਗ਼ਜ਼ ਸੰਭਾਲਦਾ ਹੋਇਆ) ਜੀ, ਤੁਸੀਂ ਸਮਝਿਆ ਹੋਣਾ ਹੈ ਕਿ ਰਾਮ ਪਰਸ਼ਾਦ ਕਿੰਨਾਂ ਬੇਈਮਾਨ ਆਦਮੀ ਹੈ ਪਰ ਕੋਈ ਗੱਲ ਨਹੀਂ ਜੀ। ਗ਼ਲਤ-ਫ਼ਹਿਮੀ ਹੋ ਹੀ ਜਾਂਦੀ ਹੈ। ਕਹਿੰਦੇ ਨੇ ਕਿ "ਅੱਖ ਅੱਗੇ

ਕੱਖ ਆ ਜਾਵੇ, ਤਾਂ ਸੂਰਜ ਵੀ ਨਹੀਂ ਦਿਸਦਾ।'' ਤੇ ਮੈਂ ਗ਼ਰੀਬ ਦਾ ਕੀ ਹੈ ?

(ਹੂਜਾ ਸੁਸ਼ਮਾ ਦਾ ਮੂੰਹ ਵੇਖਦਾ ਹੈ ਤੇ ਰਾਮ ਪਰਸ਼ਾਦ ਕਾਗ਼ਜ਼ ਚੁਕ ਕੇ ਬਾਹਰ ਵਲ ਤੁਰ ਜਾਂਦਾ ਹੈ)

ਪਰਦਾ

# ਗਊ-ਮੁਖਾ ਸ਼ੇਰ-ਮੁਖਾ

ਗੁਰਚਰਨ ਸਿੰਘ ਜਸੂਜਾ

**ਪਾਤਰ**

ਕਿਸ਼ਨ ਦੇਈ

ਸ਼ਰਨ ਸਿੰਘ

ਚੋਪੜਾ ਸਾਹਿਬ

ਸੁਦਰਸ਼ਨ

# ਗਊ-ਮੁਖਾ ਸ਼ੇਰ-ਮੁਖਾ

ਇਕ ਬਾਜ਼ਾਰ ਦਾ ਸੀਨ।

[ਚੋਪੜਾ ਸਾਹਿਬ ਤੇ ਸ਼ਰਨ ਸਿੰਘ ਬਾਜ਼ਾਰ ਵਿਚ ਗੱਲਾ ਕਰਦੇ ਤੁਰੀ ਜਾਦੇ ਹਨ। ਫੇਰ ਇਕ ਪਾਸੇ ਖਲੋ ਕੇ ਗੱਲੀਂ ਲੱਗ ਜਾਂਦੇ ਹਨ। ਚੋਪੜਾ ਸਾਹਿਬ ਇਕ ਅੱਧਖੜ ਉਮਰ ਦਾ ਆਦਮੀ ਹੈ। ਉਸ ਨੇ ਪੈਂਟ ਪਾਈ ਹੋਈ ਹੈ ਤੇ ਹੱਥ ਵਿਚ ਹੈਟ ਹੈ। ਸ਼ਰਨ ਸਿੰਘ ਕਰੜ ਬਰੜੀ ਦਾੜ੍ਹੀ ਤੇ ਸਾਦੇ ਕਪੜਿਆਂ ਵਾਲਾ ਇਕ ਸਿੱਖ ਹੈ । ਉਸ ਨੇ ਜ਼ਰਾ ਕੁ ਮੈਲੀ ਪੱਗ, ਕਮੀਜ਼ ਤੇ ਖੁਲ੍ਹਾ ਪਜਾਮਾ ਪਾਇਆ ਹੋਇਆ ਹੈ।]

ਚੋਪੜਾ — ਤੁਸੀਂ ਸਰਦਾਰ ਸਾਹਿਬ ਬੜੇ ਜ਼ੋਰਾਵਰ ਓ। ਦੇਖੋ, ਨਾ ਜ਼ਬਰਦਸਤੀ ਘਸੀਟੀ ਲਿਜਾਂਦੇ ਓ।

ਸਰਨ ਸਿੰਘ — ਬਸ ਚੋਪੜਾ ਸਾਹਿਬ ਪਹੁੰਚ ਈ ਗਏ ਆ। ਇਸੇ ਬਾਜ਼ਾਰ ਵਿਚ ਈ ਉਹ ਮਕਾਨ ਏ। (ਖਲੋ ਕੇ ਇਸ਼ਾਰਾ ਕਰਦਾ ਹੈ।)

ਇਹ ਜਿਹੜੀ ਗਲੀ ਏ ਨਾ, ਇਹਦੇ ਸਿਰੇ ਵਾਲਾ ਮਕਾਨ ਛੱਡ ਕੇ ਦੂਸਰਾ ਮਕਾਨ ਜੇ।

ਚੋਪੜਾ — ਖ਼ੈਰ ਮਕਾਨ ਤਾ ਹੋਇਆ ਸਹੀ, ਪਰ ਮੈਂ ਕੀ ਪਿਆ ਅਰਜ ਕਰਨਾ ...

ਸ਼ਰਨ ਸਿੰਘ — (ਅਣਸੁਣੀ ਕਰਕੇ) ਔਹ ਦੇਖੋ ਨਾ, ਜੀਹਦਾ ਸਬਜ਼ ਰੰਗ ਦਾ ਛੱਜਾ ਏ। ਗਲੀ ਵੱਲ ਦੋ ਬਾਰੀਆ ਨੇ। ਛੱਜੇ ਤੇ ਖਲੋ ਜਾਈਏ ਤਾ ਬਸ ਫਰਨ ਫਰਨ ਹਵਾ ਆਉਂਦੀ ਏ।

ਚੋਪੜਾ — ਬੜੇ ਡਾਢੇ ਓ। ਮੈਂ ਅਰਜ ਪਿਆ ਕਰਨਾਂ ਸਰੇ ਦਸਤ ਮੇਰਾ ਕੋਈ ਸੌਦਾ ਕਰ ਲੈਣ ਦਾ ਇਰਾਦਾ ਨਹੀਂ। ਤੁਹਾਡੇ ਮਜ਼ਬੂਰ ਕਰਨ ਤੇ ਨਾਲ ਆ ਗਿਆਂ।

ਸ਼ਰਨ ਸਿੰਘ — ਚੋਪੜਾ ਸਾਹਿਬ, ਸੱਚ ਜਾਣੋਂ ਮੈਂ ਦਲਾਲੀ ਦਾ ਲਾਲਚ ਨਹੀਂ ਜੇ ਕੀਤਾ। ਮੇਰਾ ਤੁਹਾਡੇ ਨਾਲ ਖ਼ਾਸ ਪ੍ਰੇਮ ਏ। ਹੋਰ ਵੀ ਤਾ ਅਕਸਰ ਬਥੇਰੇ ਆਪਣੇ ਗਾਹਕ ਨੇ। ਪਰ ਸੱਚੀ ਗੱਲ ਇਹ ਵੇ ਕਿ ਖੱਟੀ ਵਾਲਾ ਸੌਦਾ ਹੋਵੇ ਤਾਂ ਹੋਰ ਕਿਸੇ ਨੂੰ ਦੱਸਣ ਤੇ ਦਿਲ ਹੀ ਨਹੀਂ ਜੇ ਕਰਦਾ।

ਚੋਪੜਾ — ਸ਼ੁਕਰੀਆ, ਸ਼ੁਕਰੀਆ ਸਰਦਾਰ ਸਾਹਿਬ। ਮਗਰ ਅਸਲੀਅਤ ਇਹ ਹੈ ਕਿ ਇਸ ਵੇਲੇ ਫ਼ਾਲਤੂ ਰੁਪਿਆ ਵੀ ਹੱਥ ਵਿਚ ਕੋਈ ਨਹੀਂ।

ਸ਼ਰਨ ਸਿੰਘ — ਇਹ ਗੱਲ ਤੁਸੀਂ ਰਹਿਣ ਦਿਓ। ਮੈਂ ਸਭ ਜਾਣਨਾ। ਚੀਜ਼ ਐਹੋ ਜਿਹੀ ਲੈ ਕੇ ਦਿਆਂਗਾ ਜਿਹੜਾ ਯਾਦ ਪਏ ਕਰੋ।

ਤੁਸੀਂ ਚਲੋ ਤਾਂ ਸਹੀ ਤੁਹਾਨੂੰ ਮਕਾਨ ਦਿਖਾ ਲਿਆਵਾਂ।

ਚੋਪੜਾ : ਮਗਰ ਮੈਂ ਤੇ ਸਮਝਨਾ ਨਾਹਕ ਵਕਤ ਜ਼ਾਇਆ ਕਰਨ ਵਾਲੀ ਗੱਲ ਏ।

ਸ਼ਰਨ ਸਿੰਘ : ਓ ਹੋ, ਚੋਪੜਾ ਸਾਹਿਬ ਕੀ ਭੋਲੀਆਂ ਗੱਲਾਂ ਪਏ ਕਰਦੇ ਓ। ਤੁਸੀਂ ਵਪਾਰੀ ਆਦਮੀ ਓ। ਵਪਾਰੀ ਦਾ ਕੰਮ ਕੀ ਏ ? ਵਪਾਰ ਕਰਨਾ। ਵਪਾਰੀ ਨੂੰ ਸਸਤੀ ਚੀਜ ਮਿਲੇ ਝਟ ਖ਼ਰੀਦ ਲੈਂਦੈ, ਮਹਿੰਗੀ ਵਿਕੇ ਫਟ ਵੇਚ ਦੇਂਦੈ। ਲਾਲਾ ਲਾਲ ਚੰਦ ਹੁਰੀਂ ਨੇ ਨਾ ?....ਜੀ ਓ ਤੇਲ ਵਾਲੇ। ਦੋ ਮਹੀਨੇ ਹੋਏ ਮੇਰੇ ਹੱਥ ਵਿਚ ਇਕ ਜ਼ਮੀਨ ਦਾ ਟੁਕੜਾ ਸੀ, ਵੇਚਣ ਵਾਲਾ ਗ਼ਰਜ਼ਮੰਦ ਸੀ। ਮੈਂ ਲਾਲ ਚੰਦ ਹੁਰਾਂ ਨਾਲ ਗੱਲ ਕੀਤੀ : ਲਓ ਜੀ, ਸੌਦਾ ਹੋ ਗਿਆ ਤੇ ਸੌਦਾ ਵੀ ਬੜੇ ਸਸਤੇ ਭਾਅ।....ਤੇ ਐਹ ਪਿਛਲੇ ਹਫ਼ਤੇ ਓਹੀ ਟੁਕੜਾ ਤਿੰਨ ਹਜ਼ਾਰ ਨਫ਼ੇ ਤੋਂ ਵਿਕਾ ਦਿਤੈ। ਜਿਸ ਕੰਮ ਵਿਚੋਂ ਚਾਰ ਪੈਸੇ ਮਿਲਦੇ ਨਜ਼ਰ ਆਉਣ, ਭਲਾ ਵਪਾਰੀ ਆਦਮੀ ਕਦੋਂ ਛੱਡਦੈ ?

ਚੋਪੜਾ : ਓਹੋ, ਸਰਦਾਰ ਸਾਹਿਬ, ਵਪਾਰੀ ਤਾਂ ਅਸੀਂ ਹੋਏ ਸਹੀ, ਮਗਰ ਵਕਤ ਵਕਤ ਦੀ ਗੱਲ ਹੁੰਦੀ ਏ।

ਸ਼ਰਨ ਸਿੰਘ : ਮੇਰੇ ਆਖੇ ਲਗ ਕੇ ਇਸ ਸੌਦੇ ਤੇ ਵਿਚਾਰ ਤਾ ਕਰੋ। ਭਲਾ ਵਿਚਾਰ ਕੀਤਿਆਂ ਕੀ ਘਸ ਜਾਂਦੈ ? ਜੇ ਤੁਸੀਂ ਨਾ ਲਓਗੇ ਤਾਂ ਬਦੋ ਬਦੀ ਕਿਸੇ ਨੇ ਗਲ ਤਾਂ ਮੜ੍ਹ ਹੀ ਨਹੀਂ ਦੇਣਾ।

ਚੋਪੜਾ : ਖ਼ੈਰ, ਇਹ ਤਾਂ ਬਜਾ ਫ਼ਰਮਾਦੇ ਓ......

ਸ਼ਰਨ ਸਿੰਘ : ਇਹ ਚਾਂਦਨੀ ਚੌਕ ਦਾ ਇਲਾਕਾ ਏ। ਦਿੱਲੀ ਵਿਚ ਐਡਾ ਸਸਤਾ ਸੌਦਾ ਤਾਂ ਚਾਨਸ ਨਾਲ ਈ ਮਿਲਦਾ ਏ।

ਚੌਪੜਾ : ਸਸਤਾ ਕਾਹਦਾ ਏ ? ਤੁਸੀਂ ਕੀਮਤ ਤਾਂ ਪਿਓ ਦਾ ਪਿਓ ਪਏ ਸੁਣਾਂਦੇ ਓ, ਅਖੇ ਬਾਈ ਹਜ਼ਾਰ। ਕੋਈ ਰੀਜ਼ਨਏਬਲ ਗੱਲ ?

ਸ਼ਰਨ ਸਿੰਘ : ਮੁੱਲ ਕੀ ਏ ? ਤੁਸਾਂ ਕੋਈ ਦੇ ਦਿਤੇ? ਮਾਲਕ ਦੀ ਚੀਜ਼ ਏ ਭਾਵੇਂ ਲੱਖ ਆਖੇ। ਤੁਸੀਂ ਖ਼ਰੀਦਾਰ ਓ ਭਾਵੇਂ ਕੌਡੀ ਮੁੱਲ ਪਾਓ। ਕੋਈ ਗੁੱਸਾ ਏ ? ਹਰ ਕਿਸੇ ਨੇ ਆਪਣਾ ਜਚਦਾ ਪੁਜਦਾ ਕਰਨਾ ਹੁੰਦੈ। ਤੁਸੀਂ ਇਕ ਵਾਰੀ ਮਕਾਨ ਤੇ ਨਜ਼ਰ ਮਾਰੋ। ਤੁਸੀਂ ਹੀ ਦੱਸੋ ਭਲਾ ਮਕਾਨ ਦਾ ਵੀ ਕਿਤੇ ਮੁੱਲ ਲੱਗ ਚਲਿਐ?

ਚੋਪੜਾ : ਖ਼ੈਰ, ਬਜ਼ਾ ਫ਼ਰਮਾਂਦੇ ਓ। ਮਗਰ ਅੱਜ ਕਲ੍ਹ ਮੈਂ ਆਪਣੇ ਲੜਕੇ ਰਣਜੀਤ ਨੂੰ ਕੋਈ ਅਲਹਿਦਾ ਬਿਜ਼ਨਸ ਕਰਾਉਣ ਦਾ ਇਰਾਦਾ ਕਰ ਰਿਹਾਂ। ਉਹਨੇ ਐਤਕੀਂ ਹੀ ਬੀ. ਏ. ਦਾ ਇਗਜ਼ਾਮ ਪਾਸ ਕੀਤੈ।

ਸ਼ਰਨ ਸਿੰਘ : ਕਿਉਂ ਨਹੀਂ; ਕਿਉਂ ਨਹੀਂ, ਕੰਮ ਕਾਰ ਤਾਂ ਕਰਨਾ ਈ ਚਾਹੀਦਾ ਏ, ਪਰ...ਵਖਰਾ ਕਰਾਣ ਦੀ ਕੀ ਲੋੜ ਏ? ਉਹ ਵਿਚਾਰਾ ਅਜੇ ਅੰਜਾਣ ਹੈ, ਬੱਚਾ ਏ। ਖ਼ੈਰ, ਤੁਸੀਂ ਮੰਨੋ ਨਾ ਮੰਨੋ, ਪਰ ਮੈਂ ਇਹ ਗੱਲ ਜ਼ਰੂਰ

ਕਹਾਂਗਾ ਕਿ ਸਮਾਂ ਬੜਾ ਨਾਜ਼ਕ ਜਾ ਰਿਹਾ ਏ। ਚੰਗਾ ਤਾਂ ਇਹੋ ਈ ਏ ਕਿ ਉਹਨੂੰ ਅਜੇ ਪੜ੍ਹਨ ਦਿਓ, ਨਹੀਂ ਤਾਂ ਨੌਕਰੀ ਕਰਵਾ ਦਿਓ।

ਚੋਪੜਾ : ਨੌਕਰੀ ਮਿਲਣੀ ਕਿਹੜੀ ਆਸਾਨ ਏ ?

ਸ਼ਰਨ ਸਿੰਘ : ਲਓ ਜੀ, ਤੁਹਾਡਾ ਸਾਹਬਜ਼ਾਦਾ ਹੋਵੇ ਤੇ ਨੌਕਰੀਆਂ ਦਾ ਘਾਟਾ ਏ? ਤੁਹਾਡੀ ਕਿਹੜੀ ਜਗ੍ਹਾ ਪਹੁੰਚ ਨਹੀਂ ? ਜਿਥੇ ਚਾਹੋ ਸਿਫ਼ਾਰਸ਼ ਲੜਾ ਸਕਦੇ ਓ।

ਚੋਪੜਾ : ਤੁਸੀਂ ਵੀ ਭੋਲੇ ਓ। ਬਿਜ਼ਨਸ ਦੇ ਮੁਕਾਬਲੇ ਨੌਕਰੀ ਕੀ ਚੀਜ਼ ਏ?

ਸਰਨ ਸਿੰਘ : ਇਹ ਤਾਂ ਸੱਚ ਆਖਦੇ ਓ, ਪਰ...ਗੁੱਸਾ ਨਾ ਕਰਨਾ...ਅੱਜ ਕਲ੍ਹ ਦੇ ਮੁੰਡੇ ਖੁੰਡੇ ਮਾਪਿਆ ਨੂੰ ਘੱਟ ਹੀ ਖੱਟ ਕੇ ਖੁਆਦੇ ਵੇਖੇ ਨੇ। ਤੁਸੀਂ ਮੇਰੇ ਦੋਸਤ ਓ ਏਸ ਲਈ ਪਿਆ ਕਹਿਨਾਂ. .।

ਚੋਪੜਾ : ਓਹੋ, ਸਰਦਾਰ ਸਾਹਿਬ, ਮੇਰੇ ਲੜਕੇ ਦੀ ਜੁਰਅੱਤ ਨਹੀਂ ਕਿ ਮੇਰੇ ਸਾਹਮਣੇ ਅੱਖਾਂ ਵੀ ਉਚੀਆਂ ਕਰ ਜਾਵੇ।

ਸ਼ਰਨ ਸਿੰਘ : ਹੱਛਾ ਫੇਰ, ਮੈਂ ਇਕ ਕੰਮ ਦੱਸਾ? ਮੰਨੋਗੇ ਫੇਰ ਸਾਡੀ ਦੋਸਤੀ ਨੂੰ? ਤੇ ਕੰਮ ਵੀ ਰਈਸੀ।

ਚੋਪੜਾ : ਫ਼ਰਮਾਓ ।

ਸ਼ਰਨ ਸਿੰਘ : ਸੁਣੋਂ ਫੇਰ। ਇਹੋ ਮਕਾਨ ਰਣਜੀਤ ਦੇ ਨਾਂ ਦਾ ਖ਼ਰੀਦ ਦਿਓ। ਲੋਕੀਂ ਮਕਾਨਾ ਦਾ ਬਿਜ਼ਨਸ ਨਹੀਂ ਕਰਦੇ ?....ਹੋਰ ਵੀ ਕੋਈ ਚੰਗਾ ਮੰਦਾ ਟਕਰਾਂਦਾ ਰਹਾਂਗਾ।

ਚੋਪੜਾ : (ਸੋਚੀਂ ਪੈਂਦਾ ਹੋਇਆ) ਹੂੰ। ਬਜਾ ਫ਼ਰਮਾਂਦੇ ਓ। ਇਹ ਗੱਲ ਮੇਰੇ ਦਿਲ ਲਗਦੀ ਏ।

ਸ਼ਰਨ ਸਿੰਘ : ਤਾਂ ਸੌਦਾ ਮਾਰੋ। ਤੁਸੀਂ ਇਥੇ ਈ ਠਹਿਰੋ....ਜ਼ਰਾ ਔਹ ਸਾਹਮਣੇ ਹੋਟਲ ਵਿਚ ਜਾ ਬੈਠੋ ਤੇ ਮੈਂ ਮਾਲਕ ਮਕਾਨ ਨਾਲ ਗੱਲਬਾਤ ਕਰ ਕੇ ਹੁਣੇ ਤੁਹਾਨੂੰ ਸਾਹਮਣੇ ਕਰ ਦਿਆਗਾ।

ਚੋਪੜਾ : ਮਗਰ ਕੀਮਤ ਬਹੁਤ ਜ਼ਿਆਦਾ ਏ।

ਸ਼ਰਨ ਸਿੰਘ : ਤੁਸੀਂ ਅੰਦਰੋਂ ਮਕਾਨ ਵੇਖੋਗੇ ਫੇਰ ਪਤਾ ਲਗੇਗਾ ਕੀ ਚੀਜ਼ ਏ। ਰੀਝ ਨਾਲ ਬਣਿਆ ਹੋਇਆ ਮਕਾਨ ਏ। ਵੈਸੇ ਤੁਸੀਂ ਜਾਣਦੇ ਓ ਮੂੰਹੋਂ ਮੰਗੀ ਤਾਂ ਮੌਤ ਵੀ ਨਹੀਂ ਮਿਲਦੀ। ਤੁਸੀਂ ਬੇ-ਫ਼ਿਕਰ ਰਹੋ, ਕੀਮਤ ਬਾਰੇ ਮੈਂ ਆਪੇ ਕਰ ਲਵਾਂਗਾ। ਵੈਸੇ ਮਕਾਨ ਮਾਲਕ ਹੈ ਜ਼ਰਾ ਅੜ੍ਹਬ ਜਿਹੀ ਔਰਤ, ਕੁਝ ਸਮਝਾਣਾ ਬੁਝਾਣਾ ਈ ਪਵੇਗਾ। ਉਹਨੇ ਤਾਂ ਮਕਾਨ ਨੂੰ ਜਾਨ ਨਾਲੋਂ ਵਧ ਪਿਆਰਾ ਰਖਿਆ ਹੋਇਐ।

ਚੋਪੜਾ : ਇਹ ਹੁਣ ਤੁਸੀਂ ਜਾਣੋ।

ਸ਼ਰਨ ਸਿੰਘ : ਕਿਉਂ ਨਹੀਂ, ਕਿਉਂ ਨਹੀਂ, ਇਹ ਤਾਂ ਮੇਰੀ ਡਿਊਟੀ ਹੋਈ, ਦਲਾਲੀ ਕਿਸ ਗੱਲ ਦੀ ਲੈਣੀ ਏ?

[ਇਕ ਪਾਸੇ ਚਲਾ ਜਾਂਦਾ ਹੈ।]

ਪਰਦਾ

**ਦੂਜੀ ਝਾਕੀ**

ਕਿਸ਼ਨ ਦੇਈ ਦੇ ਮਕਾਨ ਦੀ ਬੈਠਕ।

ਕਮਰੇ ਦੀ ਸਜਾਵਟ ਤੋਂ ਦਰਮਿਆਨੇ ਮੇਲ ਦੇ ਘਰਾਣੇ ਦਾ ਪ੍ਰਭਾਵ ਮਿਲਦਾ ਏ। ਮਾਮੂਲੀ ਜਿਹਾ ਫ਼ਰਨੀਚਰ ਪਰ ਸਾਫ਼। ਸਾਹਮਣੀ ਕੰਧ ਦੀ ਅੰਗੀਠੀ ਤੇ ਕੁਝ ਕਿਤਾਬਾਂ ਆਦਿਕ। ਇਕ ਪਾਸੇ ਮੰਜਾ ਡੱਠਾ ਹੋਇਆ ਏ ਤੇ ਦੋ ਕੁਰਸੀਆਂ ਹਨ। ਪਰਦਾ ਉਠਣ ਤੇ ਕਿਸ਼ਨ ਦੇਈ ਕਮਰੇ ਦੀਆਂ ਚੀਜ਼ਾਂ ਤੇ ਫ਼ਰਨੀਚਰ ਆਦਿ ਨੂੰ ਸਾਫ਼ ਕਰਕੇ ਰਖਦੀ ਨਜ਼ਰ ਆਉਂਦੀ ਹੈ। ਉਹ ਸਾਦੇ ਪਹਿਰਾਵੇ ਵਾਲੀ ਅਧਖੜ ਉਮਰ ਦੀ ਜ਼ਨਾਨੀ ਹੈ। ਸ਼ਾਇਦ ਘਰ ਵਿਚ ਕੰਮ ਲਗੀ ਹੋਣ ਕਰਕੇ ਪਹਿਰਾਵਾ ਬਹੁਤ ਹੀ ਸਾਦਾ ਜਿਹਾ ਹੈ।

ਕਿਸ਼ਨ ਦੇਈ : (ਅੰਗੀਠੀ ਤੇ ਪਈਆਂ ਕਿਤਾਬਾਂ ਪੂੰਝਦੀ ਹੋਈ) ਹੂੰ। ਗੋਡੇ ਗੋਡੇ ਘੱਟਾ ਚੜ੍ਹਿਆ ਹੋਇਆ ਏ ਕਿਤਾਬਾਂ ਤੇਂ....ਸੁਦਰਸ਼ਨ.....ਸੁਦਰਸ਼ਨ......।

[ਸੁਦਰਸ਼ਨ, ਇਕ 17-18 ਵਰ੍ਹੇ ਦਾ ਮੁੰਡਾ ਆਉਂਦਾ ਹੈ।]

ਸੁਦਰਸ਼ਨ : ਦੱਸ ਝਾਈ।

ਕਿਸ਼ਨ ਦੇਈ : ਬੇਟਾ, ਤੂੰ ਇਹ ਆਪਣਾ ਕਮਰਾ ਸਾਫ ਨਹੀਂ ਕੀਤਾ? ਵੇਖੋ ਨਾ ਕਿਸ ਤਰ੍ਹਾਂ ਸਾਰੀਆਂ ਕਿਤਾਬਾਂ ਘੱਟੇ ਨਾਲ ਲੱਥ ਪੱਥ ਹੋਈਆਂ ਪਈਆਂ ਨੇ।

ਸੁਦਰਸ਼ਨ : ਝਾਈ ਮੈਂ ਹੁਣੇ ਈ ਤਾਂ ਬਾਜ਼ਾਰੋਂ ਆਉਣਾ ਪਿਆਂ।

ਕਿਸ਼ਨ ਦੇਈ : ਹੱਛਾ। ਮੈਨੂੰ ਚੇਤਾ ਈ ਭੁੱਲ ਗਿਆ ਸੀ। ਘਰ ਦੀਆਂ ਸਫ਼ਾਈਆਂ ਕਰਨ ਵਿਚ ਤਾਂ ਮੇਰੀ ਮੱਤ ਮਾਰੀ ਜਾਂਦੀ ਏ। ਰਤਾ ਧਿਆਨ ਨਾ ਦਿਓ ਤਾਂ ਘੱਟੇ ਮਿੱਟੀ ਨਾਲ ਹੁਲੀਆ ਈ ਬਦਲ ਜਾਂਦਾ ਏ।

ਸੁਦਰਸ਼ਨ : ਪਰ ਝਾਈ ਤੂੰ ਵੀ ਤਾਂ ਐਵੇਂ ਈ ਸਾਰਾ ਦਿਨ ਲਗੀ ਰਹਿਨੀ ਏਂ।

ਕਿਸ਼ਨ ਦੇਈ : ਐਵੇਂ ਈ ਲਗੀ ਰਹਿਨੀ ਆਂ? ਜ਼ਰਾ ਕੋਠੇ ਤੇ ਜਾ ਕੇ ਤਾਂ ਵੇਖ, ਕਮਰੇ ਦਾ ਫ਼ਰਸ਼ ਕਿਵੇਂ ਲਿਸ਼ਕਾਂ ਮਾਰਦਾ ਏ। ਵੇਖ ਕੇ ਤਬੀਅਤ ਖ਼ੁਸ਼ ਹੋ ਜਾਂਦੀ ਏ। ..... ਪਰ ਮੈਂ ਕੋਈ ਕਿਸੇ ਦੇ ਸਿਰ ਹਸਾਨ ਕਰਨੀ ਆਂ ? ਆਪਣਾ ਕੰਮ ਕਰਨੀ ਆਂ।

[ਬੂਹਾ ਖੜਕਦਾ ਹੈ।]

ਕਿਸ਼ਨ ਦੇਈ : ਜਾਹ ਵੇਖ ਸੁਦਰਸ਼ਨ ਕੌਣ ਆਇਆ ਏ।

[ਸੁਦਰਸ਼ਨ ਬਾਹਰ ਜਾਂਦਾ ਏ। ਕਿਸ਼ਨ ਦੇਈ ਕਿਤਾਬਾਂ ਨੂੰ ਟਿਕਾਣੇ ਸਿਰ ਰਖਦੀ ਅਤੇ ਮੰਜੇ ਤੇ ਵਿਛੀ ਚਾਦਰ ਦੇ ਵੱਟ ਸਾਫ਼ ਕਰਦੀ ਹੈ। ਸੁਦਰਸ਼ਨ ਵਾਪਸ ਅੰਦਰ

ਆਉਂਦਾ ਏ।]

ਸੁਦਰਸ਼ਨ : ਭਾਈ, ਸ਼ਰਨ ਸਿੰਘ ਦਲਾਲ ਆਇਆ ਈ।

ਕਿਸ਼ਨ ਦੇਈ : (ਮੱਥੇ ਵੱਟ ਪਾ ਕੇ) ਫੇਰ ਆ ਧਮਕਿਐ। ਇਨ੍ਹਾਂ ਦਲਾਲਾਂ ਨੇ ਕਿਹਾ ਜੀਅ ਸਾੜਿਐ। ਕੋਈ ਨਾ ਕੋਈ ਦਿਮਾਗ਼ ਚੱਟਣ ਆਇਆ ਈ ਰਹਿੰਦੈ।

[ਸ਼ਰਨ ਸਿੰਘ ਆਉਂਦਾ ਏ।]

ਸ਼ਰਨ ਸਿੰਘ : ਨਮਸਤੇ ਭੈਣ ਜੀ।

ਕਿਸਨ ਦੇਈ : (ਗ਼ੁੱਸੇ ਵਿਚ) ਤੂੰ ਭਰਾਵਾ ਫੇਰ ਆ ਗਿਐਂ। ਮੈਂ ਤੈਹੈ ਕਿੰਨੀ ਵਾਰ ਕਹਿ ਚੁੱਕੀ ਹਾਂ ਮੈਂ ਮਕਾਨ ਨਹੀਂ ਵੇਚਣਾ; ਨਹੀਂ ਵੇਚਣਾ, ਨਹੀਂ ਵੇਚਣਾ। ਕੋਈ ਮਜ਼ਬੂਰੀ ਏ? ਕੋਈ ਜ਼ਬਰਦਸਤੀ ਏ ?

ਸ਼ਰਨ ਸਿੰਘ : ਭੈਣ ਜੀ ਤੁਸੀਂ ਤਾਂ ਐਵੇ ਨਰਾਜ਼ ਹੋ ਗਏ ਓ, ਮੈਂ ਕੀ ਆਖਿਆ ਏ?

ਕਿਸ਼ਨ ਦੇਈ : ਪਹਿਲਾਂ ਤੂੰ ਮੇਰੇ ਨਾਲ ਸੌਦੇ ਦਾ ਇਕਰਾਰ ਕਰ ਗਿਆ ਸੈਂ, ਦੋ ਮਹੀਨੇ ਫੇਰ ਤੂੰ ਸ਼ਕਲ ਈ ਨਹੀਂ ਵਿਖਾਈ। ਹੁਣ ਮੈਂ ਤੈਨੂੰ ਕਿੰਨੀ ਵਾਰ ਕਹਿ ਚੁੱਕੀ ਆ ਮੇਰੀ ਮਕਾਨ ਵੇਚਣ ਦੀ ਸਲਾਹ ਨਹੀਂ ਰਹੀ। ਪਰ ਪਤਾ ਨਹੀਂ ਤੁਸੀਂ ਦਲਾਲ ਲੋਕ ਕਿਸ ਮਿੱਟੀ ਦੇ ਬਣੇ ਹੁੰਦੇ ਓ। ਖ਼ਾਹਮਖ਼ਾਹ ਸਿਰ ਖਪਾਈ ਕਰਦੇ ਓ।

ਸ਼ਰਨ ਸਿੰਘ : ਤੁਸੀਂ ਬੈਠੋ ਤਾ ਸਹੀ, ਮੇਰੀ ਗੱਲ ਤੇ ਸੁਣੋ।

ਕਿਸ਼ਨ ਦੇਈ : ਗੱਲ ਮੈ ਕੀ ਸੁਣਾਂ ? ਕੋਈ ਸੁਣਨ ਵਾਲੀ ਵੀ ਹੋਵੇ ? ਪਤਾ ਨਹੀਂ ਫੇਰੇ ਮਾਰਦਿਆਂ ਤੁਹਾਡੀਆ ਲੱਤਾਂ ਨਹੀਂ ਥਕਦੀਆਂ। ਪੰਜੀਂ ਸੱਤੀਂ ਦਿਨੀਂ ਫੇਰ ਸ਼ਕਲ ਆ ਦਿਖਾਂਦੇ ਓ।

ਸ਼ਰਨ ਸਿੰਘ : ਤੁਸੀਂ ਮੇਰੀ ਗੱਲ ਤਾਂ ਸੁਣਦੇ ਈ ਨਹੀਂ। ਮੈਂ ਤੁਹਾਨੂੰ ਇਹ ਕਹਿਣ ਬਿਲਕੁਲ ਨਹੀਂ ਆਇਆ ਕਿ ਤੁਸੀਂ ਮਕਾਨ ਵੇਚ ਦਿਓ। ਤੁਸੀਂ ਵੇਚੋ ਨਾ ਵੇਚੋ, ਤੁਹਾਡੀ ਦੌਲਤ ਏ। ਹਾਂ ਮੈਂ ਕਿਸੇ ਵੇਲੇ ਕੰਮ ਆ ਸਕਾਂ, ਤੁਹਾਡੀ ਕੋਈ ਸੇਵਾ ਕਰ ਸਕਾ ਤਾਂ ਹਾਜ਼ਰ ਆਂ।

ਕਿਸ਼ਨ ਦੇਈ : (ਜ਼ਰਾ ਸ਼ਾਂਤ ਹੋ ਕੇ) ਤਾਂ ਫੇਰ ਹੋਰ ਕੀ ਗੱਲ ਏ ?

ਸ਼ਰਨ ਸਿੰਘ : ਭੈਣ ਜੀ ਗੱਲ ਇਹ ਸੀ ਕਿ.....(ਰੁਖ਼ ਪਲਟ ਕੇ) ਸ਼ਾਇਦ ਤੁਹਾਨੂੰ ਪਤਾ ਏ, ਮੈਂ ਕਰੋਲ ਬਾਗ਼ ਰਹਿਨੈਂ। ਤੁਹਾਡੀ ਦਇਆ ਨਾਲ ਮੇਰਾ ਆਪਣਾ ਮਕਾਨ ਲਿਆ ਹੋਇਆ ਏ। ਸਾਡੇ ਦੋ ਕਮਰਿਆਂ ਦੇ ਫ਼ਰਸ਼ ਟੁੱਟ ਗਏ ਨੇ ਤੇ ਉਹ ਹੁਣ ਨਵੇਂ ਬਣਵਾਣੇ ਨੇ, ਮੈਂ ਤੁਹਾਡੀ ਭਰਜਾਈ ਨਾਲ ਕਿਤੇ ਜ਼ਿਕਰ ਕਰ ਬੈਠਾ ਕਿ ਭੈਣ ਹੁਰਾਂ ਦੇ ਮਕਾਨ ਵਿਚ ਫ਼ਰਸ਼ ਬੜੇ ਸੁਹਣੇ ਬਣੇ ਹੋਣੇ ਨੇ। ਉਹ ਹੁਣ ਰੋਜ਼ ਮੇਰੇ ਕੰਨ ਖਾਂਦੀ ਰਹਿੰਦੀ ਏ ਕਿ ਚੱਲ ਕੇ ਮੈਨੂੰ ਦਿਖਾ ਲਿਆਵੇ ਤੇ ਉਹੋ ਜਿਹੇ ਫ਼ਰਸ਼ ਹੀ ਬਣਵਾਈਏ।

ਕਿਸ਼ਨ ਦੇਈ (ਜ਼ਰਾ ਖ਼ੁਸ਼ ਹੋ ਕੇ) ਤੇ ਉਹਨੂੰ ਨਾਲ ਲਈ ਆਉਂਣਾ ਸੀ।

ਸ਼ਰਨ ਸਿੰਘ ਮੈਂ ਕਿਹਾ ਪਹਿਲਾਂ ਤੁਹਾਡੇ ਕੰਨੋਂ ਇਹ ਗੱਲ ਕੱਢ ਲਵਾਂ। ਐਵੇਂ ਹੀ ਬਿਨ ਬੁਲਾਏ ਮਹਿਮਾਨ ਨਾ ਨਾ ਬਣੀਏ।

ਕਿਸ਼ਨ ਦੇਈ ਕੋਈ ਨਹੀਂ, ਤੁਹਾਡਾ ਆਪਣਾ ਘਰ ਏ। ਜੀ ਸਦਕੇ ਆਓ, ਜਦੋਂ ਮਰਜ਼ੀ ਆਓ।

ਸ਼ਰਨ ਸਿੰਘ ਮੈਂ ਰੋਜ ਚੰਗੇ ਚੰਗੇ ਮਕਾਨਾਂ ਦੇ ਸੌਦੇ ਕਰਾਂਦਾ ਰਹਿਨਾਂ, ਪਰ ਜਿਹੋ ਜਿਹੇ ਸੁਹਣੇ, ਸਾਫ ਤੇ ਡੀਜ਼ਾਇਨਦਾਰ ਫ਼ਰਸ਼ ਮੈਂ ਤੁਹਾਡੇ ਮਕਾਨ ਦੇ ਵੇਖੇ ਨੇ ਕਿਤੇ ਵੀ ਵੇਖਣ ਵਿਚ ਨਹੀਂ ਆਏ।

ਕਿਸ਼ਨ ਦੇਈ ਭਰਾਵਾ ਮੈਂ ਇਹ ਮਕਾਨ ਬੜੀ ਰੀਝ ਨਾਲ ਬਣਵਾਇਆ ਹੋਇਐ। ਆਪ ਸਾਹਮਣੇ ਖਲੋ ਕੇ ਮਨਮਰਜ਼ੀ ਦੇ ਫਰਸ਼ ਬਣਵਾਏ ਸਨ। ਸੁਦਰਸ਼ਨ ਦੇ ਬਾਊ ਜੀ ਨੂੰ ਵੀ ਘਰ ਦੀ ਸ਼ਾਨ ਬਣਾਨ ਦਾ ਬੜਾ ਸ਼ੌਕ ਹੁੰਦਾ ਸੀ।

ਸ਼ਰਨ ਸਿੰਘ ਜੀ ਹਾ ਮੈ ਸਭ ਜਾਣਨਾ। ਮੇਰੇ ਨਾਲ ਉਨ੍ਹਾ ਦੇ ਬੜੇ ਤੁਅੱਲਕਾਤ ਸਨ। ਕਿਹੀ ਰੀਝ ਨਾਲ ਮਕਾਨ ਬਣਵਾਇਆ ਸਾਨੇ, ਪਰ ਵਿਚਾਰਿਆ ਨੂੰ ਭੋਗਣ ਦਾ ਮੌਕਾ ਹੀ ਨਹੀਂ ਮਿਲਿਆ। ਹੱਛਾ, ਉਨ੍ਹਾਂ ਦੇ ਬਾਲ ਬੱਚੇ ਰਾਜੀ ਰਹਿਣ। ਹੁਣ ਕਾਕਾ ਵੀ ਸਿਆਣਾ ਹੋ ਗਿਆ ਐ... ਕੀ ਨਾ ਏ ਤੇਰਾ ਬੇਟਾ।

ਸੁਦਰਸ਼ਨ ਜੀ ਸੁਦਰਸ਼ਨ

ਸ਼ਰਨ ਸਿੰਘ ਕਿਹੜੀ ਜਮਾਤ ਵਿਚ ਪੜ੍ਹਨਾ ਏਂ ਹੁਣ?

ਕਿਸ਼ਨ ਦੇਈ ਸੁਦਰਸ਼ਨ ਤਾਂ ਐਂਤਕੀ ਦਸਵੀ ਪਾਸ ਕਰ ਗਿਐ। ਫ਼ਸਟ ਡੀਵੀਜ਼ਨ ਲਈ ਸੂ।

ਸ਼ਰਨ ਸਿੰਘ ਸ਼ਾਬਾਸ਼, ਸ਼ਾਬਾਸ਼। ਤਾਂ ਤੇ ਭੈਣ ਜੀ ਮੁਬਾਰਕ ਹੋਵੇ, ਸੱਚੀ ਬਹੁਤ ਖੁਸ਼ੀ ਹੋਈ ਏ। ਆਖ਼ਰ ਮੇਰੇ ਦੋਸਤ ਦਾ ਲੜਕਾ ਏ। ਮੇਰੇ ਦਿਲ ਕੋਲੋਂ ਪੁੱਛ ਕੇ ਵੇਖੋ ਇੰਨੀ ਖ਼ੁਸ਼ੀ ਤੁਹਾਨੂੰ ਨਹੀਂ ਹੋਈ ਜਿੰਨੀ ਮੈਨੂੰ ਹੋਈ ਏ।

ਕਿਸ਼ਨ ਦੇਈ ਤੈਨੂੰ ਈ ਮੁਬਾਰਕ ਏ ਭਰਾਵਾ। ਮਾਫ਼ ਕਰੀਂ ਮੈਂ ਤੇਰੇ ਨਾਲ ਐਵੇਂ ਛਿੱਥੀ ਹੋਈ ਪਈ ਸਾ।

ਸ਼ਰਨ ਸਿੰਘ ਤੁਹਾਡਾ ਇਸ ਵਿਚ ਕੋਈ ਕਸੂਰ ਨਹੀਂ ਭੈਣ ਜੀ। ਆਖ਼ਰ ਮੈਂ ਪ੍ਰਾਪਰਟੀ ਡੀਲਰ ਜੁ ਹੋਇਆ।

ਕਿਸ਼ਨ ਦੇਈ ਅਸਲ ਵਿਚ ਦੋ ਦਲਾਲ ਹੋਰ ਵੀ ਕਦੀ ਕਦੀ ਫੇਰਾ ਮਾਰ ਜਾਂਦੇ ਨੇ। ਉਹੀ ਗੱਲਾ ਵਾਰ ਵਾਰ ਕਰਕੇ ਇਨਸਾਨ ਦਾ ਜੀਅ ਉਕਤਾ ਜਾਂਦੈ।

ਸ਼ਰਨ ਸਿੰਘ ਇਹ ਤਾਂ ਉਨ੍ਹਾ ਦੀ ਬੇਸਮਝੀ ਏ ਜੀ। ਜਿਹੜੀ ਗੱਲਬਾਤ ਇਕ ਵਾਰ ਕਰ ਲਈਏ ਦੂਜੀ ਵਾਰ ਉਸ ਵਿਚ ਉਹ ਰਸ ਨਹੀਂ ਰਹਿ

ਜਾਂਦਾ। ਰੋਜ਼ ਰੋਜ਼ ਦਾਲ ਤਾਂ ਨਹੀਂ ਖਾਧੀ ਜਾਂਦੀ, ਆਖ਼ਰ ਵਟਾ ਸਟਾ ਕੇ ਹੀ ਘਰ ਵਿਚ ਚਾੜ੍ਹੀਦੀ ਏ।

ਕਿਸ਼ਨ ਦੇਈ (ਮੁਸਕ੍ਰਾਂਦੀ ਹੋਈ) ਇਹ ਤਾਂ ਠੀਕ ਏ।

ਸ਼ਰਨ ਸਿੰਘ ਹਮੇਸ਼ਾ ਨਵੇਂ ਖ਼ਿਆਲ, ਨਵੀਂ ਗੱਲ, ਨਵੇਂ ਡੀਜ਼ਾਇਨ, ਨਵੇਂ ਫ਼ੈਸ਼ਨ, ਨਵੇਂ ਢੰਗ ਦੀ ਕਦਰ ਹੁੰਦੀ ਏ। ਸਾਰੀ ਦੁਨੀਆ ਨਵੀਨਤਾ ਪਿਛੇ ਪਾਗਲ ਹੋਈ ਫਿਰਦੀ ਏ। ਫੇਰ ਇਹ ਕੋਈ ਅਨਹੋਣੀ ਗੱਲ ਨਹੀਂ ਜੇ ਤੁਸੀਂ ਮੇਰੇ ਵਰਗੇ ਪੁਰਾਣੇ ਢੰਗ ਦੇ ਦਲਾਲਾਂ ਦੀ ਕੋਝੀ ਕਨਵੈਸਿੰਗ ਤੋਂ ਚਿੜ੍ਹ ਜਾਓ।

ਕਿਸਨ ਦੇਈ ਓ ਹੋ, ਮੈਨੂੰ ਤੇ ਖ਼ਿਆਲ ਈ ਨਹੀਂ ਰਿਹਾ, ਪਾਣੀ ਧਾਣੀ ਮੰਗਾਵਾਂ? ਬਾਹਰੋਂ ਧੁੱਪ ਵਿਚੋਂ ਆਇਆ ਏ।

ਸ਼ਰਨ ਸਿੰਘ ਨਹੀਂ ਨਹੀ, ਮੈਨੂੰ ਕੋਈ ਖ਼ਾਸ ਪਿਆਸ ਨਹੀਂ।

ਕਿਸ਼ਨ ਸਿੰਘ ਕਾਕਾ, ਜਾਹ। ਮਾਮਾ ਜੀ ਜੋਗਾ ਸ਼ਰਬਤ ਲੈ ਆ।

ਸੁਦਰਸ਼ਨ ਹੱਛਾ ਝਾਈ।

[ਜਾਦਾ ਹੈ।]

—ਇਕ ਮਿੰਟ ਚੁੱਪ—

ਸ਼ਰਨ ਸਿੰਘ ਸੁਦਰਸ਼ਨ ਨਿੱਕਾ ਜਿਹਾ ਹੀ ਹੁੰਦਾ ਸੀ ਜਦੋਂ ਇਹਦੇ ਬਾਊ ਜੀ ਗੁਜ਼ਰੇ ਨੇ।

ਕਿਸ਼ਨ ਦੇਈ ਓਦੋਂ ਅੱਠ ਕੁ ਸਾਲ ਦਾ ਸੀ।

ਸ਼ਰਨ ਸਿੰਘ ਹੁਣ ਮੁੰਡਾ ਹੁਸਿਆਰ ਹੋਇਆ ਏ, ਫੇਰ ਮੈਟਰਿਕ ਪਾਸ ਕਰ ਗਿਆ ਏ। ਅੱਜ ਇਹਦੇ ਬਾਊ ਜੀ ਹੁੰਦੇ ਤਾ ਵੇਖ ਕੇ ਕਿੰਨਾ ਖ਼ੁਸ ਹੁੰਦੇ।

ਕਿਸ਼ਨ ਦੇਈ (ਠੰਡਾ ਸਾਹ ਭਰ ਕੇ) ਹੱਛਾ ਭਰਾਵਾ, ਕਿਸਮਤ ਦੀ ਲਿਖੀ ਨੂੰ ਕੌਣ ਮੋੜ ਸਕਦਾ ਏ। ਅਖੇ ਰਾਈ ਘਟੇ ਨਾ ਤਿਲ ਵਧੇ ਜੋ ਲਿਖਿਆ ਕਰਤਾਰ।

ਸ਼ਰਨ ਸਿੰਘ ਅਫ਼ਸੋਸ ਈ ਹੁੰਦਾ ਏ।

ਕਿਸ਼ਨ ਦੇਈ ਹੱਛਾ। ਸਮਾਂ ਪਾ ਕੇ ਸਭੋ ਕੁਝ ਹੋਵੇਗਾ। ਤੁਸੀਂ ਸਮਝੋ ਬਦਕਿਸਮਤ ਉਹ ਜੋ ਇਸ ਵਸਦੀ ਵਾੜੀ ਨੂੰ ਛੱਡ ਕੇ ਚਲੇ ਗਏ।

ਸ਼ਰਨ ਸਿੰਘ ਮੇਰੇ ਨਾਲ ਤਾਂ ਬੜੇ ਅੱਛੇ ਤੁਅੱਲਕਾਤ ਸਨ ਜੀ। ਮੇਰੇ ਜਮਾਤੀ ਸਨ, 'ਕੱਠੇ ਪੜ੍ਹੇ, 'ਇਕੱਠੇ ਖੇਡੇ। ਬੜੇ ਮਿਲਣਸਾਰ ਸੁਭਾਅ ਦੇ ਆਦਮੀ ਸਨ।

ਕਿਸ਼ਨ ਦੇਈ ਉਨ੍ਹਾਂ ਦੀ ਤਾਂ ਸਾਰਾ ਜਹਾਨ ਤਾਰੀਫ਼ ਕਰਦੈ।

ਸ਼ਰਨ ਸਿੰਘ ਕਹਿੰਦੇ ਹੁੰਦੇ ਨੇ, ਚੰਗੇ ਆਦਮੀਆ ਦੀ ਤਾਂ ਰੱਬ ਨੂੰ ਵੀ ਲੋੜ ਰਹਿੰਦੀ ਏ, ਇਸੇ ਲਈ ਉਨ੍ਹਾ ਨੂੰ ਜਲਦੀ ਆਪਣੇ ਕੋਲ ਸੱਦ ਲੈਂਦਾ ਏ।

[ਸੁਦਰਸ਼ਨ ਗਲਾਸ ਲਈ ਆਉਂਦਾ ਹੈ।]

ਸੁਦਰਸ਼ਨ : ਲਉ ਸਰਦਾਰ ਜੀ, ਸ਼ਰਬਤ ਦਾ ਗਲਾਸ ਫੜ ਲਉ।

ਕਿਸ਼ਨ ਦੇਈ : ਲਉ ਜੀ ਪੀਓ।

ਸ਼ਰਨ ਸਿੰਘ : (ਗਲਾਸ ਫ਼ੜਦਾ ਹੋਇਆ) ਤੁਸਾਂ ਤਾਂ ਐਵੇਂ ਖੇਚਲ ਕੀਤੀ ਹੈ ਭੈਣ ਜੀ।

ਕਿਸ਼ਨ ਦੇਈ : ਲਉ, ਪਾਣੀ ਦੀ ਵੀ ਕੋਈ ਖ਼ੇਚਲ ਹੁੰਦੀ ਏ।

[ਸ਼ਰਨ ਸਿੰਘ ਸ਼ਰਬਤ ਪੀਂਦਾ ਤੇ ਗਲਾਸ ਖ਼ਾਲੀ ਕਰਕੇ ਵਾਪਸ ਦੇਂਦਾ ਹੈ;]

ਸ਼ਰਨ ਸਿੰਘ : ਲੈ ਕਾਕਾ ਗਲਾਸ ਫੜ ਲੈ।

ਸੁਦਰਸ਼ਨ : ਹੋਰ ਲਿਆਵਾਂ ਜੀ ?

ਸ਼ਰਨ ਸਿੰਘ : ਨਹੀਂ ਕਾਕਾ ਬਸ।....(ਗਲਾ ਸਾਫ਼ ਕਰਦਾ ਹੋਇਆ) ਤੇ ਹੁਣ ਸੁਦਰਸ਼ਨ ਨੂੰ ਕਿਹੜੇ ਕਾਲਜ ਦਾਖ਼ਲ ਕਰਵਾ ਰਹੇ ਓ ?

ਕਿਸ਼ਨ ਦੇਈ : ਬਸ ਸੋਚੀਂ ਪਈ ਹੋਈ ਆ ਕਿ ਕਿਵੇਂ ਕਰਾਂ। ਅੱਗੇ ਪੜ੍ਹਾਈ ਲਈ ਖ਼ਰਚ ਵੀ ਕਾਫ਼ੀ ਚਾਹੀਦਾ ਏ। ਇਕੋ ਮਕਾਨ ਦਾ ਕਿਰਾਇਆ ਈ ਆਉਂਦਾ ਏ ਨਾ।

ਸ਼ਰਨ ਸਿੰਘ : ਨਾਲੇ ਬਾਰਾਂ ਚੌਦਾਂ ਜਮਾਤਾਂ ਪਾਸ ਵੀ ਕਰ ਲਏ ਤਾਂ ਅਗੇ ਕਿਹੜੀਆਂ ਨੌਕਰੀਆਂ ਧਰੀਆਂ ਪਈਆਂ ਨੇ।

ਸੁਦਰਸ਼ਨ : ਜੀ ਨੌਕਰੀ ਲਈ ਟਰਾਈ (ਕੋਸ਼ਿਸ਼) ਤਾਂ ਕਰ ਰਿਹਾ ਹਾਂ। ਅੱਜ ਵੀ ਇੰਟਰਵਿਊ ਤੇ ਗਿਆ ਸਾਂ।

ਸ਼ਰਨ ਸਿੰਘ : ਕਾਕਾ ਇਹ ਇੰਟਰਵਿਊ ਤਾਂ ਕਈ ਵੇਰ ਐਵੇਂ ਢੌਂਗ ਈ ਹੁੰਦੇ ਨੇ, ਨਿਰੀ ਦਫ਼ਤਰੀ ਕਾਰਵਾਈ । ਆਮ ਤੌਰ ਤੇ ਵੱਡੀਆਂ ਵੱਡੀਆਂ ਸਿਫ਼ਾਰਸ਼ਾਂ ਨਾਲ ਮਨਮਰਜ਼ੀ ਦੇ ਆਦਮੀ ਤਾਂ ਪਹਿਲਾਂ ਈ ਰੱਖ ਲਏ ਜਾਂਦੇ ਨੇ।

ਕਿਸ਼ਨ ਦੇਈ : ਇਹ ਤਾ ਫੇਰ ਠੱਗੀ ਈ ਹੋਈ ਕਿ।

ਸ਼ਰਨ ਸਿੰਘ : ਤੇ ਹੋਰ ਕੀ ? ਜਾਂ ਫੇਰ ਕਾਕੇ ਨੂੰ ਉਚੇ ਦਰਜੇ ਦੀ ਪੜ੍ਹਾਈ ਕਰਵਾਉ ਤਾਂ ਕਿ ਕਿਸੇ ਦਿਨ ਨੂੰ ਕੋਈ ਬਹੁਤ ਵੱਡਾ ਅਫ਼ਸਰ, ਡਾਕਟਰ, ਬੈਰਿਸਟਰ, ਜੱਜ ਜਾਂ ਇੰਜੀਨੀਅਰ ਬਣ ਸਕੇ ਤੇ ਜ਼ਿੰਦਗੀ ਸੌਰ ਜਾਏ। ਨਹੀਂ ਤਾਂ ਧੱਕੇ ਖਾਣ ਵਾਲੀ ਗੱਲ ਈ ਏ। ਫੇਰ ਅੱਜ ਕੱਲ੍ਹ ਏਨੀ ਸਖ਼ਤ ਬੇਕਾਰੀ ਏ ਕਿ ਬੀ. ਏ. ਪਾਸ ਨਿੱਕੀਆਂ ਨਿੱਕੀਆਂ ਨੌਕਰੀਆਂ ਲਈ ਪਏ ਤਰਸਦੇ ਫਿਰਦੇ ਨੇ।

ਕਿਸ਼ਨ ਦੇਈ : ਹੂੰ ! ਸੁਦਰਸ਼ਨ ਕਾਹਦੀ ਪੜ੍ਹਾਈ ਕਰਨੀ ਊਂ ?

ਸ਼ਰਨ ਸਿੰਘ : ਭੈਣਾ, ਵੱਡੇ ਸਿਰਾਂ ਦੀਆਂ ਵੱਡੀਆਂ ਪੀੜਾਂ। ਉੱਚੇ ਦਰਜੇ ਦੀਆਂ ਪੜ੍ਹਾਈਆਂ ਕਰਨੀਆਂ ਕਿਹੜੀਆਂ ਆਸਾਨ ਨੇ। ਖ਼ਰਚ ਕਰਕੇ ਮੂੰਹ

ਫਿਰ ਜਾਂਦੈ। ਤੁਸੀਂ ਹੁਣ ਮੇਰੀ ਰਾਇ ਪੁੱਛੋ ਤਾਂ ਮੈਂ ਆਖਾਂਗਾ ਕਿ ਮੁੰਡੇ ਨੂੰ ਕਿਸੇ ਕੰਮਕਾਰ ਵਿਚ ਪਾ ਦਿਉ।

ਸੁਦਰਸ਼ਨ : ਭਾਈ ਇਹ ਗੱਲ ਠੀਕ ਏ।

ਕਿਸ਼ਨ ਦੇਈ : ਕੰਮ ਕਾਰ ਦੀ ਤੈਨੂੰ ਅਜੇ ਕੀ ਸਮਝ ਏ। ਨਿੱਕਾ ਜਿਹਾ ਤਾਂ ਤੂੰ ਹੈਗਾ ਏਂ।

ਸ਼ਰਨ ਸਿੰਘ : ਆਪੇ ਡਿਗ ਡਿਗ ਕੇ ਤੂੰ ਹੁਸ਼ਿਆਰ ਹੋ ਜਾਵੇਂਗਾ। ਕਿਹੜਾ ਏ ਜਿਹੜਾ ਏਸ ਦੁਨੀਆ ਵਿਚ ਧੁਰੋਂ ਸਿਖ ਕੇ ਆਇਆ? ਐਡਾ ਵੱਡਾ ਤੁਹਾਡੇ ਪਾਸ ਮਕਾਨ ਏ; ਇਹਦੇ ਤੁਸੀਂ ਪੈਸੇ ਖ਼ਰੇ ਕਰੋ ਤੇ ਮੁੰਡੇ ਨੂੰ ਕੋਈ ਕੰਮ ਕਾਰ ਕਰਕੇ ਬਿਠਾ ਦਿਓ। ਅਖੇ ਸੋਨਾ ਈ ਗਲੇ ਤੇ ਸੋਨਾ ਹੀ ਪਲੇ।

ਕਿਸ਼ਨ ਦੇਈ (ਜ਼ਰਾ ਤੇਜ਼ ਹੋ ਕੇ) ਪਰ ਮੈਂ ਤਾਂ ਮਕਾਨ ਵੇਚਣ ਨੂੰ ਤਿਆਰ ਈ ਨਹੀਂ। ਆਪਣੀ ਕੁੱਲੀ ਵਿਚ ਸਿਰ ਲੁਕਾ ਕੇ ਬੈਠੀ ਹੋਈ ਆਂ। ਮੈਂ ਤਾ ਭਰਾਵਾ ਤੈਨੂੰ ਪਹਿਲਾਂ ਈ ਕਹਿ ਚੁਕੀ ਆਂ, ਮੈਂ ਮਕਾਨ ਨਹੀਂ ਵੇਚਣਾ।

ਸ਼ਰਨ ਸਿੰਘ . ਓ.....ਹੋ। ਤੂੰ ਵੀ ਤਾ ਭੈਣਾ ਭੋਲੀ ਏਂ। ਮੈਂ ਕਦੋ ਆਖਨੈ ਮਕਾਨ ਵੇਚ ਦਿਓ ? ਇਹ ਤਾਂ ਐਵੇਂ ਗੱਲਾਂ ਵਿਚੋਂ ਗੱਲ ਨਿਕਲ ਆਈ ਏ। ਵੈਸੇ ਮੇਰਾ ਮਤਲਬ ਕਿਸੇ ਤਰੀਕੇ ਨਾਲ ਕਨਵੈੱਸ ਕਰਨ ਤੋਂ ਨਹੀਂ। ਕੋਈ ਕਾਹਲੀ ਨਹੀਂ, ਵਿਚਾਰ ਕਰ ਲਵੋ। ਸੋਚਣ ਵਿਚ ਵੀ ਕੋਈ ਹਰਜ਼ ਏ?

ਸੁਦਰਸ਼ਨ · ਦੇਖੋ ਨਾ, ਪਰਮਾਤਮਾ ਨੇ ਇਨਸਾਨ ਨੂੰ ਅਕਲ ਦਿੱਤੀ ਹੈ। ਕਿਸ ਲਈ ? ਸੋਚਣ ਸਮਝਣ ਲਈ। ਆਖ਼ਰ ਤੁਸਾਂ ਈ ਆਪਣੇ ਬੱਚੇ ਦੀ ਜ਼ਿੰਦਗੀ ਬਣਾਣੀ ਏ, ਤੁਸਾਂ ਈ ਇਹਨੂੰ ਰਾਹੇ ਪਾਣਾ ਏ, ਤੁਸਾਂ ਈ ਇਹਦੀ ਨਿਗਰਾਨੀ ਕਰਨੀ ਏ। ਮੇਰੀ ਰਾਇ ਤਾਂ ਇਹੋ ਏ। ਤੁਹਾਡਾ ਸਰਵਨ ਪੁੱਤਰ ਏ ਤੇ ਤੁਸੀਂ ਡਰੋ ਨਾ। ਮੁੰਡਾ ਕੰਮ ਵਿਚ ਪਵੇਗਾ ਤਾਂ ਆਪੇ ਜਾਚ ਆਉਂਦੀ ਜਾਵੇਗੀ। ਅਖੇ ਜਿਉਂ ਜਿਉਂ ਭਿਜੇ ਕੰਬਲੀ ਤਿਉਂ ਤਿਉਂ ਭਾਰੀ ਹੋ।

ਕਿਸ਼ਨ ਦੇਈ : ਕਿਉਂ ਸੁਦਰਸ਼ਨ, ਆਪਣੇ ਕਿਸੇ ਕਾਰ ਵਿਹਾਰ ਵਿਚ ਲੱਗ ਜਾਵੇਂ ਤਾਂ ਚੰਗਾ ਈ ਏ।

ਸੁਦਰਸ਼ਨ : ਜਿਵੇਂ ਤੁਸੀਂ ਆਖੋ।

ਸ਼ਰਨ ਸਿੰਘ : ਵਿਹਾਰ ਕਾਰ ਲਈ ਆਖ਼ਰ ਰੁਪਏ ਦੀ ਤਾਂ ਲੋੜ ਏ। ਜੇ ਤੁਹਾਡਾ ਵਿਚਾਰ ਮਕਾਨ ਵੇਚਣ ਦਾ ਹੋਵੇ ਤਾਂ ਅਠਾਰਾਂ ਕੁ ਹਜ਼ਾਰ ਦੇ ਕਰੀਬ ਵਟਿਆ ਈ ਜਾਵੇਗਾ।

ਕਿਸ਼ਨ ਦੇਈ : (ਤਿੜ ਕੇ) ਅਠਾਰਾਂ ਹਜ਼ਾਰ? ਭਰਾਵਾ ਤੂੰ ਤਾਂ ਕਮਾਲ ਕਰ ਦਿੱਤੀ ਏ। ਅਜੇ ਤਿੰਨ ਮਹੀਨੇ ਵੀ ਨਹੀਂ ਹੋਏ ਇਕ ਦਲਾਲ ਬਾਈ ਹਜ਼ਾਰ

ਦੁਆਂਦਾ ਸੀ ਤੇ ਮਿੰਨਤਾਂ ਵੀ ਕਰਦਾ ਸੀ।

ਸ਼ਰਨ ਸਿੰਘ : ਖ਼ੈਰ ਹੋ ਸਕਦੈ, ਪਰ ਸਮੇਂ ਸਮੇਂ ਦੀ ਗੱਲ ਏ।

ਕਿਸ਼ਨ ਦੇਈ : ਮੈਂ ਤਾਂ ਬਾਈ ਹਜ਼ਾਰ ਤੋਂ ਇਕ ਪੈਸਾ ਵੀ ਘੱਟ ਵੱਟਣ ਨੂੰ ਤਿਆਰ ਨਹੀਂ।

ਸ਼ਰਨ ਸਿੰਘ : ਮੈਂ ਕਦੋਂ ਕਹਿਨਾਂ ਘੱਟ ਵੱਟਿਆ ਜਾਵੇ ? ਮੇਰੀ ਤਾਂ ਇਹੋ ਕੋਸ਼ਿਸ਼ ਏ ਨਾ ਕਿ ਵਧ ਤੋਂ ਵਧ ਕੀਮਤ ਪਵੇ ਤੇ ਸਾਡੀ ਵੀ ਦਲਾਲੀ ਜ਼ਿਆਦਾ ਬਣੇ। ਪਰ ਮੈਂ ਇੰਨਾ ਜ਼ਰੂਰ ਆਖਾਂਗਾ ਕਿ ਕਿ ਕਿਸੇ ਗੱਲ ਦੀ ਕਸਮ ਨਹੀਂ ਖਾਣੀ ਚਾਹੀਦੀ। ਗ਼ਰਜ਼ਮੰਦ ਗਾਹਕ ਹਰ ਵੇਲੇ ਨਹੀਂ ਮਿਲਦਾ। ਖ਼ੈਰ, ਤੁਸੀਂ ਸੋਚ ਲੈਣਾ।.....ਮੈ ਫੇਰ ਚਲਨਾਂ।

ਕਿਸ਼ਨ ਦੇਈ: ਨਾ ਨਾ, ਮੈਂ ਤਾਂ ਬਾਈ ਹਜ਼ਾਰ ਤੋਂ ਕੌਡੀ ਘੱਟ ਨਹੀਂ ਲੈਣੀ।

ਸ਼ਰਨ ਸਿੰਘ : (ਜ਼ਰਾ ਮੁੜ ਕੇ ਆਉਂਦਾ ਹੋਇਆ) ਹਾਂ ਸੱਚ ਇਕ ਹੋਰ ਗੱਲ ਯਾਦ ਆਈ। ਤੁਹਾਡੇ ਮਕਾਨ ਦੇ ਸਾਹਮਣੇ ਖੂਹ ਹੁੰਦਾ ਸੀ ਨਾ ?

ਸੁਦਰਸ਼ਨ : ਆਹੋ ਜੀ ।

ਸ਼ਰਨ ਸਿੰਘ : ਤਦੇ ਈ। ਲੋਕੀਂ ਸੱਚ ਆਖਦੇ ਨੇ ਖੂਹ ਦੇ ਸਾਹਮਣੇ ਵਾਲਾ ਮਕਾਨ ਵੀ ਨਹਿਸ਼ ਹੁੰਦਾ ਏ।

ਕਿਸ਼ਨ ਦੇਈ : ਪਰ ਹੁਣ ਤਾਂ ਖੂਹ ਕਦੇ ਦਾ ਬੰਦ ਹੋ ਚੁੱਕਾ ਏ।

ਸ਼ਰਨ ਸਿੰਘ : ਫੇਰ ਕੀ ਹੋ ਗਿਆ ? ਉਹਦਾ ਅਸਰ ਤਾਂ ਹੁੰਦਾ ਏ ਨਾ। ਖੂਹਾ ਤੇ ਕਈ ਤਰ੍ਹਾਂ ਦੇ ਜਿੰਨ ਭੂਤ ਤੇ ਚੁੜੇਲਾ ਦਾ ਵਾਸਾ ਹੁੰਦਾ ਏ। ਮੈਂ ਸਮਝਨਾ ਏਸੇ ਲਈ ਤੁਸਾ ਇਸ ਮਕਾਨ ਵਿਚ ਸੁਖ ਨਹੀਂ ਪਾਇਆ।

ਸੁਦਰਸ਼ਨ : (ਹੈਰਾਨੀ ਨਾਲ) ਭੂਤ ਤੇ ਚੁੜੇਲਾਂ ਹੁੰਦੀਆਂ ਨੇ ਜੀ ?

ਕਿਸ਼ਨ ਦੇਈ : ਇਥੇ ਸੁਖ ਤਾਂ ਮੈਂ ਵਾਕਿਆਂ ਈ ਨਹੀਂ ਪਾਇਆ। ਜਦੋਂ ਸੁਦਰਸ਼ਨ ਦਾ ਬਾਊ ਗੁਜ਼ਰਿਆ ਏ, ਅਜੇ ਮਕਾਨ ਬਣਿਆ ਸਾਲ ਵੀ ਨਹੀਂ ਸੀ ਹੋਇਆ।

ਸ਼ਰਨ ਸਿੰਘ : ਖ਼ੈਰ, ਇਸ ਵੇਲੇ ਮੇਰੇ ਹੱਥ ਵਿਚ ਇਕ ਗਾਹਕ ਵੀ ਏ। ਇਥੇ ਨੇੜੇ ਈ ਏ, ਮੈਂ ਹੁਣੇ ਅੱਧੇ ਘੰਟੇ ਤਕ ਹਾਜ਼ਰ ਹੋਇਆ ਲਉ।

[ਜਾਣ ਲਗਦਾ ਹੈ।]

ਕਿਸ਼ਨ ਦੇਈ : ਪਰ ਭਰਾਵਾ ਮੈਂ ਤੈਨੂੰ ਦੱਸ ਦਿਤਾ ਈ, ਮੈਂ ਘਟ ਨਹੀਓਂ ਲੈਣਾ।

•ਸ਼ਰਨ ਸਿੰਘ : (ਜਾਂਦਾ ਜਾਂਦਾ) ਤੁਸੀਂ ਫ਼ਿਕਰ ਨਾ ਕਰੋ। ਸੁਦਰਸ਼ਨ ਦੇ ਬਾਊ ਹੁਰਾਂ ਨਾਲ ਮੇਰੇ ਬੜੇ ਤਲਕਾਤ ਸਨ। ਮੇਰਾ ਤਾਂ ਇਹ ਆਪਣਾ ਕੰਮ ਹੋਇਆ।

[ਚਲਾ ਜਾਂਦਾ ਹੈ।]

ਕਿਸ਼ਨ ਦੇਈ : ਕਿਉਂ ਸੁਦਰਸ਼ਨ, ਫੇਰ ਮਕਾਨ ਵੇਚ ਦਈਏ ?

ਸੁਦਰਸ਼ਨ : ਜਿਵੇਂ ਤੇਰੀ ਮਰਜ਼ੀ ਝਾਈ। ਪਰ ਉਹ ਤਾਂ ਕਹਿੰਦੈ ਸਾਹਮਣੇ ਭੂਤ

ਤੇ ਚੁੜੇਲਾਂ ਰਹਿੰਦੀਆਂ ਨੇ। ਮੈਨੂੰ ਤਾਂ ਡਰ ਲੱਗਣ ਲਗ ਪਿਐ।

ਕਿਸ਼ਨ ਦੇਈ : ਹੱਟ ਕਮਲਾ ਨਾ ਹੋਵੇ ਤੇ। ਜਵਾਨ ਪੁੱਤ ਹੋ ਕੇ ਡਰੀਦਾ ਏ ?..... ਹਾਂ ਸੱਚ, ਤੇਰੀ ਇੰਟਰਵੀਊ ਦਾ ਕੀ ਬਣਿਆ ?

ਸੁਦਰਸ਼ਨ : ਅਜੇ ਕੀ ਪਤਾ। ਪਰ ਉਮੀਦ ਕੋਈ ਨਹੀਂ ਨੌਕਰੀ ਮਿਲੇ । ਉਨ੍ਹਾਂ ਸਾਰੇ ਅੱਠ ਜਣੇ ਰਖਣੇ ਨੇ ਤੇ ਪੰਜਾਹ ਮੁੰਡੇ ਪਹੁੰਚੇ ਹੋਏ ਸਨ। ਵਿਚ ਕਈ ਬੀ. ਏ. ਪਾਸ ਵੀ ਸਨ।

ਕਿਸ਼ਨ ਦੇਈ : ਤਾ ਸ਼ਰਨ ਸਿੰਘ ਠੀਕ ਕਹਿੰਦਾ ਏ। ਮਕਾਨ ਵੇਚ ਕੇ ਤੂੰ ਕੋਈ ਆਪਣਾ ਕੰਮ ਕਰ ਲੈ।.ਪਰ ਕੰਮ ਕਾਹਦਾ ਕਰੇਂਗਾ ?

ਸੁਦਰਸ਼ਨ : ਜਿਹੜਾ ਤੂੰ ਆਖੇਂ ਝਾਈ।

ਕਿਸ਼ਨ ਦੇਈ : ਤੂੰ ਆਪਣਾ ਖੱਟਣ ਕਮਾਣ ਲਗ ਪਵੇਗਾ ਤਾ ਹੋਰ ਬਥੇਰੇ ਮਕਾਨ ਲੈ ਲਵੇਂਗਾ। ਫੇਰ ਤੇਰਾ ਵਿਆਹ ਵੀ ਕਰ ਦਿਆਂਗੀ ਤੇ ਨਿੱਕੀ ਜਿਹੀ ਛਣਕਦੀ ਨੂੰਹ ਘਰ ਵਿਚ ਆ ਜਾਵੇਗੀ। ਮੈਂ ਵੀ ਮਰਨ ਤੋਂ ਪਹਿਲਾਂ ਆਪਣੀਆਂ ਮੁਰਾਦਾ ਵੇਖ ਲਵਾਂਗੀ।

ਸੁਦਰਸ਼ਨ : (ਸ਼ਰਮਾਦਾ ਹੋਇਆ) ਹੱਛਾ ਝਾਈ, ਅਜੇ ਕੋਈ ਕੰਮ ਕਾਰ ਸ਼ੁਰੂ ਕਰ ਲਵਾ।

ਕਿਸ਼ਨ ਦੇਈ : ਹੱਛਾ, ਕਦੀ ਪਰਮਾਤਮਾ ਮੇਰੀ ਵੀ ਸੁਣੇਗਾ ਹੀ। ਐਹੋ ਜਿਹੀ ਸਹਣੀ ਸਜਾਦੀ ਨੂੰਹ ਲਿਆਵਾਗੀ ਜਿਹੜੀ ਅੰਦਰ ਬੈਠੇ ਤੇ ਬਾਹਰ ਪਿਆ ਚਾਨਣ ਹੋਵੇ। ਫੇਰ ਮੇਰੇ ਘਰ ਨਿੱਕਾ ਜਿਹਾ ਪੋਤਰਾ ਹੋਵੇਗਾ ਤੇ ਮੈਂ ਦਿਨੇ ਰਾਤ ਖਿਡਾਦੀ ਨਾ ਥਕਾਗੀ। ਮੈਨੂੰ ਵੀ ਪਰਮਾਤਮਾ ਕੋਈ ਸੁੱਖ ਦਾ ਬੂਟਾ ਲਿਆਵੇਗਾ।

[ਬੂਹਾ ਖੜਕਦਾ ਹੈ।]

ਸੁਦਰਸ਼ਨ : ਮੇਰਾ ਖ਼ਿਆਲ ਏ ਸ਼ਰਨ ਸਿੰਘ ਆ ਗਿਆ ਏ।

ਸ਼ਰਨ ਸਿੰਘ : (ਅੰਦਰ ਆਉਂਦਾ ਹੋਇਆ) ਜੀ ਹਾ, ਬਿਲਕੁਲ ਠੀਕ ਖ਼ਿਆਲ ਏ। ਮੈਂ ਈ ਆ (ਉੱਚੀ) ਲੰਘ ਆਉ ਅੰਦਰ ਚੋਪੜਾ ਸਾਹਿਬ।

[ਚੋਪੜਾ ਸਾਹਿਬ ਆਉਂਦਾ ਏ।]

ਚੋਪੜਾ : ਨਮਸਤੇ ਜੀ।

ਕਿਸ਼ਨ ਦੇਈ : ਨਮਸਤੇ ਜੀ। ਆਉ ਬੈਠੋ।

ਸ਼ਰਨ ਸਿੰਘ : ਲਉ ਜੀ ਚੋਪੜਾ ਸਾਹਿਬ, ਇਹ ਸਾਡੀ ਭੈਣ ਹੁਰਾਂ ਦਾ ਮਕਾਨ ਏ। ਇਹ ਬੈਠਕ ਦਾ ਕਮਰਾ ਏ, ਤੇ ਔਹ ਵੇਖੋ ਨਾ, ਇਹਦੇ ਪਿੱਛੇ ਨਿੱਕੀ ਜਿਹੀ ਡਿਓਢੀ ਏ ਤੇ ਉਸ ਤੋਂ ਪਿਛੋਂ ਇਕ ਹੋਰ ਕਮਰਾ। ਮਕਾਨ ਸੋਲ੍ਹਾਂ ਗਜ਼ ਲੰਮਾ ਤੇ ਛੇ ਗਜ਼ ਚੌੜਾ ਜੇ।

ਚੋਪੜਾ : ਤੂਲ ਸੋਲ੍ਹਾਂ ਗਜ਼, ਅਰਜ਼ ਛੇ ਗਜ਼।

ਸ਼ਰਨ ਸਿੰਘ : ਢਾਈ ਮੰਜ਼ਲਾ ਜੇ, ਤੇ ਚੀਜ਼ ਐਸੀ ਕਿ ਵੇਖਿਆਂ ਭੁੱਖ ਲਹਿੰਦੀ ਏ।

ਕਿਸ਼ਨ ਦੇਈ : ਜੀ ਮੈਂ ਇਹ ਮਕਾਨ ਆਪਣੇ ਸਾਹਮਣੇ ਰੀਝ ਨਾਲ ਬਣਵਾਇਆ ਸੀ। ਨੀਹਾਂ ਵਿਚ ਤਿੰਨ ਤਿੰਨ ਗਜ਼ ਰੋੜੀ ਕੁਟੀ ਹੋਈ ਏ ਤੇ ਫ਼ਰਸ਼ ਐਹੋ ਜਿਹੇ ਨੇ ਕਿ ਵਿਚੋਂ ਮੂੰਹ ਪਿਆ ਦਿਸਦੈ। ਉਪਰਲਾ ਕਮਰਾ ਤਾਂ ਖ਼ਾਸ ਬਣਿਆ ਹੋਇਆ ਹੈ।

[ਚੋਪੜਾ ਉਠ ਕੇ ਇਧਰ ਉਧਰ ਕੰਧਾ ਵਲ ਛੱਤ ਵਲ ਤੇ ਬਾਹਰ ਵਲ ਵੇਖਦਾ ਏ।

ਸ਼ਰਨ ਸਿੰਘ : ਜਾਹ ਕਾਕਾ, ਉਪਰਲੇ ਕਮਰੇ ਵੀ ਬਾਊ ਹੁਰਾਂ ਨੂੰ ਦਿਖਾ ਲਿਆ।

ਚੋਪੜਾ : ਚਲ ਕਾਕਾ।....ਜ਼ੀਨਾ ਕਿਧਰ ਏ ?

ਸੁਦਰਸਨ : ਚਲੋ ਜੀ ।

ਸ਼ਰਨ ਸਿੰਘ : ਐਧਰ ਜੇ ਪੌੜੀਆਂ ਚੋਪੜਾ ਸਾਹਿਬ, ਐਧਰ।

[ਸੁਦਰਸ਼ਨ ਤੇ ਚੋਪੜਾ ਅੰਦਰ ਨੂੰ ਚਲੇ ਜਾਂਦੇ ਹਨ।]

ਕਿਸ਼ਨ ਦੇਈ : ਕੀਮਤ ਦੱਸ ਦਿਤੀ ਊ ਭਰਾਵਾ ?

ਸ਼ਰਨ ਸਿੰਘ : ਮੈਂ ਤਾਂ ਬਾਈ ਹਜ਼ਾਰ ਈ ਕਿਹਾ ਸੀ, ਉਹ ਤਾਂ ਓਥੇ ਈ ਕੰਨਾਂ ਨੂੰ ਹੱਥ ਲਾਣ ਲਗ ਪਿਆ। ਮੈਂ ਕਿਹਾ ਤੁਰ ਤਾਂ ਸਹੀ, ਭੈਣ ਹੁਰਾਂ ਨੂੰ ਸਮਝਾ ਲਵਾਂਗਾ ਕਿ ਕੁਝ ਨਾ ਕੁਝ ਰਿਆਇਤ ਕਰ ਈ ਦੇਣਗੇ।

ਕਿਸ਼ਨ ਦੇਈ : ਨਹੀਂ, ਮੈਂ ਤਾਂ ਘਟ ਲੈਣ ਨੂੰ ਬਿਲਕੁਲ ਤਿਆਰ ਨਹੀਂ।

ਸ਼ਰਨ ਸਿੰਘ : ਹੁਣ ਉਹਨੂੰ ਨਾਲ ਤੇ ਲਿਆਉਣਾ ਸੀ ਨਾ। ਕੰਮ ਜੁ ਮੁਕਾਣਾ ਹੋਇਆ। ਮੈਂ ਤੁਹਾਥੋਂ ਪੁੱਛੇ ਬਿਨ੍ਹਾਂ ਈ ਵੀਹ ਇੱਕੀ ਹਜ਼ਾਰ ਕਹਿ ਦਿਤਾ ਏ। ਮੈਂ ਕਿਹਾ ਤੁਸੀਂ ਮੇਰੀ ਗੱਲ ਨੂੰ ਕਿਤੇ ਟਾਲਣ ਥੋੜ੍ਹਾ ਲਗੇ ਓ। ਨਾਲੇ ਉਹ ਕਿਹੜਾ ਅਜੇ ਮੰਨ ਗਿਐ।

ਕਿਸ਼ਨ ਦੇਈ : ਭਰਾਵਾ ਕੋਈ ਜ਼ਬਰਦਸਤੀ ਏ ? ਮੈਂ ਨਹੀਂ ਘੱਟ ਵਟਦੀ।

ਸ਼ਰਨ ਸਿੰਘ : ਇੰਨਾ ਸਖ਼ਤ ਨਹੀਂ ਹੋਈਦਾ ਭੈਣ ਜੀ। ਤੁਸੀਂ ਆਪ ਈ ਵੇਖ ਲਓ ਖਾਂ, ਸਭ ਮਾਰਕੀਟਾਂ ਦਿਨ ਬਦਿਨ ਮੰਦੀਆਂ ਜਾ ਰਹੀਆਂ ਨੇ। ਕਿਹੜੀ ਚੀਜ਼ ਐਸੀ ਏ ਜੀਹਦਾ ਮੁੱਲ ਨਹੀਂ ਘਟਿਆ। ਸੋਨਾ ਮੰਦਾ, ਚਾਂਦੀ ਮੰਦੀ; ਗੁੜ ਮੰਦਾ, ਖੰਡ ਮੰਦੀ; ਕਣਕ ਮੰਦੀ। ਤਿੰਨ ਮਹੀਨੇ ਹੋਏ ਇਕ ਮਕਾਨ ਦਾ ਮੈਂ ਬੱਤੀ ਹਜ਼ਾਰ ਦੁਆਂਦਾ ਸਾਂ। ਉਦੋਂ ਉਹ ਨਾ ਮੰਨਿਆ। ਹੁਣ ਉਹ ਕਹਿੰਦੇ ਨੇ ਅਠਾਈ ਹਜ਼ਾਰ ਈ ਦੁਆਓ ਪਰ ਕੋਈ ਵੀ ਗਾਹਕ ਪੰਝੀ ਤੋਂ ਵਧ ਖ਼ਰਚਣ ਨੂੰ ਤਿਆਰ ਨਹੀਂ। ਦੱਸੋ ਅਸੀਂ ਕੀ ਕਰੀਏ।

ਕਿਸ਼ਨ ਦੇਈ : ਫੇਰ ਤੇਰਾ ਕੀ ਫ਼ੈਦਾ ਹੋਇਆ ਜੇ ਮੁੱਲ ਵੀ ਪੂਰਾ ਨਾ ਦੁਆਵੇਂ।

ਸ਼ਰਨ ਸਿੰਘ : ਪਰ ਵੇਖੋ ਨਾ, ਕੁਝ ਸੋਚ ਸਮਝ ਕੇ ਗੱਲ ਕਰਨੀ ਚਾਹੀਦੀ ਏ ਤਾਂ ਕਿ ਗਾਹਕ ਨੱਸ ਨਾ ਜਾਵੇ। ਉਹ ਨਾ ਹੋਵੇ ਕਿ ਹੋਰ ਦੋ ਮਹੀਨੇ ਤਕ ਕੀਮਤਾਂ ਹੋਰ ਵੀ ਗਿਰ ਜਾਣ।

ਕਿਸ਼ਨ ਦੇਈ (ਤਨਜ਼ ਨਾਲ) ਹਾ ਕੀਮਤਾਂ ਗਿਰ ਚਲੀਆਂ ਨੇ।

ਸ਼ਰਨ ਸਿੰਘ ਜੇ ਆਖੋ ਤਾਂ... ਵੀਹ ਹਜ਼ਾਰ ਕਹਿ ਵੇਖਾਂ ?

ਕਿਸ਼ਨ ਦੇਈ ਨਹੀਂ ਨਹੀਂ, ਵੀਹ ਤਾਂ ਬਹੁਤ ਥੋੜ੍ਹਾ ਏ।

ਸ਼ਰਨ ਸਿੰਘ . ਚਲੋ ਕੋਸ਼ਿਸ਼ ਕਰਨਾ ਵਾਂ ਸਾਢੇ ਵੀਹ ਇੱਕੀ ਤੇ ਮੁਕ ਜਾਵੇ। ਉਹ ਆਉਂਦਾ ਏ ਤਾਂ ਤੁਸੀਂ ਅੰਦਰ ਚਲੇ ਜਾਣਾ ਮੈਂ ਗੱਲ ਕਰ ਲਵਾਂਗਾ।

ਕਿਸ਼ਨ ਦੇਈ . ਇੱਕੀ ਹਜ਼ਾਰ ਤੋਂ ਘੱਟ ਬਿਲਕੁਲ ਨਾ ਆਖੀਂ।

ਸ਼ਰਨ ਸਿੰਘ ਆਓ ਚੋਪੜਾ ਸਾਹਿਬ ਆਓ। ਦੇਖ ਆਏ ਓ ?

ਕਿਸ਼ਨ ਦੇਈ ਹੱਛਾ ਭਰਾਵਾ ਤੁਸੀਂ ਗੱਲ ਕਰੋ ਮੈਂ ਹੁਣੇ ਆਉਂਨੀ ਆ। ਆ ਸੁਦਰਸ਼ਨ, ਗੱਲ ਸੁਣ ਮੇਰੀ।

[ਦੋਵੇ ਅੰਦਰ ਚਲੇ ਜਾਂਦੇ ਨੇ।]

ਸ਼ਰਨ ਸਿੰਘ . ਕਿਉਂ ਚੋਪੜਾ ਸਾਹਿਬ ? ਮਕਾਨ ਹੈ ਕਿ ਨਹੀਂ ਫ਼ਸਕਲਾਸ ? ਨਿਰਾ ਨਗੀਨਾ।

ਚੋਪੜਾ . ਖ਼ੈਰ, ਸਾਖ਼ਤ ਅੱਛੀ ਏ। ਮਾਲਕ ਮਕਾਨ ਕੌਣ ਏ ?

ਸ਼ਰਨ ਸਿੰਘ . ਇਸੇ ਬੇਵਾ ਔਰਤ ਦਾ ਏ।

ਚੋਪੜਾ ਕੀ ਨਾ ਸੀ ਇਹਦੇ ਖ਼ਾਵੰਦ ਦਾ ?

ਸ਼ਰਨ ਸਿੰਘ ਉਹਦਾ ਨਾ ? . ਜੀ ਉਹਦਾ ਨਾਂ ਤੇ ਮੈਨੂੰ ਪਤਾ ਨਹੀ. ਮੇਰੇ ਵਾਕਫ਼ਾ ਵਿਚੋਂ ਨਹੀਂ ਸੀ। ਖ਼ੈਰ, ਪਤਾ ਲੱਗ ਜਾਏਗਾ। .. ਵੈਸੇ ਤੁਸੀਂ ਬੇਫ਼ਿਕਰ ਰਹੋ ਝਗੜੇ ਵਾਲਾ ਸੌਦਾ ਨਹੀਂ। ਮਕਾਨ ਜ਼ਰਖ਼ਰੀਦ ਹੈ ਤੇ ਇਕੋ ਨਾਬਾਲਗ ਮੁੰਡਾ ਏ, ਮਾ ਉਹਦੀ ਗਾਰਡੀਅਨ ਏ।

ਚੋਪੜਾ ਫੇਰ ਹੁਣ ਕਿੰਨੇ ਤੇ ਸੌਦਾ ਮੁੱਕੇਗਾ ? ਅਠਾਰਾਂ ਹਜ਼ਾਰ ਲੈਂਦੀ ਏ ਕਿ ਨਹੀਂ ?

ਸ਼ਰਨ ਸਿੰਘ : ਤੁਸੀਂ ਤਾ ਚੋਪੜਾ ਸਾਹਿਬ ਮਜਾਕ ਕਰਦੇ ਓ। ਚੀਜ਼ ਵੇਖ ਕੇ ਮੁੱਲ ਪਾਓ ਨਾ। ਕਿਥੇ ਬਾਈ ਹਜਾਰ ਤੇ ਕਿਥੇ ਅਠਾਰਾਂ ਹਜ਼ਾਰ। ਉਹ ਤਾਂ ਮੰਨਦੀ ਈ ਨਹੀਂ, ਪਰ ਉਮੀਦ ਹੈ ਕਿ ਸ਼ਾਇਦ ਇੱਕੀ ਤੇ ਕੰਮ ਬਣ ਜਾਵੇ; ਉਹ ਵੀ ਪੂਰੀ ਕੋਸ਼ਿਸ਼ ਕੀਤਿਆਂ।

ਚੋਪੜਾ . ਇੱਕੀ ਹਜ਼ਾਰ ਜ਼ਿਆਦਾ ਏ।. ਹਾਂ ਮੇਰਾ ਖ਼ਿਆਲ ਏ ਏਸੇ ਮਕਾਨ ਦੇ ਸਾਹਮਣੇ ਇਕ ਖੂਹ ਹੁੰਦਾ ਸੀ। ਖੂਹ ਦੇ ਸਾਹਮਣਾ ਮਕਾਨ ਤੇ ਸ਼ੱਕੀ ਖ਼ਿਆਲ ਕੀਤਾ ਜਾਂਦਾ ਏ।

ਸ਼ਰਨ ਸਿੰਘ ਉਹ ਤਾਂ ਕਦੇ ਦਾ ਬੰਦ ਹੋ ਗਿਆ। ਵਾਹ ਬਈ ਵਾਹ ਚੋਪੜਾ ਸਾਹਬ, ਤੁਸੀਂ ਐਨੇ ਪੜ੍ਹੇ ਲਿਖੇ ਹੋ ਕੇ ਬੁੱਢੀਆਂ ਵਾਲੇ ਫ਼ਜ਼ੂਲ ਵਹਿਮ ਕਰਦੇ ਓ।

ਚੋਪੜਾ : ਫਿਰ ਵੀ ਭਰਮ ਵਾਲੀ ਗੱਲ ਤਾਂ ਹੈ ਈ।

ਸ਼ਰਨ ਸਿੰਘ : ਕਦੀ ਇਹ ਵੀ ਸੋਚਣ ਦੀ ਖੇਚਲ ਕੀਤੀ ਜੇ ਇਹ ਵਹਿਮ ਬਣਿਆ

ਕਿਵੇਂ?

ਚੋਪੜਾ : ਕਿਵੇਂ ਬਣਿਆ?

ਸ਼ਰਨ ਸਿੰਘ : ਇਕ ਵਾਰੀ ਇਕ ਬੁੱਢੇ ਨੇ ਖ਼ੂਹ ਦੇ ਸਾਹਮਣੇ ਮਕਾਨ ਲੈ ਲਿਆ। ਖ਼ੂਹ ਤੇ ਸਭ ਤਰ੍ਹਾਂ ਦੇ ਲੋਕ ਨਹਾਉਣ ਧੋਣ ਆਉਂਦੇ ਹਨ। ਰਿਸ਼ਟ-ਪੁਸ਼ਟ ਮੁੰਡੇ ਤੇਲ ਮਲਦੇ ਤੇ ਡੰਡ ਬੈਠਕਾਂ ਕੱਢਦੇ ਸਨ। ਬੁੱਢੇ ਦੀ ਜਵਾਨ ਵਹੁਟੀ ਬਾਰੀ ਵਿਚ ਬੈਠ ਕੇ ਸਭ ਕੁਝ ਵੇਖਦੀ ਸੀ। ਜਵਾਨੀ ਵਿਚ ਅੰਨ੍ਹੀ ਕਿਸੇ ਮੁੰਡੇ ਨਾਲ ਪਤਰਾ ਵਾਚ ਗਈ। ਲਉ ਜੀ, ਲੋਕਾਂ ਨੇ ਗੱਲ ਬਣਾ ਲਈ ਖ਼ੂਹ ਦੇ ਸਾਹਮਣੇ ਮਕਾਨ ਸੀ ਤੇ ਨਹਿਸ਼ ਸੀ, ਜਿਵੇਂ ਕਿਤੇ ਕੋਈ ਜਿੰਨ ਉਸ ਕੁੜੀ ਨੂੰ ਚੁੱਕ ਕੇ ਲੈ ਗਿਆ ਹੋਵੇ।

ਚੋਪੜਾ : (ਹੱਸਦਾ ਹੋਇਆ) ਮਰਹਬਾ ਸਰਦਾਰ ਸਾਹਿਬ ਮਰਹਬਾ। ਤੁਹਾਨੂੰ ਗੱਲਾਂ ਤਾਂ ਖ਼ੂਬ ਆਉਂਦੀਆ ਨੇ।

ਸ਼ਰਨ ਸਿੰਘ : ਲਓ ਜੀ ਗੱਲਾ ਦਾ ਤੇ ਖਟਿਆ ਖਾਨੇ ਆਂ, ਹੋਰ ਸਾਡੇ ਕਿਹੜੇ ਹੱਲ ਵਗਦੇ ਨੇ ?

ਚੋਪੜਾ : ਫੇਰ ਹੁਣ ਕੀ ਖ਼ਿਆਲ ਏ ?

ਸ਼ਰਨ ਸਿੰਘ : ਜਿਵੇਂ ਤੁਸੀਂ ਆਖੋ। ਪਰ ਮੁੱਲ ਵਧ ਖ਼ਰਚਣ ਬਿਨ੍ਹਾ ਕੰਮ ਨਹੀਂ ਬਣਨਾ।

ਚੋਪੜਾ : ਚਲੋ ਫੇਰ ਉਨੀ ਹਜ਼ਾਰ ਤੇ ਮੁਕਾ ਦਿਓ।

ਸਰਨ ਸਿੰਘ : ਮੇਰਾ ਕੀ ਹਰਜ ਏ, ਮੈਂ ਕੋਸ਼ਿਸ਼ ਕਰ ਵੇਖਨਾ। ਤੁਸੀਂ ਜ਼ਰਾ ਪੰਜ ਮਿੰਟ ਬਾਹਰ ਖਲੋਵੋ, ਮੈਂ ਉਹਦੇ ਨਾਲ ਗੱਲ ਕਰ ਲੈਨਾਂ।

ਚੋਪੜਾ : ਬਹੁਤ ਅੱਛਾ।

[ਬਾਹਰ ਚਲਾ ਜਾਂਦਾ ਹੈ।]

ਸ਼ਰਨ ਸਿੰਘ : (ਅੰਦਰ ਆਵਾਜ਼ ਦੇਂਦਾ ਹੈ) ਭੈਣ ਜੀ।.....ਸੁਦਰਸ਼ਨ।

[ਦੋਵੇਂ ਬਾਹਰ ਆਉਂਦੇ ਹਨ]

ਕਿਸ਼ਨ ਦੇਈ : ਭੈਣ ਜੀ, ਕੰਮ ਬਣਦਾ ਨਜ਼ਰ ਨਹੀਂ ਆਉਂਦਾ। ਜ਼ਮਾਨਾ ਬਦਲ ਗਿਆ ਏ। ਹੁਣ ਗਾਹਕ ਪੈਸੇ ਖ਼ਰਚਦਾ ਘਬਰਾਂਦਾ ਏ। ਪੂਰੀ ਕੋਸ਼ਿਸ਼ ਕਰਾਂਗਾ ਤਾਂ ਸਮਝੋ ਉਨ੍ਹੀ ਹਜ਼ਾਰ ਤੇ ਮੁੱਕੇਗਾ।

ਕਿਸ਼ਨ ਦੇਈ : ਚਲ ਛੱਡ ਦੇ ਭਰਾਵਾ, ਮੈਨੂੰ ਮਕਾਨ ਵੇਚਣ ਦੀ ਲੋੜ ਨਹੀਂ। ਮੈਂ ਤਾਂ ਤੇਰੇ ਮੂੰਹ ਨੂੰ ਹਜ਼ਾਰ ਘਟ ਕਹਿ ਦਿੱਤਾ ਸੀ।

ਸੁਦਰਸ਼ਨ : ਚਲੋ ਛੱਡੋ ਜੀ ਨਹੀਂ ਕੰਮ ਬਣਦਾ ਤਾਂ ਨਾ ਸਹੀ। ਸੁੱਟ ਤਾਂ ਨਹੀਂ ਪਾਣਾ।

ਸ਼ਰਨ ਸਿੰਘ : ਸੋਚ ਲਉ, ਐਵੇਂ ਗਾਹਕ ਹੱਥੋਂ ਨਹੀਂ ਛੱਡਣਾ ਚਾਹੀਦਾ। ਨਾਲੇ ਇਹ ਮੁਕਾਨ ਸ਼ੇਰ-ਮੁਖਾ ਵ੍ਹੀ ਏ।

ਸੁਦਰਸ਼ਨ : ਸ਼ੇਰਮੁਖਾ ? ਉਹ ਕੀ ਹੁੰਦਾ ਏ?

ਸ਼ਰਨ ਸਿੰਘ : ਕਾਕਾ, ਜਿਹੜਾ ਮਕਾਨ ਅੱਗੋਂ ਜਿਆਦਾ ਤੇ ਪਿਛੋਂ ਘੱਟ ਚੌੜਾ ਹੋਵੇ, ਉਹਨੂੰ ਸ਼ੇਰ ਮੁਖਾ ਕਹਿੰਦੇ ਨੇ।

ਸੁਦਰਸ਼ਨ : ਸ਼ੇਰ-ਮੁਖਾ ਦਾ ਹਰਜ ਕੀ ਏ ? ਇਹ ਕਾਹਦਾ ਨੁਕਸ ਹੋਇਆ।

ਸ਼ਰਨ ਸਿੰਘ : ਸ਼ੇਰ-ਮੁਖਾ ਮਕਾਨ ਮਾਲਕ ਦੇ ਹੱਕ ਵਿਚ ਚੰਗਾ ਨਹੀਂ ਹੁੰਦਾ। ਜਿਵੇਂ ਸ਼ੇਰ ਜਾਨਵਰਾ ਨੂੰ ਖਾ ਜਾਦਾ ਹੈ, ਉਸੇ ਤਰ੍ਹਾਂ ਮਾਲਕ ਨੂੰ ਖ਼ਤਰਾ ਈ ਹੁੰਦਾ ਏ।

ਸੁਦਰਸ਼ਨ : (ਕੁਝ ਡਰ ਦੇ ਪ੍ਰਭਾਵ ਹੇਠ) ਝਾਈ, ਬਾਊ ਜੀ ਇਥੇ ਈ ਗੁਜ਼ਰੇ ਸਨ ਨਾ ?

ਕਿਸ਼ਨ ਦੇਈ : ਹੈਂ ਕਮਲਾ ਨਾ ਹੋਵੇ ਤਾਂ। ਭਰਾਵਾ ਤੂੰ ਤਾਂ ਨਿਰਾ ਵਹਿਮੀ ਏ। ਨਾਲੇ ਸਾਡੇ ਮਕਾਨ ਦਾ ਅਸਲੀ ਰਸਤਾ ਤਾਂ ਪਿਛਲੀ ਗਲੀ ਵਿਚ ਏ ਜੋ ਅਸਾਂ ਆਪੇ ਈ ਬੰਦ ਕੀਤਾ ਹੋਇਆ ਏ। ਜੇ ਉਹ ਰਸਤਾ ਵਰਤੀਏ ਤਾ ਫੇਰ ਗਊ-ਮੁਖਾ ਹੋ ਜਾਵੇਗਾ ?

ਸਰਨ ਸਿੰਘ : ਜੇ ਪਿਛਲਾ ਰਸਤਾ ਵੀ ਗਿਣੀਏ ਤਾ ਮਕਾਨ ਦੁਮੂੰਹਾ ਬਣ ਜਾਦਾ ਏ।

ਕਿਸਨ ਦੇਈ : ਤੇ ਦੁਮੂੰਹੇ ਦਾ ਕੀ ਹਰਜ ਏ ?

ਸ਼ਰਨ ਸਿੰਘ : ਹਰਜ ਕਿਉ ਨਹੀਂ ? ਦੁਮੂੰਹੀ ਸੱਪਣੀ ਤਾ ਸਭ ਤੇ ਵੱਧ ਖ਼ਤਰਨਾਕ ਹੁੰਦੀ ਏ।

ਸੁਦਰਸ਼ਨ : (ਵਧੇਰੇ ਡਰ ਹੇਠ) ਫੇਰ ਝਾਈ ਕਿਸ ਤਰ੍ਹਾ ਕਰਨਾ ਏਂ ?

ਸ਼ਰਨ ਸਿੰਘ : ਤੁਸੀਂ ਮਕਾਨ ਵੇਚੋ ਜਾ ਨਾ ਵੇਚੋ ਤੁਹਾਡੀ ਦੌਲਤ ਏ। ਮੈ ਆਪਣੀ ਦਲਾਲੀ ਦੇ ਲਾਲਚ ਕਰਕੇ ਕਦੀ ਗਲਤ ਰਾਇ ਨਹੀਂ ਦੇਂਦਾ। ਇਸੇ ਲਈ ਜਿੰਨੇ ਮੇਰੇ ਵਾਕਫ ਦੋਸਤ ਮਿੱਤਰ ਨੇ ਪ੍ਰਾਪਰਟੀ ਦਾ ਸਭ ਕੰਮ ਮੇਰੇ ਕੋਲੋਂ ਪੁੱਛ ਕੇ ਕਰਦੇ ਨੇ।

ਕਿਸਨ ਦੇਈ : ਫ਼ੇਰ ਤੇਰਾ ਕੀ ਖ਼ਿਆਲ ਏ ?

ਸ਼ਰਨ ਸਿੰਘ : ਮੇਰਾ ਖ਼ਿਆਲ ਪੁੱਛਦੇ ਓ ਤਾ ਮੈ ਇਹੋ ਆਖਾਗਾ ਗਾਹਕ ਨਾ ਛਡੋ। ਇਕ ਤੇ ਮਕਾਨ ਸ਼ੱਕੀ ਏ, ਦੂਜਾ ਤੁਹਾਨੂੰ ਇਸ ਵੇਲੇ ਰੁਪਏ ਦੀ ਲੋੜ ਏ–ਮੁੰਡੇ ਨੇ ਕੰਮ ਕਰਨਾ ਏ–ਤੀਜਾ ਮਾਰਕੀਟ ਦਾ ਤੇ ਦਿਨ ਬਦਿਨ ਭੱਠਾ ਈ ਬਹਿੰਦਾ ਜਾਦਾ ਏ। ਜਿਹੜੀ ਕੀਮਤ ਅੱਜ ਏ ਉਹ ਕੱਲ੍ਹ ਨਹੀਂ ਰਹਿਣੀ।

ਕਿਸ਼ਨ ਦੇਈ : ਪਰ ਮੈਂ ਵੀਹ ਹਜ਼ਾਰ ਤੋਂ ਤਾਂ ਕੌਡੀ ਘੱਟ ਨਹੀਂ ਲਵਾਂਗੀ। ਮਰਜ਼ੀ ਏ ਮਕਾਨ ਲਵੇ, ਮਰਜ਼ੀ ਏ ਨਾ ਲਵੇ।

ਸ਼ਰਨ ਸਿੰਘ : ਚਲੋ ਮੈਂ ਕੋਸ਼ਿਸ਼ ਕਰਾਂਗਾ ਤੁਸੀਂ ਅੰਦਰ ਜਾਉ, ਚੋਪੜਾ ਸਾਹਿਬ ਆ ਲੈਣ ਮੈਂ ਗੱਲ ਕਰ ਵੇਖਣਾ।

ਕਿਸ਼ਨ ਦੇਈ : ਚਲ ਸੁਦਰਸ਼ਨ ਅਸੀਂ ਅੰਦਰ ਚਲੀਏ।

[ਦੋਵੇਂ ਅੰਦਰ ਜਾਂਦੇ ਹਨ]

ਸ਼ਰਨ ਸਿੰਘ : (ਬੂਹੇ ਕੋਲ ਖਲੋ ਕੇ ਆਵਾਜ਼ ਦੇਂਦਾ ਹੈ) ਚੋਪੜਾ ਸਾਹਿਬ ਚੋਪੜਾ ਸਾਹਿਬ....ਅੰਦਰ ਆਉਣਾ।

[ਚੋਪੜਾ ਆਉਂਦਾ ਹੈ]

ਚੋਪੜਾ : ਹਾਂ ਜੀ ਫ਼ਰਮਾਓ।

ਸ਼ਰਨ ਸਿੰਘ : ਚੋਪੜਾ ਸਾਹਿਬ ਤੁਸੀਂ ਵੀ ਕੀ ਯਾਦ ਕਰੋਗੇ ਸ਼ਰਨ ਸਿੰਘ ਨੇ ਕੰਮ ਕਰਕੇ ਦਿਖਾਇਆ ਸੀ। ਲਓ ਹੁਣ ਥਿੜਕਣਾ ਨਾ, ਵੀਹ ਹਜ਼ਾਰ ਤੇ ਕੰਮ ਮੁਕਾ ਦਿਆਂਗਾ।

ਚੋਪੜਾ : ਨਾ ਨਾ ਨਾ। ਮੈਂ ਤਾਂ ਹਰਗਿਜ਼ ਉੱਨ੍ਹੀਂ ਹਜ਼ਾਰ ਤੋਂ ਵਧ ਖ਼ਰਚਣ ਨੂੰ ਤਿਆਰ ਨਹੀਂ, ਮਰਜ਼ੀ ਏ ਮਕਾਨ ਦੇਵੇ, ਮਰਜ਼ੀ ਏ ਨਾ ਦੇਵੇ।

ਸ਼ਰਨ ਸਿੰਘ : ਵੇਖੋ ਫੇਰ, ਸੁੱਟ ਪਾਣ ਵਾਲੀ ਗੱਲ ਨਾ ਕਰੋ। ਇਲਾਕਾ ਤਾਂ ਵੇਖੋ ਕਿਹੜਾ ਏ ? ਚਾਦਨੀ ਚੌਂਕ ਦਾ। ਦਿੱਲੀ ਵਿਚ ਤਾ ਲੋਕੀਂ ਨਿੱਕੇ ਨਿੱਕੇ ਖੂੰਜੇ ਲਈ ਪਏ ਤਰਸਦੇ ਨੇ। ਲੋਕੀਂ ਕਿੱਥੇ ਕਿੱਥੇ ਜਾ ਕੇ ਵਸੇ ਨੇ--ਕੋਈ ਲੋਧੀ ਕਾਲੋਨੀ ਰਹਿੰਦੇ ਤੇ ਕੋਈ ਪਟੇਲ ਨਗਰ, ਕੋਈ ਜਵਾਹਰ ਨਗਰ ਰਹਿੰਦੇ ਤੇ ਕੋਈ ਕਿੰਗਜ਼ਵੇਂ, ਕੋਈ ਜੰਗਪੁਰੇ ਰਹਿੰਦੇ ਤੇ ਕੋਈ ਛਾਉਣੀ। ਇਥੇ ਤਕ ਕਿ ਦਿੱਲੀ ਦੇ ਏਸ ਮਾਤ-ਲੋਕ ਤੋਂ ਮਾਯੂਸ ਹੋ ਕੇ ਲੋਕਾ ਨੇ ਜੀਊਂਦੇ ਜੀਅ ਕਈ 'ਇੰਦਰ ਲੋਕ' 'ਚੰਦਰ ਲੋਕ' 'ਦੇਵ ਨਗਰ' ਤੇ 'ਸਵਰਗ ਪੁਰੀਆ' ਨੂੰ ਜਾ ਆਬਾਦ ਕੀਤਾ ਏ।

ਚੋਪੜਾ : ਯਾਨੀ ਕਿ ਜੀਉਂਦੇ ਜੀ 'ਸਵਰਗ ਵਾਸੀ' ਅਖਵਾਣ ਦੇ ਹੱਕਦਾਰ ਹੋ ਗਏ ਨੇ।

[ਦੋਵੇਂ ਹੱਸਦੇ ਹਨ]

ਸ਼ਰਨ ਸਿੰਘ : ਬਿਲਕੁਲ ਬਿਲਕੁਲ। ਤੁਸੀਂ ਤਾਂ ਆਪ ਸਿਆਣੇ ਓ, ਚੋਪੜਾ ਸਾਹਿਬ। ਦਿੱਲੀ ਤਾ ਚਾਰੇ ਪਾਸੇ ਫੈਲ ਰਹੀ ਏ, ਇਹ ਇਲਾਕਾ ਹੋਇਆ ਐਨ ਵਿਚਕਾਰ।

ਚੋਪੜਾ : ਖ਼ੈਰ, ਇਹ ਤਾਂ ਸੱਚ ਕਹਿੰਦੇ ਓ।

ਸ਼ਰਨ ਸਿੰਘ : ਸੱਚ ਕੀ ਸੋਲ੍ਹਾਂ ਆਨੇ ਸੱਚ ਕਹਿਨਾਂ। ਮੇਰਾ ਤਾਂ ਤੁਹਾਡੇ ਨਾਲ ਖ਼ਾਸ ਪ੍ਰੇਮ ਏ। ਸਿਰਫ਼ ਤੁਹਾਨੂੰ ਖਟਾਣ ਲਈ ਇਹ ਸੌਦਾ ਦੱਸਿਆ ਏ। ਇਥੇ ਤਾਂ ਦਿਨ ਬਦਿਨ ਕੀਮਤਾਂ ਵੱਧ ਰਹੀਆਂ ਨੇ...ਮੇਰੇ ਆਖੇ ਲਗੋ ਤਾਂ ਸੌਦਾ ਨਾ ਛਡੋ।

ਚੋਪੜਾ : (ਇਧਰ ਉਧਰ ਵੇਖਦਾ ਹੋਇਆ ਅਚਾਨਕ ਉਠ ਕੇ ਚੁੜਾਈ ਲੰਬਾਈ ਵਲ ਨਜ਼ਰ ਮਾਰਦਾ ਏ) ਵੇਖੋ ਨਾ ਸਰਦਾਰ ਜੀ ਇਸ ਕਮਰੇ ਦਾ ਅਰਜ਼ ਅਗੋਂ ਵੱਡਾ ਤੇ ਪਿਛੋਂ ਛੋਟਾ ਏ ਨਾ? ਮੇਰਾ ਖ਼ਿਆਲ ਏ

ਸ਼ੇਰ-ਮੁਖਾ ਮਕਾਨ ਏ। ਮਾਲਕ ਮਕਾਨ ਇਥੇ ਈ ਮੋਇਆ ਸੀ ਨਾ?

ਸ਼ਰਨ ਸਿੰਘ (ਹੱਸਦਾ ਹੋਇਆ) ਵਾਹ ਚੋਪੜਾ ਸਾਹਿਬ ਵਾਹ। ਤੁਸੀਂ ਤਾਂ ਅੱਜ ਬੱਚਿਆਂ ਵਾਲੀਆਂ ਗੱਲਾ ਕਰਨ ਲਗ ਪਏ ਓ। ਇਹ ਤਾਂ ਦੱਸੋ ਕਿਹੜਾ ਮਕਾਨ ਐਸਾ ਏ ਜਿਥੇ ਕੋਈ ਨਾਂ ਮੋਇਆ ਹੋਵੇ। ਮਰਨ ਜੰਮਣ ਤਾਂ ਦੁਨੀਆ ਦੇ ਨਾਲ ਈ ਬਣਿਆ ਹੋਇਆ ਏ ਕਹਾਣੀ ਸੁਣੀ ਹੋਈ ਜੇ ਨਾ? ਮਹਾਤਮਾ ਬੁੱਧ ਨੇ ਇਕ ਇਸਤਰੀ ਨੂੰ ਕਿਹਾ ਇਕ ਮੁਠ ਅਨਾਜ ਓਸ ਘਰ ਵਿਚੋਂ ਲਿਆ ਜਿਥੇ ਕੋਈ ਨਾ ਮੋਇਆ ਹੋਵੇ ਤਾ ਤੇਰਾ ਪੁੱਤਰ ਜ਼ਿੰਦਾ ਕਰ ਦਿਆਗੇ। ਉਹ ਵਿਚਾਰੀ ਦਰ ਦਰ ਧੱਕੇ ਖਾਂਦੀ ਫਿਰੀ ਤੇ ਉਹਨੂੰ ਇਕ ਮੁੱਠ ਅਨਾਜ ਨਾ ਲੱਭਾ। ਲੱਭਦਾ ਵੀ ਕਿਥੋਂ? ਆਖ਼ਰ ਉਹਨੂੰ ਸਮਝ ਆ ਗਈ ਕਿ ਮੌਤੋਂ ਖ਼ਾਲੀ ਤਾਂ ਕੋਈ ਵੀ ਘਰ ਨਹੀਂ। ਵਿਚਾਰੀ ਰੋ ਧੋ ਕੇ ਪੁੱਤਰ ਨੂੰ ਸਬਰ ਕਰ ਗਈ।

ਚੋਪੜਾ ਮਗਰ ਇਹ ਤਾਂ ਦੁਨੀਆ ਜਾਣਦੀ ਏ ਕਿ ਸ਼ੇਰ-ਮੁਖਾ ਮਕਾਨ ਨਹਿਸ਼ ਹੁੰਦਾ ਏ।

ਸ਼ਰਨ ਸਿੰਘ ਪਰ ਇਹਨੂੰ ਸ਼ੇਰ-ਮੁਖਾ ਕਹਿੰਦਾ ਕੌਣ ਏ? ਇਹ ਮਕਾਨ ਤਾ ਗਊ-ਮੁਖਾ ਏ। ਇਹਦਾ ਅਸਲੀ ਰਸਤਾ ਤਾਂ ਪਿਛਲੇ ਪਾਸੇ ਏ। ਜੇ ਤੁਸੀਂ ਫੇਰ ਵੀ ਵਹਿਮੀ ਓ ਤਾ ਇਹ ਰਸਤਾ ਬੰਦ ਚਾ ਕਰਨਾਂ ਤੇ ਓਧਰਲਾ ਖੋਲ੍ਹ ਲੈਣਾ।

ਚੋਪੜਾ ਤਾ ਇਸ ਮਕਾਨ ਦਾ ਰਸਤਾ ਦੁਪਾਸੜ ਹੈ ?

ਸਰਨ ਸਿੰਘ ਲੋਕ ਤਾ ਸਗੋਂ ਇਹੋ ਜਿਹਾ ਮਕਾਨ ਲੱਭਦੇ ਨੇ ਜਿਸ ਵਿਚ ਦੋ ਪਾਸਿਆ ਤੋਂ ਹਵਾ ਤੇ ਧੁੱਪ ਆ ਸਕੇ। ਤੁਸੀਂ ਕਦੇ ਨਵੇਂ ਸਟਾਈਲ ਦੇ ਬਣੇ ਹੋਏ ਮਕਾਨ ਵੇਖੋ, ਘਟੋ ਘਟ ਦੋ ਪਾਸੇ ਤੇ ਜ਼ਰੂਰ ਖ਼ਾਲੀ ਹੋਣਗੇ।

ਚੋਪੜਾ ਫਿਰ ਵੀ ਮਕਾਨ ਦਾ ਸਹੀ ਰਸਤਾ ਇਹੋ ਸ਼ੁਮਾਰ ਕੀਤਾ ਜਾਏਗਾ ਜੋ ਕਾਫ਼ੀ ਅਰਸੇ ਤੋਂ ਚਾਲੂ ਏ।

ਸ਼ਰਨ ਸਿੰਘ ਚੋਪੜਾ ਸਾਹਿਬ ਐਵੇਂ ਫਜ਼ੂਲ ਵਹਿਮਾ ਦੇ ਮਗਰ ਨਹੀਂ ਲਗਣਾ ਚਾਹੀਦਾ। ਗਊ-ਮੁਖਾ ਤੇ ਸ਼ੇਰ-ਮੁੱਖਾ ਤਾ ਤੁਸਾ ਸੁਣ ਲਿਆ, ਏਨਾ ਵੀ ਪਤਾ ਜੇ ਇਹਦਾ ਮਤਲਬ ਕੀ ਏ ?

ਚੋਪੜਾ ਕੀ ਮਤਲਬ ਏ ?

ਸ਼ਰਨ ਸਿੰਘ ਜੇ ਮਕਾਨ ਗ਼ਊ-ਮੁਖਾ ਹੋਵੇ ਤਾ ਮੱਥਾ ਛੋਟਾ ਹੁੰਦਾ ਏ। ਇਸ ਤਰ੍ਹਾਂ ਮਕਾਨ ਦਾ ਪਰਦਾ ਬਣਿਆ ਰਹਿੰਦਾ ਏ, ਲੰਘਦੇ ਆਉਂਦੇ ਜਾਂਦੇ ਲੋਕਾ ਦੀ ਅੰਦਰ ਬਹੁਤੀ ਝਾਤੀ ਨਹੀਂ ਪੈਂਦੀ। ਦੁਕਾਨ ਸ਼ੇਰ-ਮੁਖੀ ਪਸੰਦ ਕੀਤੀ ਜਾਂਦੀ ਹੈ ਤਾਕਿ ਮੱਥਾ ਚੌੜਾ ਹੋਵੇ ਤੇ ਦੁਕਾਨ ਦੀ ਸਜਾਵਟ ਵਧੇ। ਹੋਰ ਵਿਚੋਂ ਗੱਲ ਕੀ ਏ। ਸ਼ੇਰ-ਮੁਖਾ ਕਿਤੇ ਮੂੰਹ ਵਿਚ ਨਹੀਂ ਪਾ ਲੈਂਦਾ ਤੇ ਗ਼ਊ-ਮੁਖਾ ਵਿਚੋਂ ਕਿਤੇ ਦੁੱਧ ਦੇ ਚਸ਼ਮੇ

ਨਹੀਂ ਫ਼ੁੱਟ ਨਿਕਲਦੇ।

ਚੋਪੜਾ : (ਹੱਸਦਾ ਹੱਸਦਾ) ਤਾ ਹੁਣ ਤੁਹਾਡਾ ਮਤਲਬ ਏ ਸ਼ੇਰ-ਮੁੱਖ ਵਲ ਹੱਟੀ ਕਰ ਲਈਏ ਤੇ ਗਊ ਮੁਖ ਵਲ ਘਰ ਬਣਾ ਲਈਏ।

(ਦੋਵੇਂ ਹੱਸਦੇ ਹਨ)

ਸ਼ਰਨ ਸਿੰਘ ਪਰ ਮੈਨੂੰ ਸਮਝ ਨਹੀਂ ਆਉਂਦੀ ਕਿ ਤੁਸਾਂ ਐਡੇ ਲੰਮੇ ਚੌੜੇ ਵਹਿਮਾਂ ਵਿਚ ਪੈ ਕੇ ਕੀ ਲੈਣਾ ਏ? ਅੰਬ ਖਾਣੇ ਜੇ ਕਿ ਪੇੜ ਗਿਣਨੇ ਨੇ? ਤੁਸੀਂ ਮਸਤ ਰਹੋ, ਦੋ ਚਾਰ ਹਜ਼ਾਰ ਕੁਝ ਖਟਾ ਈ ਜਾਵੇਗਾ।

ਚੋਪੜਾ . ਅੱਛਾ ਸਰਦਾਰ ਸਾਹਿਬ ਜਿਵੇਂ ਤੁਹਾਡੀ ਮਰਜ਼ੀ।

ਸ਼ਰਨ ਸਿੰਘ · ਫੇਰ ਵੀਹ ਹਜ਼ਾਰ ਤੇ ਮੁਕਾ ਦਿਆਂ?

ਚੋਪੜਾ . ਨਹੀਂ ਉੱਨੀ ਹਜ਼ਾਰ ਤੋਂ ਵੱਧ ਨਹੀਂ।

ਸ਼ਰਨ ਸਿੰਘ : ਬਈ ਵਾਹ, ਪੰਚਾ ਦਾ ਕਹਿਣਾ ਸਿਰ ਮੱਥੇ ਤੇ ਪਰਨਾਲਾ ਓਥੇ ਦਾ ਓਥੇ।. . .ਕੁਝ ਵਧਣਾ ਪਏਗਾ।

ਐਵੇਂ ਕੰਮ ਨਹੀਂ ਬਣਨਾ। ਸਾਢੇ ਉੱਨੀ ਕਹਿ ਦਿਆਂ? ਫੇਰ ਉਹ ਜਾਣੇ ਤੇ ਉਹਦਾ ਕੰਮ।

ਚੋਪੜਾ . ਫੇਰ ਮੈਂ ਸਾਢੇ ਉੱਨੀ ਤੋਂ ਇਕ ਪੈਸਾ ਵਧ ਨਹੀਂ ਦੇਣਾ।

ਸ਼ਰਨ ਸਿੰਘ : ਤੁਸੀਂ ਚਿੰਤਾ ਨਾ ਕਰੋ ਤੇ ਹੁਣ ਰੁਪਿਆ ਦੀ ਝਲਕਾਰ ਦੱਸੋ। (ਉਚੀ) ਸੁਦਰਸ਼ਨ. . .ਸੁਦਰਸ਼ਨ. .ਭੈਣ ਜੀ ਨੂੰ ਬਾਹਰ ਭੇਜੀਂ।

(ਦੋਵੇਂ ਆਉਂਦੇ ਹਨ)

ਕਿਸ਼ਨ ਦੇਈ . ਦੱਸ ਭਰਾਵਾ ਕੀ ਗੱਲ ਏ?

ਸ਼ਰਨ ਸਿੰਘ . ਬੈਠੋ ਭੈਣ ਜੀ, ਤੁਹਾਨੂੰ ਬਿਆਨਾਂ ਦੁਆ ਦਿਆਂ। ਚੋਪੜਾ ਸਾਹਬ ਕੱਢੋ ਸੌ ਰੁਪਏ ਦਾ ਨੋਟ।

ਚੋਪੜਾ : (ਬਟੂਆ ਕੱਢ ਕੇ ਨੋਟ ਦੇਂਦਾ ਹੈ।) ਲਓ ਜੀ ਸਰਦਾਰ ਸਾਹਬ।

ਸ਼ਰਨ ਸਿੰਘ : (ਰੁਪਏ ਦੇਂਦਾ ਹੋਇਆ) ਇਹ ਲਓ ਭੈਣ ਜੀ ਇਹ ਸੌ ਰੁਪਿਆ. ਸਾਢੇ ਉੱਨੀ ਹਜ਼ਾਰ।

ਕਿਸ਼ਨ ਦੇਈ : (ਨੋਟ ਪਰੇ ਧਰਦੀ ਹੋਈ) ਨਾ ਨਾ ਨਾ। ਭਰਾਵਾ ਮੈਂ ਤਾਂ ਤੈਨੂੰ ਪਹਿਲਾਂ ਹੀ ਕਹਿ ਚੁੱਕੀ ਹਾਂ ਮੈਂ ਵੀਹ ਹਜ਼ਾਰ ਤੋਂ ਇਕ ਕੌਡੀ ਘੱਟ ਲੈਣ ਨੂੰ ਤਿਆਰ ਨਹੀਂ।

ਸ਼ਰਨ ਸਿੰਘ · ਭੈਣ ਜੀ ਤੁਸੀਂ ਰੁਪਏ ਤਾਂ ਫੜੋ।

ਕਿਸ਼ਨ ਲਈ · ਰੁਪਏ ਮੈਂ ਬਦੋਬਦੀ ਫੜ ਲਵਾਂ? ਮੈਂ ਅੱਗੇ ਦੋ ਹਜ਼ਾਰ ਘੱਟ ਮੰਨ ਲਿਐ। ਸਗੋਂ ਮੇਰਾ ਤਾਂ ਮੁੰਡਾ ਵੀ ਮੈਨੂੰ ਗ਼ੁੱਸੇ ਹੋਵੇਗਾ।

ਸੁਦਰਸ਼ਨ : ਨਹੀਂ ਸਰਦਾਰ ਜੀ ਅਸਾਂ ਵੀਹ ਹਜ਼ਾਰ ਤੋਂ ਘੱਟ ਨਹੀਂ ਲੈਣਾ।

ਸ਼ਰਨ ਸਿੰਘ : ਚੋਪੜਾ ਸਾਹਬ, ਛੱਡੋ ਫੇਰ ਗੱਲ ਮੁਕਣ ਦਿਓ। ਪੰਜ ਸੌ ਪਿਛੇ ਇਹੋ ਜਿਹਾ ਸੌਦਾ ਨਹੀਂ ਛੱਡਣਾ ਚਾਹੀਦਾ।

ਚੋਪੜਾ : ਨਹੀਂ ਸਰਦਾਰ ਸਾਹਬ, ਕੀ ਪਏ ਆਖਦੇ ਓ। ਮੈਂ ਤਾਂ ਅੱਗੇ ਈ ਪੰਜ ਸੌ ਵਧ ਕਹਿ ਦਿੱਤਾ ਏ।

ਸ਼ਰਨ ਸਿੰਘ : ਚਲੋ ਮੇਰੀ ਖ਼ਾਤਰ ਪੰਜ ਸੌ ਹੋਰ ਵਧ ਸਹੀ, ਤੁਹਾਨੂੰ ਕਿਸੇ ਹੋਰ ਸੌਦੇ ਵਿਚ ਰਿਆਇਤ ਕਰਾ ਦਿਆਂਗਾ।

ਚੋਪੜਾ : ਨਹੀਂ ਸਰਦਾਰ ਸਾਹਿਬ ਇਹ ਗੱਲ ਨਹੀਂ ਬਣਨੀ ਮੈਂ ਹਰਗਿਜ਼ ਸਾਢੇ ਉੱਨ੍ਹੀ ਤੋਂ ਵਧ ਖ਼ਰਚ ਨਹੀਂ ਕਰਾਂਗਾ।

ਸ਼ਰਨ ਸਿੰਘ : ਹੱਛਾ ਛੱਡੋ, ਮੇਰੇ ਤੇ ਮੁਨਸਫੀ ਰਹਾ। ਲਓ ਭੈਣ ਜੀ ਫੜੋ ਸੌ ਰੁਪਿਆ... ਤੁਸੀਂ ਫੜੋ ਨਾ, ਫੇਰ ਮੈਂ ਦੱਸਨਾ।

ਕਿਸ਼ਨ ਦੇਈ : (ਨੋਟ ਫੜ ਕੇ) ਹਾਂ, ਦੱਸ।

ਸ਼ਰਨ ਸਿੰਘ : ਨਾ ਤੁਹਾਡੀ ਗੱਲ ਤੇ ਨਾ ਇਨ੍ਹਾਂ ਦੀ ਗੱਲ। ਉੱਨ੍ਹੀ ਹਜ਼ਾਰ ਸਾਢੇ ਸੱਤ ਸੌ।

(ਚੋਪੜਾ ਤੇ ਕਿਸ਼ਨ ਦੇਈ ਇਕੱਠੇ ਈ ਬੋਲ ਉਠਦੇ ਹਨ।)

ਚੋਪੜਾ : ਨਹੀਂ ਨਹੀਂ ਸਰਦਾਰ ਜੀ।

ਕਿਸ਼ਨ ਦੇਈ ਨਹੀਂ ਭਰਾਵਾ ਮੈਂ ਘਟ ਨਹੀਂ ਲੈਣਾ।

ਸ਼ਰਨ ਸਿੰਘ ਚੋਪੜਾ ਸਾਹਬ – ਤੁਸੀਂ ਜ਼ਰਾ ਚੁੱਪ ਰਹੋ। ਭੈਣ ਜੀ ਦੇਖੋ, ਰੁਪਏ ਘਰ ਆਏ ਨਹੀਂ ਮੋੜੀਦੇ, ਲੱਛਮੀ ਜੇ ਲੱਛਮੀ। ਢਾਈ ਸੌ ਰੁਪਏ ਦੀ ਗੱਲ ਕੀ ਏ। ਸੋਚ ਲਉ।

ਕਿਸ਼ਨ ਦੇਈ ਕਿਉ ਸੁਦਰਸ਼ਨ ਕੀ ਸਲਾਹ ਏ?

ਸ਼ਰਨ ਸਿੰਘ ਉਹਨੇ ਵਿਚਾਰੇ ਨੇ ਕੀ ਆਖਣੈ। ਅੱਜ ਸ਼ਾਮੀਂ ਚਲ ਕੇ ਵਸੀਕਾਨਵੀਸ ਦੀ ਹੱਟੀ ਔੜਾ ਲਿਖ ਲਉ ਤੇ ਪੂਰਾ ਬਿਆਨਾ ਲੈ ਲਓ।

ਚੋਪੜਾ ਹਾਂ ਹਾਂ, ਜਿਸ ਵਕਤ ਮਰਜ਼ੀ ਹੋਵੇ ਲਿਖ ਲਿਖਾ ਕਰ ਲਓ।

ਸ਼ਰਨ ਸਿੰਘ ਚੋਪੜਾ ਸਾਹਬ, ਤੁਸਾਂ ਇਕ ਮੇਰੇ ਤੇ ਵੀ ਮਿਹਰਬਾਨੀ ਕਰਨੀ, ਅੱਧੀ ਦਲਾਲੀ ਮੈਨੂੰ ਹੁਣੇ ਦੇ ਦੇਣੀ। ਘਰ ਰਸਦ ਪਾਣੀ ਮੁੱਕਾ ਹੋਇਆ ਸੀ ਮੈਂ ਕਿਹਾ ਚੋਪੜਾ ਸਾਹਬ ਦਾ ਕੰਮ ਸਿਰੇ ਚੜ੍ਹਾ ਦਿਆਂ ਤਾਂ ਹੀ ਠੀਕ ਏ।

ਕਿਸ਼ਨ ਦੇਈ ਤੂੰ ਵੀ ਭਰਾਵਾ ਬੜਾ ਡਾਢਾ ਨਿਕਲਿਐਂ। ਤੇਰਾ ਤਾਂ ਉਹ ਹਾਲ ਅਖੇ ਫਿਰ ਨੀ ਬੇਬੇ ਫਿਰ, ਲੋਹੇ ਦੀਆਂ ਲੱਤਾਂ ਤੇ ਕਾਠ ਦਾ ਸਿਰ। ਫੇਰੇ ਮਾਰ ਮਾਰ ਕੇ, ਗੱਲਾਂ ਕਰ ਕਰ ਕੇ, ਆਖ਼ਰ ਮੇਰਾ ਮਕਾਨ ਵੇਚ ਕੇ ਛਡਿਆ ਈ।

ਸ਼ਰਨ ਸਿੰਘ : ਇਹ ਤਾਂ ਭੈਣ ਜੀ ਸਾਡਾ ਰੋਜ਼ ਦਾ ਕੰਮ ਹੋਇਆ। ਕਹਿੰਦੇ ਨੇ ਹਕੂਮਤ ਗਰਮੀ ਦੀ, ਹੱਟੀ ਨਰਮੀ ਦੀ ਤੇ ਦਲਾਲੀ ਬਿਸ਼ਰਮੀ ਦੀ।

(ਸਾਰੇ ਹੱਸਦੇ ਹਨ)।

ਪਰਦਾ

# ਉਧਾਲੀ ਹੋਈ ਕੁੜੀ

## ਕਪੂਰ ਸਿੰਘ ਘੁੰਮਣ

### ਪਾਤਰ

| | | |
|---|---|---|
| ਖੜਕੂ | : | ਇਕ ਜੱਟ |
| ਵਿਰਸਾ | : | ਖੜਕੂ ਦਾ ਮਿੱਤਰ |
| ਕਰਤਾਰੋ | : | ਖੜਕੂ ਦੀ ਵਹੁਟੀ |
| ਜੀਤਾ | : | ਖੜਕੂ ਦਾ ਪੁੱਤਰ |
| ਸਲਮਾ | : | ਉਧਾਲੀ ਹੋਈ ਕੁੜੀ |
| | | ਥਾਣੇਦਾਰ |
| ਅਤੇ ਸਿਪਾਹੀ | | |
| ਥਾ | : | ਅੰਮ੍ਰਿਤਸਰ ਦੀ ਅਜਨਾਲਾ ਤਹਿਸੀਲ ਵਿਚ ਪਾਕਿਸਤਾਨੀ ਸਰਹੱਦ ਦੇ ਨੇੜੇ ਇਕ ਪਿੰਡ ਫੱਤੂਵਾਲਾ |
| ਸਮਾਂ | : | ਜਨਵਰੀ 1949 ਦੀ ਇਕ ਸਵੇਰ |



# ਉਧਾਲੀ ਹੋਈ ਕੁੜੀ

ਖੜਕੂ ਜੱਟ ਦਾ ਘਰ। ਸਾਹਮਣੇ ਕੱਚਾ ਪਸਾਰ ਹੈ, ਜਿਸ ਦੇ ਦੋ ਬੂਹੇ ਹਨ। ਸੱਜੇ ਹੱਥ ਰਸੋਈ ਹੈ। ਖੱਬੇ ਹੱਥ ਕੋਠੜੀ ਹੈ ਤੇ ਉਸ ਦੇ ਪਿਛੇ ਇਕ ਹੋਰ ਛੋਟੀ ਜਿਹੀ ਕੋਠੜੀ ਹੈ। ਬਾਹਰੋਂ ਆਉਣ ਵਾਸਤੇ ਰਸੋਈ ਦੇ ਨਾਲ ਇਕ ਦਰਵਾਜ਼ਾ ਹੈ।

ਪਸਾਰ ਦੇ ਇਕ ਬੂਹੇ ਅੱਗੇ ਲੱਕੜੀ ਦਾ ਚਰਖ਼ਾ, ਪੀਹੜੀ, ਇਕ ਟੋਕਰੀ ਪੂਣੀਆਂ ਦੀ ਤੇ ਕੁਝ ਛੱਲੀਆਂ ਹਨ। ਅੱਠ ਸਾਲ ਦਾ ਮੁੰਡਾ ਜੀਤਾ ਗੰਨਾ ਚੂਪ ਰਿਹਾ ਹੈ। ਉਹਦੇ ਕੋਲ ਗੰਨਿਆਂ ਦੀ ਢੇਰੀ ਹੈ। ਵੇਹੜੇ ਵਿਚ ਵੀ ਛਿੱਲੜਾਂ ਖਿਲਰੀਆਂ ਪਈਆਂ ਹਨ। ਰਸੋਈ ਅਤੇ ਪਸਾਰ ਦੀ ਗੁੱਠ ਵਿਚ ਘੜੇਥਣੀ ਉਪਰ ਘੜਾ ਹੈ। ਕੋਲ ਦੋ ਮੂਹੜੇ ਡੱਠੇ ਹੋਏ ਹਨ। ਕੋਠੜੀ ਦੇ ਬੂਹੇ ਕੋਲ ਮੰਜੀ ਤੇ ਇਕ ਬੱਚਾ ਸੁੱਤਾ ਪਿਆ ਹੈ। ਕੋਲ ਹੀ ਇਕ ਹੋਰ ਮੰਜੀ ਪਈ ਹੋਈ ਹੈ। ਕਰਤਾਰੋ ਦੁੱਧ ਦੀ ਬਾਲਟੀ ਚੁੱਕੀ ਅੰਦਰ ਆਉਂਦੀ ਹੈ।

ਕਰਤਾਰੋ — ਵੇ ਜੀਤਿਆ ਘੜੀਤਿਆ, ਅਜੇ ਤੇਰਾ ਗੰਨਾ ਨਹੀਂ ਮੁੱਕਾ?

ਜੀਤਾ — ਉਹ ਤੇ ਮੁੱਕ ਗਿਐ ਬੇਬੇ (ਹੱਥਲਾ ਗੰਨਾ ਵਖਾ ਕੇ) ਆਹ ਨਹੀਂ ਮੁੱਕਾ।

ਕਰਤਾਰੋ — ਕਹੇ ਭੁੱਖੇ ਦਿਨ ਜੰਮਿਆ ਮੈਂ ਕਲਹਿਣਿਆ। ਹਰ ਵੇਲੇ ਤੇਰੀ ਜੀਭ ਚੋਂਦੀ ਏ।

ਜੀਤਾ — ਬਾਪੂ ਤੇ ਭਰੀ ਚੂਪ ਛਡਦੈ ਗੰਨਿਆਂ ਦੀ, ਉਹਨੂੰ ਨਹੀਂ ਤੂੰ ਆਹਦੀ।

ਕਰਤਾਰੋ — ਕੰਮ ਵੀ ਤੇ ਕਰਦੈ ਦਸਾਂ ਬੰਦਿਆਂ ਦਾ। ਤੇਰੇ ਵਾਂਗ ਨਿਰਾ ਖਾਣ ਦਾ ਮਸਾਲਾ ਤੇ ਨਹੀਂ।

(ਰਸੋਈ ਦੇ ਅੰਦਰ ਬਾਲਟੀ ਰਖਣ ਚਲੀ ਜਾਂਦੀ ਹੈ।)

ਜੀਤਾ — ਓਹਦੇ ਜਿਡਾ ਹੋਵਾਂਗਾ ਤੇ ਮੈਂਵੀ ਕੰਮ ਕਰਾਂਗਾ।

ਕਰਤਾਰੋ — (ਬਾਹਰ ਨਿਕਲ ਕੇ) ਤੈਨੂੰ ਕਰਦੇ ਨੂੰ ਦੁਨੀਆ ਵੇਖੇਗੀ। ਸਕੂਲੋਂ ਰੋਜ਼ ਕੁੱਟ ਖਾਨੈਂ। ਸਕੂਲ ਦਾ ਕੰਮ ਕਰਦਾ ਨਹੀਂ ਤੇ ਵਾਹੀ ਦਾ ਜ਼ਰੂਰ ਕਰੇਂਗਾ।

ਜੀਤਾ — ਵੇਖ ਲਈਂ ਭਾਵੇ ਤੂੰ।

ਕਰਤਾਰੋ — ਚਲ ਉਠ ਫੇਰ! ਬਾਪੂ ਨੂੰ ਲੱਸੀ ਦੇ ਆ ਖੂਹ ਤੇ ਜਾ ਕੇ। ਨਾਲੇ ਦੋ ਰੋਟੀਆਂ ਤੇ ਅਚਾਰ ਰਖ ਲੈ।

ਜੀਤਾ — ਮੈਂ ਘਰ ਬਹਿਨਾਂ, ਤੂੰ ਆਪੇ ਦੇ ਆ ਖਾਂ।

ਕਰਤਾਰੋ — ਵੇ ਉਠਣਾ ਈ ਕਿ ਨਹੀਂ ਵੱਡਿਆ ਮੀਰ ਜਾਦਿਆ?

(ਅੰਦਰ ਚਲੀ ਜਾਂਦੀ ਹੈ।)

ਜੀਤਾ : ਦੇ ਖਾਂ ਫੇਰ ਰੋਟੀਆਂ ਤੇ 'ਚਾਰ!

(ਗੰਨਾ ਚੂਪੀ ਜਾਂਦਾ ਹੈ।)

ਕਰਤਾਰੋ : (ਬਾਹਰ ਆ ਕੇ ਰੋਟੀਆਂ ਵਾਲਾ ਪੋਣਾ ਤੇ ਲੱਸੀ ਵਾਲੀ ਗੜਵੀ ਰੱਖਦੀ ਹੈ।) ਤੈਨੂੰ ਇਕ ਦੋ ਵਾਰੀ ਦੀ ਆਖੀ ਦਾ ਅਸਰ ਈ ਨਹੀ ਹੁੰਦਾ! ਉਠਿਓਂ ਬੰਦਿਆ ਵਾਕਰ ਕਿ ਉਠਾਵਾਂ ਤੈਨੂੰ ਦੂਜੀ ਤਰ੍ਹਾਂ?

ਜੀਤਾ : ਮੈਨੂੰ ਭੁੱਖ ਲਗੀ ਹੋਈ ਏ।

ਕਰਤਾਰੋ : (ਬਾਹੋਂ ਫੜ ਕੇ) ਮੱਖਣ ਨਾਲ ਬਹੀ ਰੋਟੀ ਡੱਫ ਬੈਠੈਂ, ਅੱਠ ਦਸ ਗੰਨੇ ਵੀ ਸ਼ੁਰਕ ਲਏ ਨੀ, ਹੋਰ ਤੈਨੂੰ ਫਾਹ ਚਾਹੀਦੈ। ਉਠ ਦਫ਼ਾ ਹੋ ਛੇਤੀ। ਉੱਡ ਜਾਣਾ ਨਾ ਹੋਵੇ ਤੇ!

(ਕਰਤਾਰੋ ਜੀਤੇ ਕੋਲੋਂ ਗੰਨਾ ਲੈ ਕੇ ਪਰ੍ਹਾਂ ਸੁੱਟ ਦੇਂਦੀ ਹੈ। ਜੀਤਾ ਬੁਲ੍ਹ ਟੇਰਦਾ ਹੈ। ਫੇਰ ਸਿਰ ਤੇ ਰੋਟੀਆ ਰੱਖ ਕੇ ਸੱਜੀ ਤਲੀ ਤੇ ਗੜਵੀ ਰਖ ਲੈਂਦਾ ਹੈ ਤੇ ਬਾਹਰ ਵਲ ਟੁਰ ਪੈਂਦਾ ਹੈ।)

ਜੀਤਾ : (ਬੂਹੇ ਵਿਚੋਂ) ਮੇਰੇ ਆਉਂਦਿਆਂ ਨੂੰ ਗੰਨੇ ਨਾ ਮੁਕਾ ਛੱਡੀਂ ਕਿਤੇ?

ਕਰਤਾਰੋ : ਮੈਂ ਫੂਕਣੇ ਨੇ ਗੰਨੇ। ਤੂੰ ਭਜ ਕੇ ਜਾ, ਰਾਹ ਵੇਂਹਦਾ ਹੋਵੇਗਾ ਬਾਪੂ ਤੇਰਾ।

(ਜੀਤਾ ਬਾਹਰ ਨਿਕਲ ਜਾਂਦਾ ਹੈ। ਕਰਤਾਰੋ ਭੜੋਲੀ ਵਿਚ ਪਾਥੀਆਂ ਭੰਨ ਕੇ ਪਾਦੀ ਹੈ। ਅੰਦਰੋਂ ਦੁੱਧ ਲਿਆ ਕੇ ਘੜੇ ਵਿਚੋਂ ਪਾਣੀ ਲੈਂਦੀ ਹੈ ਤੇ ਹੰਗਾਲ ਪਾ ਕੇ ਕਾੜ੍ਹਨੀ ਨੂੰ ਭੜੋਲੀ ਵਿਚ ਰਖ ਦੇਂਦੀ ਹੈ। ਫੇਰ ਚਰਖੇ ਅੱਗੇ ਬੈਠ ਕੇ ਪੂਣੀ ਛੋਂਹਦੀ ਹੈ। ਵਿਰਸਾ ਸਿੰਘ ਆਉਂਦਾ ਹੈ, ਓਹਨੂੰ ਸਾਹ ਚੜ੍ਹਿਆ ਹੋਇਆ ਹੈ।)

ਵਿਰਸਾ : ਭਾਬੀ! ਭਾਊ ਤੇ ਨਹੀਂ ਘਰ!

ਕਰਤਾਰੋ : ਨਹੀਂ, ਸੁਖ ਤੇ ਹੈ? ਤੂੰ ਕਿਧਰੋਂ ਅੱਜ?

ਵਿਰਸਾ : ਉਚੇ ਪਿੰਡ ਪੁਲਸ ਪੈ ਗਈ ਏ।

ਕਰਤਾਰੋ : ਦਾਰੂ ਵੀ ਓਥੇ ਕੋਈ ਥੋੜ੍ਹਾ ਤੇ ਨਹੀਂ ਨਾ ਕੱਢਦੇ?

ਵਿਰਸਾ : ਪੁਲਸ ਦਾਰੂ ਤੇ ਨਹੀਂ ਚੜ੍ਹੀ।

ਕਰਤਾਰੋ : ਤੇ ਹੋਰ ਕਾਹਦੇ ਤੇ?

ਵਿਰਸਾ : ਉਧਾਲੀਆਂ ਹੋਈਆਂ ਨੂੰ ਕੱਢਣ ਵਾਸਤੇ!

ਕਰਤਾਰੋ : ਆਹੋ! ਨਾਲ ਮਿਲੱਟਰੀ ਵਾਲਿਆਂ ਦਾ ਟ੍ਰੱਕ ਆਇਐ। ਜਿਨ੍ਹਾ ਬੁੱਢੀਆਂ ਦੀ ਰਪੋਟ ਹੋਈ ਏ, ਓਹਨਾਂ ਨੂੰ ਲੱਭ ਕੇ ਓਹ ਪਾਕਿਸਤਾਨ ਘਲਦੇ ਨੇ।

ਕਰਤਾਰੋ : ਤੇ ਫੇਰ ਤੂੰ ਕਿਉਂ ਘਾਬਰਿਆ ਹੋਇਆ ਏਂ?

ਵਿਰਸਾ : ਭਾਬੀ! ਸ਼ੇਰੂ ਹੈ ਨਾ ਉੱਚੇ ਪਿੰਡ ਵਾਲਾ! ਓਹਨੂੰ ਵੀ ਪੁਲਸ ਨੇ ਫੜ੍ਹ ਲਿਐ।

ਕਰਤਾਰੋ : ਉਹ ਕਿਉਂ?

ਵਿਰਸਾ : ਓਹਨੇ ਫ਼ਜ਼ਲੇ ਮੋਚੀ ਦੀ ਧੀ ਨੂੰ ਪਤਾ ਨਹੀਂ ਕਿਥੇ ਵੇਚ ਦਿਤੈ।

ਕਰਤਾਰੋ : ਫੇਰ ਤਾਂ ਉਹਦੇ ਨਾਲ ਏਹੋ ਹੋਣੀ ਚਾਹੀਦੀ ਸੀ। ਤੀਵੀਆ ਨੂੰ ਡੰਗਰਾਂ ਵਾਕਰ ਵੇਚਣਾ ਕੋਈ ਨਿਆ ਏ।

ਵਿਰਸਾ : ਪਰ ਨਾਲ ਬੇਕਸੂਰੇ ਵੀ ਰਗੜੇ ਜਾਦੇ ਨੇ। ਜਿਹੜੀ ਕੁੜੀ ਪਾਕਿਸਤਾਨ ਨਾ ਜਾਣਾ ਚਾਹਵੇ ਓਹਨੂੰ ਵੀ ਧੱਕੇ ਜੋਰੀ ਲੈ ਜਾਦੇ ਨੇ।

ਕਰਤਾਰੋ : ਪਰ ਤੇਰੀ ਕਿਉਂ ਜਾਨ ਨਿਕਲ ਰਹੀ ਏ? ਕਿਤੇ ਤੂੰ ਵੀ ਤੇ ਨਹੀਂ ਉਧਾਲਿਆ ਹੋਇਆ ਕਿਸੇ ਨੂੰ?

ਵਿਰਸਾ : ਮੈਂ ਧਰਮ ਨਾਲ ਨਹੀਂ ਉਧਾਲਿਆ ਕਿਸੇ ਨੂੰ, ਵਾਹਗਰੂ ਜਾਣਦੈ। ਇਕ ਕੁੜੀ ਦੀ ਜਾਨ ਜ਼ਰੂਰ ਬਚਾਈ ਏ। ਜੇ ਮਰਦੇ ਨੂੰ ਬਚਾਣਾ ਪਾਪ ਏ ਤਾਂ ਮੈਂ ਪਾਪੀ ਆ।

ਕਰਤਾਰੋ : ਤੇ ਫੇਰ ਤੂੰ ਡਰਨਾ ਕਿਉਂ ਏਂ? ਸੱਚ ਨੂੰ ਕਾਹਦਾ ਡਰ ਏ? ਕੋਈ ਲੁੱਟ ਤੇ ਨਹੀਂ ਪਈ ਹੋਈ, ਜਿਹੜਾ ਲੱਭਾ ਫੜ੍ਹ ਲਿਆ।

ਵਿਰਸਾ : ਆਪਣੇ ਆਪ ਕੋਈ ਨਹੀਂ ਆ ਕੇ ਫੜ੍ਹਦਾ ਭਾਬੀ, ਪਰ ਜਦੋ ਪਿੰਡੋਂ ਈ ਕੋਈ ਮੁਕਬਰੀ ਕਰ ਦਵੇ ਤਾ ਪੁਲਸ ਤੇ ਅੱਗੇ ਈ ਸ਼ਹਿ ਲਾ ਕੇ ਬੈਠੀ ਹੁੰਦੀ ਏ।

ਕਰਤਾਰੋ : ਅੰਤ ਸੱਚ ਦੀ ਜਿੱਤ ਹੁੰਦੀ ਏ ਵਿਰਸਿਆ।

ਵਿਰਸਾ : ਓਹ ਤੇ ਤੇਰੀ ਗੱਲ ਠੀਕ ਏ, ਪਰ ਚੱਕੀ ਵਿਚ ਪਿਆ ਗਾਲਾ ਪੀਠਾ ਨਾ ਜਾਵੇ ਤਾ ਦਲਿਆ ਤੇ ਜ਼ਰੂਰ ਜਾਂਦੈ।

ਕਰਤਾਰੋ : ਤੂੰ ਠੀਕ ਠੀਕ ਦੱਸ, ਗੱਲ ਕੀ ਏ ਵਿਚੋਂ?

ਵਿਰਸਾ : ਏਸ ਵੇਲੇ ਮੇਰੀ ਪੱਤ ਤੇ ਇਕ ਕੁੜੀ ਦੀ ਜਿੰਦਗੀ ਦਾ ਸਵਾਲ ਏ ਭਾਬੀ।

ਕਰਤਾਰੋ : ਤੈਨੂੰ ਮੈਂ ਸਦਾ ਸੱਕੇ ਦਿਓਰ ਵਾਕਰ ਜਾਤੈ। ਮੇਰੇ ਤੋਂ ਲੁਕਾ ਨਾ ਕਰ।

ਵਿਰਸਾ : ਮੈਂ ਬੜੇ ਦਾਈਏ ਨਾਲ ਆਇਆ ਤੇਰੇ ਕੋਲ।

ਕਰਤਾਰੋ : ਤੇਰਾ ਮਾਨ ਟੁੱਟਣ ਨਹੀਂ ਲਗਾ। ਤੂੰ ਹੌਸਲਾ ਰੱਖ।

ਵਿਰਸਾ : (ਮੰਜੀ ਤੇ ਬਹਿ ਕੇ) ਸਲਮਾ ਪਾਕਿਸਤਾਨ ਨਹੀਂ ਜਾਣਾ ਚਾਂਹਦੀ ਤੇ ਜੇ ਮੈਨੂੰ ਵੀ ਪੁਲਸ ਲੈ ਗਈ ਤਾਂ ਓਹਦਾ ਕੋਈ ਥਾਂ ਨਹੀਂ।

ਕਰਤਾਰੋ : ਕਿਹੜੀ ਸਲਮਾ?

ਵਿਰਸਾ : ਉੱਚੇ ਪਿੰਡ ਦੇ ਸਤਰੂ ਦੀ ਧੀ, ਜੋ ਹੱਲੇ ਵਿਚ ਮੁੰਡਿਆਂ ਦੇ ਢਹੇ ਚੜ੍ਹ ਗਈ ਸੀ।

ਕਰਤਾਰੋ : (ਅੱਖਾਂ ਭਰ ਕੇ) ਸਲਮਾ ਵਰਗੀ ਰੱਬ ਕਿਸੇ ਨਾਲ ਨਾ ਕਰੇ। ਚੇਤਾ ਆਉਂਦੈ ਤਾ ਕਲੇਜਾ ਡੋਲ ਜਾਂਦੈ।

ਵਿਰਸਾ : ਰਾਓਲ ਪਿੰਡੀਉਂ ਆਏ ਲੋਕੀਂ ਇੰਜ ਦੀਆਂ ਗੱਲਾਂ ਕਰਦੇ ਸਨ ਤਾਂ ਮੈਨੂੰ ਇਤਬਾਰ ਨਹੀਂ ਸੀ ਆਉਂਦਾ। ਗਲੀ ਗਵਾਂਢ ਦੀਆਂ ਧੀਆ ਭੈਣਾਂ ਦੇ ਜਲੂਸ ਕੱਢਣੇ. ਓਹਨਾਂ ਨੂੰ ਬੱਕਰੀਆਂ ਵਾਂਗਰ ਵੇਚਣਾ ਤੇ ਟੁਕਣਾ, ਇਹ ਸਭ ਕੁਝ ਮੈਨੂੰ ਬਕਵਾਸ ਲਗਦਾ ਸੀ। ਪਰ ਸਲਮਾ ਨਾਲ ਇਹ ਸਭੋ ਕੁਝ ਸਾਡੇ ਸਾਹਮਣੇ ਹੋਇਆ।

ਕਰਤਾਰੋ : ਤੇਰੇ ਸਾਹਮਣੇ? ਤੇ ਤੂੰ ਚੁੱਪ ਕਰਕੇ ਵੇਖਦਾ ਰਿਹੋਂ ਵਿਰਸਿਆ! ਤੂੰ ਕਿਸੇ ਦੁਸ਼ਟ ਨੂੰ ਰੋਕਿਆ ਨਾ? ਹੱਥ ਨਾ ਭੰਨੇ ਕਿਸੇ ਦੇ?

ਵਿਰਸਾ : ਸਭੋ ਕੁਝ ਕਰਦਾ ਜੇ ਮੇਰੀ ਪੇਸ਼ ਜਾਦੀ. ਪਰ ਸਿਰ-ਚਿੱਥੇ ਸੱਪ ਵਾਂਗ ਮੈਂ ਵਿਸ ਘੋਲਣ ਬਿਨ੍ਹਾ ਕੁਝ ਨਹੀਂ ਸਾ ਕਰ ਸਕਦਾ। ਆਹ ਵੇਖ! (ਪਿੰਡਾ ਨੰਗਾ ਕਰਕੇ ਵਖਾਂਦਾ ਹੈ) ਸਲਮਾ ਦੀ ਪੱਤ ਬਚਾਣ ਲਈ ਮੈਂ ਓਹਨਾਂ ਭੂਤੇ ਹੋਏ ਵਹਿਸੀਆ ਨੂੰ ਵੰਗਾਰਿਆ. ਪਰ ਓਹਨਾ ਰਲ ਕੇ ਮੈਨੂੰ ਭੋਹ ਵਾਂਗ ਕੁੱਟਿਆ ਤੇ ਸੰਗਲ ਪਾ ਕੇ ਪਿੱਪਲ ਨਾਲ ਜੂੜ ਦਿੱਤਾ। ਸਲਮਾ ਦੇ ਪਿਓ ਤੇ ਵੀਰ ਦੀਆ ਅੱਖਾਂ ਸਾਹਮਣੇ ਓਹਨਾਂ ਓਹ ਕੁਝ ਕੀਤਾ ਜੋ ਮੈਂ ਦੱਸ ਨਹੀਂ ਸਕਦਾ। ਕੋਈ ਪਿਓ. ਕੋਈ ਵੀਰ ਵੇਖ ਨਹੀਂ ਸਕਦਾ।

ਓਹਨਾ ਸਲਮਾ ਦੇ ਮਾਸ ਨੂੰ ਚੂੰਡਿਆ, ਹਲਕੇ ਕੁੱਤਿਆ ਵਾਗ. ਭੁੱਖੀਆ ਗਿਰਝਾ ਵਾਗ, ਸਲਮਾ ਵਿਚਲੀ ਇਸਤ੍ਰੀ ਦਾ ਸਦਾ ਲਈ ਸਾਹ ਘੁੱਟ ਦਿਤਾ। ਓਹਨਾ ਉਡਣੇ ਸੱਪਾ ਨੂੰ ਦੁੱਧ ਪਿਆਣ ਵਾਲੀ ਇਸਤ੍ਰੀ ਸਦਾ ਲਈ ਮਰ ਗਈ।

[ਕਰਤਾਰੋ ਹੰਝੂ ਪੂੰਝਦੀ ਹੈ।]

ਕਈ ਵਾਰੀ ਓਹ ਵਿਕੀ. ਕਈ ਥਾਈ ਓਹ ਖੱਜਲ ਖ਼ਰਾਬ ਹੋਈ ਤੇ ਫੇਰ ਉਹਦੀ ਦੱਸ ਉਘ ਕਿਤੇ ਨਾ ਪਈ।

ਪਿਛਲੇ ਐਤਵਾਰ ਸ਼ਾਮ ਨੂੰ ਜਦ ਮੈਂ ਪੱਠਿਆ ਦੀ ਪੰਡ ਲੈ ਕੇ ਲਾਲੂਆਣੇ ਕੋਲੋਂ ਲੰਘਿਆ, ਖੂਹ ਵਿਚ ਕਿਸੇ ਦੇ ਡਿਗਣ ਦੀ 'ਵਾਜ ਆਈ। ਭਰੀ ਉਥੇ ਈ ਸੁੱਟ ਕੇ ਜਦ ਮੈਂ ਖੂਹ ਵਿਚ ਵੇਖਿਆ, ਤਾ ਮਨੁੱਖੀ ਸਰੀਰ ਦਾ ਝਾਓਲਾ ਪਿਆ। ਮੈਂ ਵੀ ਛਾਲ ਮਾਰ ਦਿਤੀ ਤੇ ਓਸ ਡੁਬਦੀ ਨੂੰ ਜਦ ਬਾਹਰ ਕਢਿਆ, ਮੈਂ ਹੈਰਾਨ ਹੋ ਗਿਆ! ਉਹੋ ਸਲਮਾ ਸੀ।

ਕਰਤਾਰੋ : ਸਲਮਾ?

ਵਿਰਸਾ : ਪਹਿਲਾਂ ਤਾਂ ਉਹ ਚੰਗੀ ਤਰ੍ਹਾਂ ਹੋਸ਼ ਵਿਚ ਨਹੀਂ ਸੀ, ਪਰ ਹੋਸ਼ ਆਉਂਦਿਆਂ ਈ ਉਹ ਉਠ ਕੇ ਫੇਰ ਖੂਹ ਵਲ ਦੌੜ ਪਈ। ਮੈਂ ਉਹਨੂੰ ਜੱਫਾ ਮਾਰ ਲਿਆ। ''ਹੁਣ ਤੂੰ ਕਿਤੇ ਨਹੀਂ ਜਾ ਸਕਦੀ

ਸਲਮਾ, ਮੈਂ ਤੇਰੀ ਰਾਖੀ ਕਰਾਂਗਾ, ਤੈਨੂੰ ਮਾਪਿਆਂ ਕੋਲ ਪੁਚਾਵਾਂਗਾ।'' ਮੈਂ ਆਖਿਆ। ਪਰ ਉਹ ਜੀਣਾ ਨਹੀਂ ਸੀ ਚਾਂਹਦੀ। ਉਹਨੇ ਪੂਰੇ ਜ਼ੋਰ ਨਾਲ ਹੱਥ ਪੈਰ ਮਾਰੇ। ਮੇਰੀਆਂ ਬਾਹਵਾਂ ਤੇ ਦੰਦੀਆਂ ਵੀ ਵੱਢੀਆ, ਪਰ ਮੈਂ ਉਹਨੂੰ ਛੱਡਿਆ ਨਾ।

ਕਰਤਾਰੋ : ਤੇ ਫੇਰ?

ਵਿਰਸਾ : ਮੈਂ ਆਖਿਆ, ''ਏਸੇ ਦੁਨੀਆ ਵਿਚ ਜਿਥੇ ਤੇਰੇ ਨਾਲ ਜ਼ੁਲਮ ਦੀ ਅੱਤ ਹੋਈ ਏ ਸਲਮਾ. ਮੈਂ ਤੈਨੂੰ ਨਿਆ ਦੇਣਾ ਚਾਹਨਾ। ਤੇਰੇ ਨਾਲ ਬੁਰਾ ਕਰਨ ਵਾਲਿਆਂ ਦੇ ਸਿਰ ਵਢ ਕੇ ਮੈਂ ਤੇਰੇ ਪੈਰਾਂ 'ਚ ਰਖ ਦਿਆਂਗਾ। ਤੇਰੇ ਮਾਸ ਨੂੰ ਚੂੰਡਣ ਵਾਲਿਆਂ ਦੇ ਮੱਥੇ ਤੇਰੀ ਜੁੱਤੀ ਨਾਲ ਚੰਡਾਂਗਾ। ਮੈ ਤੇਰੀ ਬਾਹ ਫੜਾਗਾ। ਤੇਰਾ ਵੀਰ ਹੋ ਕੇ, ਤੇਰਾ ਪਤੀ ਬਣ ਕੇ। ਜੋ ਮਰਜੀ ਆ ਬਣਾ ਮੈਨੂੰ। ਤੇਰੇ ਲਈ ਮੈਂ ਸਾਰੀਆ ਦੁਨੀਆ ਨਾਲ ਟੱਕਰ ਲੈ ਸਕਨਾਂ ਤੂੰ ਮੈਨੂੰ ਅਜ਼ਮਾ ਕੇ ਵੇਖ!''

ਕਰਤਾਰੋ ਫੇਰ ਮੰਨ ਗਈ ਉਹ?

ਵਿਰਸਾ ਮੰਨ ਤੇ ਗਈ, ਪਰ ਡਾਢੀ ਸਰਤ ਤੇ।

ਕਰਤਾਰੋ ਕਿਹੜੀ ਸ਼ਰਤ ਤੇ?

ਵਿਰਸਾ ਕਿਸੇ ਤੋਂ ਬਦਲਾ ਨਾ ਲਿਆ ਜਾਵੇ. ਕਿਸੇ ਦਾ ਖ਼ੂਨ ਨਾ ਕੀਤਾ ਜਾਵੇ। ਉਹਦੇ ਨਾਲ ਵਧੀਕੀ ਕਰਨ ਵਾਲੇ ਕੋਈ ਓਪਰੇ ਨਹੀਂ ਸਨ!

ਕਰਤਾਰੋ ਓਪਰੇ ਨਹੀਂ ਸਨ?

ਵਿਰਸਾ : ਆਹੋ! ਪਤਾ ਨਹੀ ਕਿਸ ਮਿੱਟੀ ਦਾ ਏ ਦਿਲ ਉਹਦਾ? ਜਿਨ੍ਹਾ ਬੰਦਿਆਂ ਨੇ ਉਹਦੇ ਸਰੀਰ ਨੂੰ ਚੂੰਡ ਚੂੰਡ ਖਾਧਾ. ਉਨ੍ਹਾ ਦਾ ਲਹੂ ਚੋਂਦਾ ਨਹੀਂ ਵੇਖਣਾ ਚਾਂਹਦੀ। ਉਨ੍ਹਾ ਨੂੰ ਸਜ਼ਾ ਦੇਣ ਵਿਚ ਰਾਜ਼ੀ ਨਹੀਂ। ਆਹਦੀ ਏ ''ਉਨ੍ਹਾ ਨੂੰ ਬਸ ਸ਼ਰਮਿੰਦਾ ਕਰਾਗੀ। ਸੱਤ ਪੀਹੜੀਆ ਉਨ੍ਹਾ ਵਿਚੋਂ ਕੋਈ ਧੌਣ ਉੱਚੀ ਕਰਨ ਜੋਗਾ ਨਾ ਰਹੇ।'' ਮੈਂ ਸਲਮਾ ਦੇ ਏਸ ਸੁਖਣੇ ਦੀ ਪੂਰਤੀ ਚਾਹਨਾ, ਪਰ ਮੈਨੂੰ ਇਹ ਫ਼ਿਕਰ ਖਾ ਰਿਹੈ ਕਿਤੇ ਪੁਲਸ ਨੂੰ ਉਹਦੀ ਸੂਹ ਨਾ ਮਿਲ ਗਈ ਹੋਵੇ। ਤੇ ਹੁਣ ਸਾਨੂੰ ਤੇਰੇ ਬਿਨਾ ਕੋਈ ਆਸਰਾ ਨਹੀ ਦਿਸਦਾ।

ਕਰਤਾਰੋ : ਮੈਂ ਹਰ ਤਰ੍ਹਾਂ ਤੁਹਾਡੇ ਨਾਲ ਆਂ, ਜਿਵੇ ਆਖੋ ਕਰਾਗੀ।

ਵਿਰਸਾ ਪਤਾ ਤੇ ਕਿਸੇ ਨੂੰ ਨਹੀਂ ਸਲਮਾ ਮੇਰੇ ਕੋਲ ਏ। ਪਰ ਆਂਹਦੇ ਨੇ ਕੰਧਾਂ ਨੂੰ ਵੀ ਕੰਨ ਹੁੰਦੇ ਨੇ।

ਕਰਤਾਰੋ : ਲੋਕਾਂ ਤੋਂ ਡਰਨਾ ਈ ਚਾਹੀਦੈ।

ਵਿਰਸਾ : ਲੋਕ ਦੁਸ਼ਮਣੀ ਨਾਲ ਝੂਠੀਆਂ ਰਪਟਾਂ ਵੀ ਕਰ ਦੇਂਦੇ ਨੇ। ਮੇਰਾ ਤਾਂ ਸਾਰਾ ਪਿੰਡ ਵੈਰੀ ਏ।

ਕਰਤਾਰੋ : ਕੀ ਸੋਚਿਆ ਈ ਫੇਰ?

ਵਿਰਸਾ : ਇਕ ਦੋ ਦਿਨ ਸਲਮਾ ਏਥੇ ਲੁਕੀ ਰਹੇ। ਪੁਲਸ ਦੇ ਜਾਂਦਿਆਂ ਈ ਮੈਂ ਉਹਨੂੰ ਫੇਰ ਲੈ ਜਾਂਗਾ।

ਕਰਤਾਰੋ : ਤੂੰ ਚਿੰਤਾ ਨਾ ਕਰ, ਮੈਂ ਉਹਦੀ ਪੂਰੀ ਰਾਖੀ ਕਰਾਂਗੀ।

ਵਿਰਸਾ : ਭਾਊ ਨੂੰ ਵੀ ਪਤਾ ਨਾ ਲਗੇ।

ਕਰਤਾਰੋ : ਇਹ ਤਾਂ ਮੁਸ਼ਕਲ ਏ। ਉਹਦੀ ਸਲਾਹ ਬਿਨਾਂ. . .

ਵਿਰਸਾ : ਸਲਮਾ ਲਈ ਇਹ ਕੁਰਬਾਨੀ ਕਰਨੀ ਪਵੇਗੀ ਤੈਨੂੰ।

ਕਰਤਾਰੋ : ਚੰਗਾ, ਮੈਨੂੰ ਇਹ ਵੀ ਮਨਜ਼ੂਰ ਏ।

ਵਿਰਸਾ : ਫੇਰ ਜਾ ਕੇ ਘੱਲਾਂ ਸਲਮਾ ਨੂੰ?

ਕਰਤਾਰੋ : ਪਰ ਆਉਂਦੀ ਨੂੰ ਜੇ ਵੇਖ ਲਿਆ ਕਿਸੇ ਨੇ?

ਵਿਰਸਾ : ਏਸ ਗੱਲ ਦਾ ਫਿਕਰ ਨਾ ਕਰ ਤੂੰ। ਓਹ ਤੁਹਾਡੇ ਕਮਾਦ ਵਿਚ ਲੁਕੀ ਹੋਈ ਏ ਏਸ ਵੇਲੇ ਤੇ ਕਮਾਦ ਦੇ ਨਾਲ ਦੀ ਪੈਲੀ ਵਿਚ ਗੰਨਿਆਂ ਦਾ ਬੜਾ ਚੂਰਾ ਏ। ਤੂੰ ਕਪੜਾ ਦੇ ਦੇ ਮੈਨੂੰ। ਮੈਂ ਉਹਨੂੰ ਚੂਰੇ ਦੀ ਪੰਡ ਚੁਕਾ ਕੇ ਭੇਜ ਦੇਨਾ। ਘਰ ਤੁਹਾਡੇ ਦਾ ਉਹਨੂੰ ਪਤੈ।

ਕਰਤਾਰੋ : ਇਹ ਤਾਂ ਠੀਕ ਏ. ਚੂਰੇ ਦੀ ਭਰੀ ਹੇਠ ਉਹਨੂੰ ਕੋਈ ਨਹੀਂ ਪਛਾਣਨ ਲਗਾ। (ਮੰਜੀ ਤੋਂ ਚਾਦਰ ਫੜ ਕੇ) ਲੈ ਕਪੜਾ ਲੈ ਜਾ।

ਵਿਰਸਾ : ਹੁਣ ਸਾਡੀ ਲਾਜ ਰਖੀਂ ਭਾਬੀ! ਕੰਡ ਨਾ ਦੇਵੀਂ।

ਕਰਤਾਰੋ : ਤੂੰ ਫ਼ਿਕਰ ਨਾ ਕਰ ਵਿਰਸਿਆ, ਰੱਬ ਚੰਗੀ ਕਰੇਗਾ।

(ਵਿਰਸਾ ਅੱਖਾ ਭਰ ਕੇ ਕਰਤਾਰੋ ਵਲ ਵੇਖਦਾ ਹੈ. ਫੇਰ ਉਹਦੇ ਪੈਰਾਂ ਨੂੰ ਹੱਥ ਲਾਂਦਾ ਹੈ।)

ਕਰਤਾਰੋ : ਏਡਾ ਭਾਰ ਨਾ ਚਾਹੜ ਮੇਰੇ ਸਿਰ।

ਵਿਰਸਾ : ਤੇਰੀ ਨੇਕੀ ਮੈਂ ਸਾਰੀ ਉਮਰ ਯਾਦ ਰਖਾਂਗਾ।

(ਬਾਹਰ ਚਲਾ ਜਾਦਾ ਹੈ। ਕਰਤਾਰੋ ਦੁੱਧ ਵਾਲੀ ਵਲਟੋਹੀ ਚੁੱਕ ਕੇ ਭੜੋਲੀ ਵਿਚ ਹੋਰ ਦੋ ਪਾਥੀਆਂ ਰਖਦੀ ਹੈ ਤੇ ਫੇਰ ਪੀਹੜੀ ਤੇ ਬੈਠ ਕੇ ਸੋਚੀ ਪੈ ਜਾਦੀ ਹੈ। ਜੀਤਾ ਆਉਂਦਾ ਹੈ ਤੇ ਗੜਵੀ ਰਖ ਦੇਂਦਾ ਹੈ। ਉਹ ਘਬਰਾਇਆ ਹੋਇਆ ਹੈ।)

ਜੀਤਾ : ਬੇਬੇ, ਬਾਹਰ ਸਿਪਾਹੀ ਆਏ ਹੋਏ ਨੇ।

ਕਰਤਾਰੋ : ਸਿਪਾਹੀ!

ਜੀਤਾ : ਆਹੋ! (ਰੋਣਹਾਕਾ ਮੂੰਹ ਕਰਕੇ) ਬੱਚੂ ਆਹਦੈ ਤੇਰੇ ਬਾਪੂ ਤੇ ਬੇਬੇ ਨੂੰ ਫੜਨ ਆਏ ਨੇ।

ਕਰਤਾਰੋ : ਤੇਰੇ ਬਾਪੂ ਨੂੰ ਤੇ ਮੈਨੂੰ? ਬੱਚੂ ਨੂੰ ਕਿਨ੍ਹੇ ਦੱਸਿਐ?

ਜੀਤਾ : ਉਹਦਾ ਚਾਚਾ ਆਂਹਦਾ ਸੀ।

ਕਰਤਾਰੋ : ਐਵੇਂ ਤੈਨੂੰ ਡਰਾਂਦੈ ਪੁੱਤਰਾ! ਸਾਨੂੰ ਕਿਉਂ ਫੜਨੈ ਕਿਸੇ? ਤੂੰ ਆਖੀਂ

ਸੂ ਤੇਰੇ ਚਾਚੇ ਨੂੰ ਫੜਨ ਆਏ ਨੇ।

ਜੀਤਾ : ਬੱਚੂ ਮੈਨੂੰ ਮਾਰਦਾ ਹੁੰਦੈ, ਮੈਂ ਸਿਪਾਹੀ ਨੂੰ ਆਖਾਂਗਾ, ਬੱਚੂ ਦਾ ਚਾਚਾ ਸ਼ਰਾਬ ਕਢਦੈ। ਫੇਰ ਉਹਨੂੰ ਫੜ ਲੈਣਗੇ ਨਾ?

ਕਰਤਾਰੋ : ਕਿਸੇ ਨੂੰ ਨਹੀਂ ਫੜਦੇ!

ਜੀਤਾ : ਆਹੋ ਜੀਕੂੰ ਮੈਨੂੰ ਪਤਾ ਨਹੀਂ ਹੁੰਦਾ। ਨ੍ਹਾਮੇ ਨੂੰ ਫੜ ਕੇ ਲੈ ਗਏ ਸਨ, ਤੇ ਕੈਦ ਕਰ ਲਿਆ ਨੇ। ਉਹਨੇ ਸ਼ਰਾਬ ਕਢਿਆ ਸੀ, ਹੁਣ ਚੱਕੀ ਪੀਂਹਦੈ।

ਕਰਤਾਰੋ : ਤੂੰ ਯਮਲੀਆਂ ਨਾ ਮਾਰ ਤੇ ਦੱਸ ਰੋਟੀ ਦੇ ਆਇਐਂ ਬਾਪੂ ਨੂੰ?

ਜੀਤਾ : ਦੇ ਆਇਆਂ ਪਰ ਓਹਨੇ ਖਾਧੀ ਕੋਈ ਨਹੀਂ।

ਕਰਤਾਰੋ : ਖਾਧੀ ਨਹੀਂ! ਕਿਉਂ?

ਜੀਤਾ : ਮੈਨੂੰ ਕੀ ਪਤਾ ਹੋਵੇ, ਲੱਸੀ ਪੀ ਕੇ ਲੰਬੜਾਂ ਦੇ ਖੂਹ ਵਲ ਭਜ ਗਿਆ ਸੀ।

ਕਰਤਾਰੋ : ਤੇ ਰੋਟੀ?

ਜੀਤਾ : ਆਂਹਦਾ ਸੀ ਢੱਗੇ ਨੂੰ ਚਾਰ ਦੇ। ਮੈਂ ਚਾਰ ਦਿੱਤੀ।

ਕਰਤਾਰੋ : ਹੋਰ ਕੋਈ ਗੱਲ ਤੇ ਨਹੀਂ ਸੂ ਕੀਤੀ?

ਜੀਤਾ : ਨਹੀਂ।

ਕਰਤਾਰੋ : (ਸੋਚ ਕੇ) ਤੇਰੇ ਬਾਪੂ ਨੂੰ ਪਤੈ ਪਿੰਡ 'ਚ ਸਿਪਾਹੀ ਆਏ ਨੇ?

ਜੀਤਾ : ਮੈਨੂੰ ਕੀ ਪਤੈ।

ਕਰਤਾਰੋ : ਹੁਣ ਕਿਥੇ ਨੇ ਸਿਪਾਹੀ?

ਜੀਤਾ : ਦਾਰੇ 'ਚ ਖਲੋਤੇ ਹੋਏ ਨੇ। ਰੱਖਾ ਚੌਕੀਦਾਰ ਉਨ੍ਹਾ ਲਈ ਮੰਜੀਆਂ ਲੈ ਕੇ ਗਿਆ ਏ।

ਕਰਤਾਰੋ : ਜਾ ਕੇ ਸੁਣ ਖਾਂ ਭਲਾ, ਗੱਲਾ ਕੀ ਕਰਦੇ ਨੇ?

ਜੀਤਾ : ਹਾਏ! ਕਿਤੇ ਮੈਨੂੰ ਫੜ ਲੈਣ। ਮੈਂ ਤੇ ਅੱਗੇ ਈ ਦੂਜੀ ਗਲੀਏ ਆਇਆਂ।

ਕਰਤਾਰੋ : ਨਹੀਂ ਤੈਨੂੰ ਫੜ੍ਹ ਲੈਂਦੇ!

ਜੀਤਾ : ਮੈਨੂੰ ਬੜਾ ਡਰ ਲਗਦੈ ਸਿਪਾਹੀਆਂ ਤੋਂ! ਨਾਲੇ ਮੈਨੂੰ ਭੁੱਖ ਲਗੀ ਹੋਈ ਏ।

ਕਰਤਾਰੋ : ਸੜ ਗਈ ਤੇਰੀ ਭੁੱਖ! ਤੇਰੇ ਅੰਦਰ ਕੋਈ ਡੈਣ ਤੇ ਨਹੀਂ ਵੜੀ ਹੋਈ!

ਜੀਤਾ : ਮੈਂ ਗੰਨੇ ਚੂਪ ਲਾਂ ਬੇਬੇ?

ਕਰਤਾਰੋ : ਚੂਪ ਮਰ! ਮੈ ਹੋਰ ਕਿਸੇ ਨੂੰ ਘਲ ਦੇਨੀਆਂ ਦਾਰੇ 'ਚ।

(ਜੀਤਾ ਬਹਿ ਕੇ ਗੰਨਾ ਚੂਪਣ ਲਗ ਪੈਂਦਾ ਹੈ। ਕਰਤਾਰੋ ਪੀਹੜੀ

ਉਤੇ ਬੈਠ ਜਾਂਦੀ ਹੈ। ਸਿਪਾਹੀ ਅੰਦਰ ਆਉਂਦਾ ਹੈ ਜੀਤਾ ਸਹਿਮ ਜਾਂਦਾ ਹੈ।)

ਜੀਤਾ ਬੇਬੇ ਪਸ਼ਾਹੀ! (ਗੰਨਾ ਸੁਟ ਕੇ ਘਬਰਾਹਟ ਵਿਚ ਅੰਦਰ ਵੜ ਜਾਦਾ ਹੈ। ਕਰਤਾਰੋ ਦਾ ਰੰਗ ਪੀਲਾ ਹੋ ਜਾਦਾ ਹੈ।)

ਸਿਪਾਹੀ ਖੜਕ ਸਿੰਘ ਦਾ ਘਰ ਇਹੋ ਏ?

ਕਰਤਾਰੋ ਆਹੋ।

ਸਿਪਾਹੀ ਕਿਥੇ ਵੇ ਆਪ?

ਕਰਤਾਰੋ ਖੂਹ ਤੇ ਗਿਆ ਹੋਇਐ।

ਸਿਪਾਹੀ ਏਸ ਘਰ ਵਿਚ ਹੋਰ ਤੇ ਕੋਈ ਨਹੀਂ ਰਹਿੰਦਾ?

ਕਰਤਾਰੋ ਨਹੀਂ?

ਸਿਪਾਹੀ ਖੜਕ ਸਿੰਘ ਨੂੰ ਛੇਤੀ ਬੁਲਾ ਖੂਹ ਤੋਂ।

ਕਰਤਾਰੋ ਗੱਲ ਕੀ ਏ?

ਸਿਪਾਹੀ ਗੱਲ ਓਹਦੇ ਨਾਲ ਕਰਾਂਗੇ।

ਕਰਤਾਰੋ ਓਹਨੇ ਤੇ ਕਦੇ ਨਹੀਂ ਕੋਈ ਮਾੜਾ ਕੰਮ ਕੀਤਾ। ਲੁੱਟ ਮਾਰ ਓਹਨੇ ਨਹੀਂ ਕੀਤੀ। ਦਾਰੂ ਕਦੇ ਨਹੀ ਸੂ ਕਢਿਆ। ਓਹਨੂੰ ਕੀ ਆਖਣਾ ਜੇ?

ਸਿਪਾਹੀ ਮੈਂ ਆਹਨਾ ਖੜਕ ਸਿੰਘ ਨੂੰ ਬੁਲਾ ਦੇ ਝਟਪਟ। ਗੱਲ ਫੇਰ ਦੱਸਾਗਾ।

ਕਰਤਾਰੋ ਜੀਤਿਆ ਵੇ ਜੀਤਿਆ!

ਸਿਪਾਹੀ (ਗੁੱਸੇ ਨਾਲ) ਬਾਹਰ ਨਿਕਲ ਓਏ ਜੀਤੇ ਦਿਆ ਬੱਚਿਆ। ਜਲਦੀ ਕਰ।

(ਜੀਤਾ ਡਰਦਾ ਡਰਦਾ ਬਾਹਰ ਨਿਕਲ ਕੇ ਹੱਥ ਜੋੜਦਾ ਹੈ।)

ਜੀਤਾ ਮੈ ਸ਼ਰਾਬ ਕਦੇ ਨਹੀਂ ਪੀਤਾ ਸ਼ਪਾਹੀ ਜੀ। ਮੈਂ ਗੰਨੇ ਚੂਪਦਾ ਸਾਂ।

ਸਿਪਾਹੀ ਜਾ ਕੇ ਬਾਪੂ ਨੂੰ ਬੁਲਾ ਖੂਹ ਤੋਂ।

ਜੀਤਾ ਮੇਰਾ ਬਾਪੂ ਵੀ ਸ਼ਰਾਬ ਨਹੀਂ ਪੀਂਦਾ ਸ਼ਪਾਹੀ ਜੀ। ਵਸਾਖੀ ਨੂੰ ਵੀ ਨਹੀਂ ਪੀਂਦਾ।

ਸਿਪਾਹੀ ਓਏ ਸੌਹਰੀ ਦਿਆ ਮੈਂ ਆਹਨਾ ਬੁਲਾ ਕੇ ਲਿਆ ਬਾਪੂ ਨੂੰ। ਜਲਦੀ ਕਰ!

ਜੀਤਾ ਮੈਂ ਜਾਣ ਲੱਗਾਂ।

ਸਿਪਾਹੀ ਦੌੜ ਕੇ ਜਾ, ਤੇ ਭੱਜ ਕੇ ਆ। ਜੇ ਚਿਰ ਲਾਇਓ ਈ ਤਾਂ ਫ਼ਾਂਡਾ ਚੜ੍ਹੇਗਾ।

(ਜੀਤਾ ਸਿਪਾਹੀ ਵਲ ਵੇਖਦਾ ਹੈ)

ਸਿਪਾਹੀ : ਅਜੇ ਏਥੇ ਈ ਏਂ ਬਿਲ ਬਤੌਰਿਆ?

ਜੀਤਾ : ਦਾਰੇ 'ਚ ਹੋਰ ਸ਼ਪਾਹੀ ਨੇ ਓਹ ਮੈਨੂੰ ਫੜ ਲੈਣਗੇ।

ਸਿਪਾਹੀ : ਕੋਈ ਨਹੀਂ ਤੈਨੂੰ ਫੜਦਾ। ਮੈਂ ਜੂ ਆਖਿਐ ਦੌੜ ਕੇ ਜਾ।

(ਜੀਤਾ ਦੌੜ ਜਾਂਦਾ ਹੈ)

ਕਰਤਾਰੋ : ਲੱਸੀ ਪੀਓਗੇ ਜਵਾਦਾਰ ਜੀ!

ਸਿਪਾਹੀ : ਹਾਂ ਲੱਸੀ ਤੇ ਪੀਵਾਂਗਾ।

ਕਰਤਾਰੋ : ਏਥੇ ਮੰਜੀ ਤੇ ਬਹਿ ਜਾਓ ਫੇਰ!

(ਕਰਤਾਰੋ ਰਸੋਈ ਵਿਚ ਜਾਂਦੀ ਹੈ। ਸਿਪਾਹੀ ਮੰਜੀ ਤੇ ਬੈਠ ਕੇ ਏਧਰ ਓਧਰ ਵੇਖਦਾ ਹੈ। ਕਰਤਾਰੋ ਲੱਸੀ ਦਾ ਛੰਨਾ ਦੇਂਦੀ ਹੈ, ਵਿਚ ਮੱਖਣ ਤਰ ਰਿਹਾ ਹੈ)

ਸਿਪਾਹੀ (ਮੱਖਣ ਮੂੰਹ 'ਚ ਪਾ ਕੇ) ਤੇਰਾ ਕੀ ਲਗਦੈ ਖੜਕ ਸਿੰਘ?

ਕਰਤਾਰੋ : ਮੇਰੇ ਘਰੋਂ ਈ ਏ।

ਸਿਪਾਹੀ : ਤੇਰਾ ਨਾ ਕੀ ਏ?

ਕਰਤਾਰੋ . ਜੀ ਕਰਤਾਰ ਕੌਰ।

ਸਿਪਾਹੀ (ਲੱਸੀ ਪੀ ਕੇ) ਉੱਚੇ ਪਿੰਡੋਂ ਵੀ ਅਸਾਂ ਦੋ ਕੁੜੀਆ ਬਰਾਮਦ ਕੀਤੀਆਂ ਨੇ।

ਕਰਤਾਰੋ ਦੋ ਕੁੜੀਆਂ?

ਸਿਪਾਹੀ ਆਹੋ! ਤੇ ਏਥੇ ਵੀ ਇਕ ਕੁੜੀ ਦੀ ਸੂਹ ਮਿਲੀ ਏ।

ਕਰਤਾਰੋ ਕਿਵੇਂ?

ਸਿਪਾਹੀ ਪਿੰਡੋਂ ਈ ਕਿਸੇ ਰਪੋਟ ਕੀਤੀ ਏ. ਸਾਨੂੰ ਸੁਪਣਾ ਥੋੜ੍ਹਾ ਆਉਣਾ ਸੀ?

ਕਰਤਾਰੋ ਕੌਣ ਏਂ ਉਹ ਕੁੜੀ?

ਸਿਪਾਹੀ ਥਾਣੇਦਾਰ ਦੱਸੇਗਾ ਹੁਣੇ। ਮੈਂ ਨਹੀਂ ਦੱਸ ਸਕਦਾ। (ਵਿਅੰਗ ਨਾਲ) ਏਥੇ ਤੇ ਨਹੀਂ ਕੋਈ?

(ਬੂਹਾ ਖੜਕਦਾ ਹੈ। ਕਰਤਾਰੋ ਘਬਰਾ ਕੇ ਬੂਹੇ ਵਲ ਦੌੜਦੀ ਹੈ। ਜੀਤਾ ਆਉਂਦਾ ਹੈ)

ਕਰਤਾਰੋ : ਵੇ ਗਿਆ ਨਹੀਂ ਰੁੜ੍ਹ ਜਾਣਿਆਂ?

ਜੀਤਾ : ਮੈਨੂੰ ਸ਼ਪਾਹੀਆਂ ਕੋਲੋਂ ਡਰ ਲਗਦੈ।

ਸਿਪਾਹੀ : ਸਿਪਾਹੀ ਕੋਈ ਭੂਤਨੇ ਤੇ ਨਹੀਂ ਹੁੰਦੇ ਸੂਰਾ। ਚੱਲ ਤੈਨੂੰ ਲੰਘਾਵਾਂ। ਕਰਤਾਰ ਕੌਰੇ! ਖੜਕ ਸਿੰਘ ਆਇਆ ਤਾਂ ਬਾਹਰ ਦਾਰੇ 'ਚ ਭੇਜ ਦਵੀਂ ਸੂ।

ਕਰਤਾਰੋ : ਚੰਗਾ ਜੀ।

(ਜੀਤਾ ਤੇ ਸਿਪਾਹੀ ਬਾਹਰ ਨਿਕਲਦੇ ਹਨ। ਸਲਮਾ ਚੂਰੇ ਦੀ ਪੰਡ ਚੁਕੀ ਅੰਦਰ ਆਉਂਦੀ ਹੈ। ਕਰਤਾਰੋ ਫੁਰਤੀ ਨਾਲ ਬੂਹੇ ਨੂੰ ਅੰਦਰੋਂ ਕੁੰਡੀ ਲਾ ਲੈਂਦੀ ਹੈ। ਸਲਮਾ ਚੂਰਾ ਸੁਟ ਕੇ ਏਧਰ ਓਧਰ ਵੇਖਦੀ ਹੈ।)

ਕਰਤਾਰੋ : ਰੱਬ ਨੇ ਪੜਦਾ ਢਕਿਆ ਈ ਸਲਮਾ। ਤੂੰ ਜਰਾ ਕੁ ਪਹਿਲਾ ਆ ਜਾਂਦੀ ਤਾਂ ਕੰਮ ਚੌੜ ਹੋ ਜਾਣਾ ਸੀ।

ਸਲਮਾ : ਮੇਰਾ ਤਾਂ ਅਜੇ ਵੀ ਕਲੇਜਾ ਧੜਕ ਰਿਹਾ ਏ। ਏਦੂੰ ਤੇ ਮੈਂ ਕਮਾਦ 'ਚ ਈ ਰਹਿੰਦੀ ਤਾਂ ਚੰਗਾ ਸੀ।

ਕਰਤਾਰੋ : ਤੂੰ ਅਜੇ ਵੀ ਫ਼ਿਕਰ ਨਾ ਕਰ। ਤੇਰੀ ਹਵਾ ਵਲ ਨਹੀਂ ਕੋਈ ਵੇਖ ਸਕਦਾ।

ਸਲਮਾ : ਪੁਲਸ ਨੇ ਘਰ ਘਰ ਦੀ ਤਲਾਸ਼ੀ ਲੈਣੀ ਏਂ।

ਕਰਤਾਰ ਹਾਂ! ਏਥੇ ਤੇ ਜ਼ਰੂਰ ਆਉਣਗੇ ਪੁਲਸੀਏ।

ਸਲਮਾ ਫੇਰ ਹੁਣ ਕੀ ਕਰਾਂ ਮੈਂ?

ਕਰਤਾਰੋ : ਏਸ ਕੋਠੜੀ ਦੇ ਪਿੱਛੇ ਨਿੱਕੀ ਜਹੀ ਹੋਰ ਕੋਠੜੀ ਏ, ਜਿਦ੍ਹੇ ਵਿਚ ਗੋਹੇ ਨੇ। ਤੂੰ ਗੋਹਿਆਂ ਦੇ ਪਿਛੇ ਬਹਿ ਜਾ। ਮੈਂ ਤੇਰੇ ਉਤੇ ਗੋਹੇ ਚਾਹੜ ਦੇਨੀ ਆਂ।

ਸਲਮਾ : ਆ ਫੇਰ ਛੇਤੀ ਕਰ ਭੈਣ ਪੁਲਸ ਤੋਂ ਮੈਨੂੰ ਬੜਾ ਡਰ ਲਗਦੈ।

ਕਰਤਾਰੋ ਇਕ ਗੱਲ ਪੁੱਛਾਂ ਤੈਨੂੰ?

ਸਲਮਾ ਛੇਤੀ!

ਕਰਤਾਰੋ : ਤੂੰ ਆਪਣੇ ਮਾਪਿਆ ਕੋਲ ਪਾਕਿਸਤਾਨ ਕਿਉਂ ਨਹੀਂ ਚਲੀ ਜਾਂਦੀ?

ਸਲਮਾ (ਤ੍ਰਭ੍ਕ ਕੇ) ਇਹ ਕੀ ਆਖਿਆ ਈ ਭੈਣ? ਤੇਰਾ ਕੌਲ? ਤੂੰ ਕਿਤੇ ਮੈਨੂੰ. . .

ਕਰਤਾਰੋ ਨਹੀਂ ਨਹੀਂ, ਐਸੀ ਗੱਲ ਨਹੀਂ। ਮੈਂ ਵਿਰਸਾ ਸਿੰਘ ਨਾਲ ਕੌਲ ਕੀਤੈ, ਓਹਦੇ ਤੇ ਪਹਿਰਾ ਦਿਆਂਗੀ। ਪਰ ਮੈਂ ਤੀਵੀਂ ਆਂ। ਤੇਰੇ ਤੇ ਮੈਨੂੰ ਤਰਸ ਆ ਰਿਹੈ। ਮੈਂ ਆਖਿਆ ਤਸੱਲੀ ਕਰ ਲਵਾਂ, ਤੂੰ ਆਪਣੀ ਮਰਜ਼ੀ ਨਾਲ ਏਥੇ ਰਹਿਣਾ ਚਾਹਨੀ ਏਂ।

ਸਲਮਾ . ਮਾਪਿਆਂ ਕੋਲ ਕੇਹੜਾ ਮੂੰਹ ਲੈ ਕੇ ਜਾਵਾਂ ਮੈਂ? ਕਿਵੇਂ ਉਹਨਾਂ ਦੀਆਂ ਅੱਖਾਂ ਵਿਚ ਮੈਂ ਵੇਖ ਸਕਾਂਗੀ? ਕੌਣ ਮੇਰੇ ਨਾਲ ਸ਼ਾਦੀ ਕਰਨੀ ਮੰਨੇਗਾ? ਕੌਣ ਝੋਲੀ ਪਾਏਗਾ ਮੇਰੇ ਪੇਟ ਵਿਚਲੀ ਐਹ ਗੁਨਾਹ ਦੀ ਪੰਡ? ਕੇਹੜੀ ਸੱਸ ਮੇਰਾ ਆਦਰ ਕਰੇਗੀ? ਕੇਹੜੀ ਨਨਾਣ ਮੈਨੂੰ ਤਾਹਨਿਆਂ ਨਾਲ ਨਾ ਭੁੰਨੇਗੀ? ਕੇਹੜੀ ਬਰਾਦਰੀ ਮੇਰਾ ਨੱਕ ਨਾ ਵੱਢੇਗੀ? ਕੇਹੜਾ ਬੱਚਾ ਮੇਰੇ ਵਰਗੀ ਮਾਂ ਤੇ ਮਾਣ ਕਰ ਸਕਦੈ?

ਕਰਤਾਰੋ : ਇਹਦੇ ਵਿਚ ਤੇਰਾ ਕੀ ਕਸੂਰ ਏ? ਤੇ ਫੇਰ ਤੂੰ ਏਥੇ ਵੀ ਰਹਿ ਕੇ

ਕੀ ਆਦਰ ਲੈ ਸਕਨੀ ਏਂ?

ਸਲਮਾ : ਮੈਂ ਜੀਣਾ ਨਹੀਂ ਚਾਂਹਦੀ। ਪਰ ਕੁਝ ਚਿਰ ਮੈਨੂੰ ਨਾ ਚਾਂਹਦਿਆਂ ਵੀ ਜੀਣਾ ਚਾਹੀਦੈ।

ਕਰਤਾਰੋ : ਕਾਹਦੇ ਵਾਸਤੇ?

ਸਲਮਾ : ਏਸ ਲਈ ਕਿ ਪੇਟ ਵਿਚਲਾ ਇਹ ਕਲੰਕ ਮੈਂ ਓਹਨਾਂ ਲੋਕਾਂ ਦੇ ਮੱਥੇ ਉਤੇ ਥਪ ਦਿਆਂ ਜਿਨ੍ਹਾਂ ਦੀ ਕਰਤੂਤ ਦਾ ਇਹ ਫਲ ਏ। ਉਹਨਾਂ ਦੀਆਂ ਤੀਵੀਆਂ ਤੇ ਬੱਚੇ ਇਸ ਕਲੰਕ ਵਲ ਉਂਗਲਾਂ ਕਰਕੇ ਉਹਨਾਂ ਨੂੰ ਛਿੱਤਰ ਮਾਰਦੇ ਰਹਿਣ। ਉਹਨਾਂ ਦੀ ਭਲਮਾਣਸੀ ਤੇ ਸ਼ਰਾਫ਼ਤ ਦੀ ਚਾਦਰ ਉਤੇ ਗੁਨਾਹ ਦਾ ਥੋਬਾ ਲਿਬੜਿਆ ਰਹੇ।

ਕਰਤਾਰੋ : ਤੂੰ ਤੀਵੀਆਂ 'ਚ ਹੀਰਾ ਏਂ ਸਲਮਾ। ਤੇਰੇ ਲਈ ਮੈਂ ਸਭ ਕੁਝ ਕਰਨ ਨੂੰ ਤਿਆਰ ਆਂ।

ਸਲਮਾ : ਛੇਤੀ ਨਾਲ ਲੁਕਾ ਦੇ ਮੈਨੂੰ ਫੇਰ। ਗੱਲਾਂ ਫੇਰ ਵੀ ਹੋ ਸਕਦੀਆਂ ਨੇ।

ਕਰਤਾਰੋ : ਚਲ ਫੇਰ ਅੰਦਰ।

(ਕਰਤਾਰੋ ਤੇ ਸਲਮਾ ਕੋਠੜੀ ਦੇ ਅੰਦਰ ਜਾਦੀਆਂ ਹਨ। ਬਾਹਰਲਾ ਬੂਹਾ ਖੜਕਦਾ ਹੈ। ਕਰਤਾਰੋ ਘਬਰਾਈ ਹੋਈ ਬਾਹਰ ਆਉਂਦੀ ਹੈ। ਕੋਠੜੀ ਦਾ ਬੂਹਾ ਬੰਦ ਕਰਕੇ ਬਾਹਰਲੇ ਬੂਹੇ ਦੀ ਕੁੰਡੀ ਖੋਲ੍ਹਦੀ ਹੈ। ਖੜਕੂ ਆਉਂਦਾ ਹੈ।)

ਖੜਕੂ : ਸ਼ਪਾਹੀ ਘਰ ਵੀ ਆਇਆ ਸੀ?

ਕਰਤਾਰੋ : ਆਹੋ! ਜੀਤਾ ਮਿਲਿਆ ਏ ਤੈਨੂੰ?

ਖੜਕੂ : ਨਹੀਂ।

ਕਰਤਾਰੋ : ਖ਼ੈਰ ਹੋਵੇ ਸਹੀ। ਪੁਲਸ ਆਲਿਆਂ ਖ਼ੌਰੇ ਕੀ ਲੈਣੈਂ ਸਾਡੇ ਕੋਲੋਂ!

ਖੜਕੂ : ਲੰਬੜ ਵਲ ਗਿਆ ਸਾਂ, ਉਹ ਤੇ ਮਿਲਿਆ ਨਹੀਂ। ਸਮਝ ਨਹੀਂ ਆਉਂਦੀ ਗੱਲ ਕੀ ਏ?

ਕਰਤਾਰੋ : ਕਿਸੇ ਰਪਟ ਨਾ ਕਰ ਦਿੱਤੀ ਹੋਵੇ?

ਖੜਕੂ : ਸਾਡੇ ਤੇ ਕਾਹਦੀ ਰਪਟ ਕਰਨੀ ਸੀ ਕਿਸੇ।

ਕਰਤਾਰੋ : ਝੂਠੀਆ ਵੀ ਬਣਾ ਲੈਂਦੇ ਨੇ ਲੋਕ।

(ਥਾਣੇਦਾਰ ਤੇ ਸਿਪਾਹੀ ਅੰਦਰ ਆਉਂਦੇ ਹਨ)

ਥਾਣੇਦਾਰ : ਤੇਰਾ ਨਾਂ ਖੜਕ ਸਿੰਘ ਏ?

ਖੜਕੂ : ਆਹੋ ਜੀ! ਆਓ ਬੈਠੋ ਹਜ਼ੂਰ ਮੰਜੇ ਤੇ।

ਥਾਣੇਦਾਰ : ਬਹਿਣ ਦਾ ਸਮਾਂ ਨਹੀਂ ਸਾਡੇ ਕੋਲ। ਇਹ ਕੌਣ ਏ?

ਖੜਕੂ : ਕਰਤਾਰ ਕੌਰ ਜੀ! ਮੇਰੀ ਘਰ ਵਾਲੀ!

ਥਾਣੇਦਾਰ : (ਵਿਅੰਗ ਨਾਲ) ਘਰ ਵਾਲੀ! ਓਦੂੰ ਪਹਿਲਾਂ ਕੌਣ ਸੀ?

ਖੜਕੂ : ਵਿਆਹ ਤੋਂ ਪਹਿਲਾਂ ਜੀ!

ਥਾਣੇਦਾਰ : ਆਹੋ, ਕੇਹੜੇ ਪਿੰਡ ਦੀ ਏ?

ਖੜਕੂ : ਜੀ ਠੀਕਰੀਆਲੇ ਦੀ।

ਥਾਣੇਦਾਰ : (ਖ਼ੁਸ਼ ਹੋ ਕੇ) ਗੱਲ ਹੋਈ ਨਾ! ਇਹਦੇ ਪਿਓ ਦਾ ਕੀ ਨਾਂ ਸੀ?

ਖੜਕੂ : (ਸਹਿਮ ਕੇ) ਪਰ ਜੀ ਤੁਸੀਂ ਇਹ ਕੀ ਪੁੱਛ ਰਹੇ ਹੋ?

ਥਾਣੇਦਾਰ : ਜੋ ਪੁੱਛ ਰਿਹਾਂ ਜਵਾਬ ਦੇ। ਇਹਦੇ ਪਿਓ ਦਾ ਨਾਂ ਕੀ ਸੀ?

ਖੜਕੂ : ਮੈਨੂੰ ਤੇ ਪਤਾ ਨਹੀਂ ਜੀ।

ਥਾਣੇਦਾਰ : ਸਿੱਧੀ ਤਰ੍ਹਾਂ ਦੱਸ ਦੇ ਨਹੀਂ ਤੇ ਤੈਨੂੰ ਵੀ ਧਰ ਖੜੂੰਗਾ?

ਖੜਕੂੰ : ਮੈਨੂੰ ਜੀ?

ਥਾਣੇਦਾਰ : ਤੇ ਨਾ ਹੋਰ! ਚਲਾਕੀਆਂ ਸਾੜਦੈਂ ਸਾਡੇ ਅੱਗੇ। ਦੱਸ ਖਾਂ, ਤੇਰੀ ਕਰਤਾਰੋ, ਨੂਰ ਦੀਨ ਲੁਹਾਰ ਦੀ ਧੀ ਬਰਕਤੇ ਨਹੀਂ?

ਖੜਕੂ : ਪਰ ਜੀ ਸਾਡੇ ਵਿਆਹ ਨੂੰ. . .

ਥਾਣੇਦਾਰ : ਵਿਆਹ ਤੁਹਾਡੇ ਦੇ ਸਿਰ ਸੁਆਹ। 'ਹਾ' ਜਾ 'ਨਾਂ' ਵਿਚ ਜਵਾਬ ਦੇ। ਹੈ ਕਿ ਨਹੀਂ ਇਹ ਨੂਰੇ ਦੀ ਧੀ ਬਰਕਤੇ?

ਖੜਕੂ : ਹੈ ਸੀ ਜੀ, ਪਰ ਇਹਨੇ ਅੰਮ੍ਰਿਤ ਛਕ ਲਿਆ ਸੀ।

ਥਾਣੇਦਾਰ : ਅੰਮ੍ਰਿਤ ਕਈਆਂ ਨੇ ਛਕ ਲਿਆ ਏ, ਪਰ ਸਾਨੂੰ ਹੁਕਮ ਏ, ਇਹਨਾਂ ਦੇ ਮਾਪਿਆਂ ਕੋਲ ਪਾਕਿਸਤਾਨ ਪੁਚਾਣ ਦਾ।

ਖੜਕੂ : ਪਰ ਹਜ਼ੂਰ ਇਹ ਤੇ ਦਸਾਂ ਵਰ੍ਹਿਆਂ ਤੋਂ ਵੱਸ ਰਹੀ ਏ ਮੇਰੇ ਘਰ। ਇਹਦੇ 'ਚੋਂ ਮੇਰਾ ਮੁੰਡਾ ਜੀਤਾ ਅੱਠਾਂ ਸਾਲਾਂ ਦੈ।

ਥਾਣੇਦਾਰ : ਇਹਨਾਂ ਗੱਲਾਂ ਦਾ ਨਤਾਰਾ ਥਾਣੇ ਜਾ ਕੇ ਹੋਵੇਗਾ। ਤੁਹਾਡੇ ਆਪਣੇ ਪਿੰਡੋਂ ਰੀਪੋਰਟ ਹੋਈ ਏ, ਕਰਤਾਰੋ ਉਧਾਲੀ ਹੋਈ ਕੁੜੀ ਏ।

ਖੜਕੂ : (ਹੈਰਾਨ ਹੋ ਕੇ) ਉਧਾਲੀ ਹੋਈ ਕੁੜੀ?

ਕਰਤਾਰੋ : (ਤਰਲਾ ਲੈ ਕੇ) ਉਧਾਲੀ ਹੋਈ ਨਹੀਂ ਜੀ ਮੈਂ! ਹਜ਼ੂਰ ਕਿਸੇ ਪਾਪੀ ਨੇ ਝੂਠ ਬਕਿਆ ਏ। ਮੈਂ ਨਹੀਂ ਉਧਾਲੀ ਹੋਈ। ਮੇਰੇ ਮਾਪਿਆਂ ਨੂੰ ਵੀ ਪਤੈ। ਮੈਂ ਆਪਣੀ ਮਰਜੀ ਨਾਲ. .

ਥਾਣੇਦਾਰ : ਟਰ ਟਰ ਨਾ ਕਰ ਬਹੁਤੀ ਕਮਜ਼ਾਤੇ! ਚਾਰ ਦਿਹਾੜੇ ਜੱਟ ਦੇ ਘਰ ਰਹਿ ਕੇ ਚੌਧਰਾਣੀ ਬਣ ਬੈਠੀ ਏਂ। ਫੌਜਾ ਸਿਹਾਂ ਇਹਨੂੰ ਲੱਦ ਲੈ ਟ੍ਰੱਕ ਵਿਚ।

(ਫੌਜਾ ਸਿੰਘ ਸਿਪਾਹੀ ਥਾਣੇਦਾਰ ਨੂੰ ਸਲੂਟ ਕਰਕੇ ਕਰਤਾਰੋ ਨੂੰ ਬਾਹੋਂ ਫੜ ਲੈਂਦਾ ਹੈ। ਕਰਤਾਰੋ ਛੁਡਾਂਦੀ ਹੈ ਤੇ ਰੋਂਦੀ ਹੈ। ਮੰਜੀ ਉਤੇ ਸੁਤਾ ਬੱਚਾ ਰੋਣ ਲਗ ਪੈਂਦਾ ਹੈ। ਥਾਣੇਦਾਰ ਆਪਣੇ ਕਾਲੇ ਰੂਲ ਨੂੰ ਸੱਜੀ ਲੱਤ ਨਾਲ

ਠਕੋਰਨ ਲਗ ਪੈਂਦਾ ਹੈ। ਖੜਕੂ ਸਹਿਮਿਆਂ ਹੋਇਆ ਥਾਣੇਦਾਰ ਦੇ ਮੂੰਹ ਵਲ ਵੇਖਦਾ ਹੈ।)

ਸਿਪਾਹੀ : ਔਹ ਬੱਚਾ ਵੀ ਏਸੇ ਦੈ ਜੀ!

ਥਾਣੇਦਾਰ : ਚੁਕਾ ਸੂ ਕੁੱਛੜ, ਫੇਰ ਦੂਜੀ ਵਾਰ ਨਾ ਆਉਣਾ ਪੈ ਕਿਤੇ!

ਖੜਕੂ : (ਹੱਥ ਜੋੜ ਕੇ) ਮੇਰੇ ਤੇ ਤਰਸ ਕਰੋ ਮਾਈ ਬਾਪ! ਮੇਰਾ ਘਰ ਉੱਜੜ ਜਾਏਗਾ!

ਥਾਣੇਦਾਰ : (ਕੜਕ ਕੇ) ਬੱਚਾ ਚੁੱਕ ਕੇ ਫੜਾ ਰੰਨ ਨੂੰ! ਜਲਦੀ ਕਰ!!

(ਖੜਕ ਸਿੰਘ ਅੱਥਰੂ ਪੂੰਝ ਕੇ ਬੱਚੇ ਨੂੰ ਚੁੱਕਦਾ ਹੈ। ਕਰਤਾਰੋ ਉੱਚੀ ਉੱਚੀ ਰੋਂਦੀ ਹੈ)

ਪਰਦਾ

# ਤਰੇੜ

## ਹਰਸਰਨ ਸਿੰਘ

### ਪਾਤਰ

| | |
|---|---|
| ਮਿਸ ਗੁਰਚਰਨ | ਉਮਰ 24 ਵਰ੍ਹੇ |
| ਮਿਸ ਰਾਜਿੰਦਰ | ਉਮਰ 23 ਵਰ੍ਹੇ |
| ਮਿਸਟਰ ਸੰਧੂ | ਉਮਰ 24 ਵਰ੍ਹੇ |

# ਤਰੇੜ

(ਜਦੋਂ ਪਰਦਾ ਉਠਦਾ ਹੈ ਤਾਂ ਮਿਸ ਗੁਰਚਰਨ ਲੰਮੇ ਤੇ ਪਤਲੇ ਸਰੀਰ ਵਾਲੀ, ਅਟੈਚੀਕੇਸ ਵਿਚ ਕਪੜੇ ਪਾ ਰਹੀ ਹੁੰਦੀ ਹੈ। ਕਮਰੇ ਵਿਚ ਇਕ ਪਾਸੇ ਦੇ ਟਰੰਕ ਇੰਜ ਪਏ ਹੋਏ ਹਨ, ਜਿਵੇਂ ਕਿ ਉਹਨਾ ਨੂੰ ਕਿਧਰੇ ਬਾਹਰ ਲੈ ਜਾਣਾ ਹੈ। ਇਕ ਮੇਜ਼ ਰੱਖਿਆ ਹੋਇਆ ਹੈ ਜਿਸ ਦੇ ਇਰਦ ਗਿਰਦ ਦੋ ਕੁਰਸੀਆਂ ਡੱਠੀਆਂ ਹੋਈਆਂ ਹਨ। ਸੱਜੇ ਪਾਸੇ ਕੰਧ ਕੋਲ ਦੋ ਹੋਰ ਕੁਰਸੀਆਂ ਪਈਆਂ ਹੋਈਆਂ ਹਨ। ਕਾਨਸ ਤੇ ਰਖੀ ਹੋਈ ਤਸਵੀਰ ਵਿਚ ਮਿਸ ਗੁਰਚਰਨ ਤੇ ਮਿਸ ਰਾਜਿੰਦਰ ਨੇ ਇਕ ਦੂਜੇ ਦੇ ਲੱਕਾ ਦੁਆਲੇ ਬਾਹਾ ਪਾਈਆ ਹੋਈਆ ਹਨ। ਸਰਦੀਆਂ ਦੀ ਰੁੱਤ ਹੋਣ ਕਰਕੇ ਬਾਹਰਲਾ ਬੂਹਾ ਤੇ ਬਾਰੀਆਂ ਬੰਦ ਹਨ।

ਕੁਝ ਚਿਰ ਦੇ ਪਿਛੋਂ ਮਿਸ ਰਾਜਿੰਦਰ, ਲੰਮੇ ਤੇ ਪਤਲੇ ਸਰੀਰ ਵਾਲੀ ਬਾਹਰਲੇ ਬੂਹੇ ਵਿਚੋਂ ਕਾਹਲੀ ਕਾਹਲੀ ਨਾਲ ਅੰਦਰ ਆਉਂਦੀ ਹੈ। ਉਸ ਦੇ ਕਪੜੇ ਬਿਲਕੁਲ ਮਿਸ ਗੁਰਚਰਨ ਵਰਗੇ ਹਨ। ਮਿਸ ਗੁਰਚਰਨ ਕੰਮ ਛਡ ਦਿੰਦੀ ਤੇ ਉਸ ਵਲ ਆਉਂਦੀ ਹੈ।)

ਰਾਜਿੰਦਰ ਮੈ ਬਹੁਤਾ ਚਿਰ ਤਾਂ ਨਹੀ ਲਾ ਆਈ?

(ਬਾਹ ਤੇ ਬੱਧੀ ਘੜੀ ਵਲ ਤਕਦੀ ਹੈ।)

ਗੁਰਚਰਨ (ਨਿੱਕੀ ਜਿਹੀ ਮੁਸਕਣੀ ਦੇ ਪਿਛੋਂ) ਬਹੁਤਾ ਚਿਰ ਲਾ ਆਈ ਏ, ਜਿੰਦੇ!

ਰਾਜਿੰਦਰ ਕੁਲ ਅੱਧਾ ਘੰਟਾ ਲੱਗਾ ਏ।

ਗੁਰਚਰਨ ਨਹੀਂ, ਅੱਧੀ ਉਮਰ ਲੱਗ ਗਈ ਏ।

ਰਾਜਿੰਦਰ ਚੰਨੀਏ!

(ਉਸ ਨੂੰ ਜੱਫੀ ਪਾ ਲੈਂਦੀ ਹੈ।)

ਗੁਰਚਰਨ (ਕੁਝ ਰੋਣਹਾਕੇ ਸੁਰ ਵਿਚ) ਮੈਂ ਤੇਰੇ ਬਿਨਾਂ ਉਥੇ ਕਿਵੇ ਜੀ ਸਕਾਂਗੀ?

ਰਾਜਿੰਦਰ ਘਬਰਾ ਨਾ ਚੰਨੀਏ! ਮੈਂ ਤੇਰੇ ਨਾਲ ਜਾ ਰਹੀ ਹਾ।

(ਗੁਰਚਰਨ ਇਕਦਮ ਉਸ ਤੋਂ ਵਖ ਹੁੰਦੀ ਹੈ)

ਗੁਰਚਰਨ ਤੂੰ . . ਮੇਰੇ. . .ਨਾਲ ਜਾ. . .(ਇਕਦਮ ਖ਼ੁਸ਼ ਹੋ ਕੇ) ਕੀ ਪ੍ਰਿੰਸੀਪਲ ਮੰਨ ਗਈ ਹੈ, ਜਿੰਦੇ?

ਰਾਜਿੰਦਰ ਨਹੀਂ, ਮੈਂ ਅਸਤੀਫ਼ਾ ਦੇ ਆਈ ਹਾ।

ਗੁਰਚਰਨ (ਡਾਢੀ ਹੈਰਾਨੀ ਨਾਲ) ਅਸ. . .ਤੀਫਾ!

ਰਾਜਿੰਦਰ ਮੈਂ ਪ੍ਰਿੰਸੀਪਲ ਨੂੰ ਸਾਫ਼-ਸਾਫ਼ ਕਹਿ ਦਿੱਤਾ ਕਿ ਨਾ ਤਾਂ ਮਿਸ ਗੁਰਚਰਨ ਮੇਰੇ ਬਿਨਾਂ ਜੀ ਸਕਦੀ ਹੈ ਤੇ ਨਾ ਮੈਂ ਉਸ ਬਿਨਾਂ।

ਗੁਰਚਰਨ : ਪਰ ਅਸਤੀਫ਼ਾ. . .
ਰਾਜਿੰਦਰ : (ਵਿਚੋਂ ਹੀ) ਉਹਨਾਂ ਕਿਹਾ, ਇਹ ਸਰਾਸਰ ਫ਼ਜ਼ੂਲ ਗੱਲ ਹੈ।
ਗੁਰਚਰਨ : ਤੂੰ ਚੁੱਪ ਕਰ ਰਹਿਣਾ ਸੀ।
ਰਾਜਿੰਦਰ : ਮੈਂ ਕਿਹਾ, ਪ੍ਰਤੱਖ ਨੂੰ, ਪ੍ਰਮਾਣ ਕੀ? ਇਹ ਲਉ ਮੇਰਾ ਅਸਤੀਫ਼ਾ।
ਗੁਰਚਰਨ : ਜਿੰਦੇ? ਤੂੰ ਬੜੀ ਕਾਹਲੀ ਕੀਤੀ ਹੈ। ਰੋਜ਼ੀ ਨੂੰ ਲੱਤ. . .
ਰਾਜਿੰਦਰ : (ਵਿਚੋਂ ਹੀ ਰੋਣਹਾਕੇ ਸੁਰ ਵਿਚ) ਕੀ ਮੇਰੀ ਚੰਨੀ ਮੈਨੂੰ ਦੋ ਫ਼ੁਲਕੇ ਨਾ ਦਿਤਾ ਕਰੇਗੀ?
ਗੁਰਚਰਨ : ਜਿੰਦੇ! (ਉਸ ਨੂੰ ਘੁੱਟ ਲੈਂਦੀ ਹੈ) ਮੈਂ ਤਾਂ ਆਪਣੀ ਜਿੰਦ ਦੇ ਇਕ ਫੁੱਲ ਮੰਗਣ ਤੇ ਸਾਰਾ ਬਾਗ਼ ਉਸ ਦੇ ਹਵਾਲੇ ਕਰਨ ਵਾਲੀ ਹਾਂ।
ਰਾਜਿੰਦਰ : ਮੇਰੀ ਚੰਨੀ! ਚੰਨੀ ਚੰਨੀ!!
ਗੁਰਚਰਨ : ਜੇਕਰ ਤੂੰ ਅਸਤੀਫ਼ਾ ਨਾਂਹ ਦੇਂਦੀ ਤਾਂ ਸ਼ਾਇਦ ਮੈਂ ਉਥੇ ਜਾ ਕੇ ਪਹਿਲਾਂ ਕੰਮ ਇਹੋ ਕਰਦੀ। ਮੈਂ ਤੇਰੇ ਪਿਛੋਂ ਤਿੰਨ ਵਾਰੀ ਰੋਈ ਹਾਂ।
ਰਾਜਿੰਦਰ : (ਹੱਸ ਕੇ) ਝੱਲੀ।
ਗੁਰਚਰਨ : ਕਦੀ ਵਿਛੋੜਾ ਪਿਆ ਜੇ ਨਹੀਂ ਜਿੰਦੇ!

(ਦੋਵੇਂ ਕੁਰਸੀ ਤੇ ਬੈਠਦੀਆਂ ਹਨ।)

ਰਾਜਿੰਦਰ : ਪ੍ਰਿੰਸੀਪਲ ਮੈਨੂੰ ਵੇਖਦਿਆਂ ਸਾਰ ਹੱਸ ਪਈ ਤੇ ਬੋਲੀ (ਨਕਲ ਲਾਹ ਕੇ) ਬੜੀ ਹੈਰਾਨੀ ਦੀ ਗੱਲ ਹੈ, ਮੈਂ ਅੱਜ ਪਹਿਲੀ ਵਾਰ ਨਿਰੀ ਗੁੱਤ ਨੂੰ ਦੇਖ ਰਹੀ ਹਾਂ ਪ੍ਰਾਂਦਾ ਕਿਥੇ ਹੈ? ਕੀ ਉਹ ਇਥੋਂ ਚਲੀ ਗਈ ਹੈ?
ਗੁਰਚਰਨ : (ਗ਼ੁੱਸਾ ਖਾ ਕੇ) ਤੂੰ ਵੀ ਅਜਿਹੀ ਚੋਟ ਕਰਨੀ ਸੀ ਕਿ ਉਸ ਦੇ ਤਨ ਬਦਨ ਵਿਚ. . .
ਰਾਜਿੰਦਰ : (ਵਿਚੋਂ ਹੀ) ਮੈਂ ਪੀ ਗਈ, ਕਿਉਂ ਜੋ ਮੈਂ ਉਸ ਕੋਲ ਇਕ ਬੇਨਤੀ ਕਰਨ ਗਈ ਸੀ।
ਗੁਰਚਰਨ : ਮੈਨੂੰ ਪੂਰਾ ਯਕੀਨ ਹੈ ਕਿ ਉਸ ਮੇਰੀ ਬਦਲੀ ਵੀ ਇਸੇ ਸਾੜੇ ਕਰਕੇ ਹੀ ਕੀਤੀ ਹੈ।
ਰਾਜਿੰਦਰ : ਜਦੋਂ ਮੈਂ ਉਸ ਨੂੰ ਕਿਹਾ ਕਿ ਕਿਰਪਾ ਕਰਕੇ ਮੈਨੂੰ ਵੀ ਮਿਸ ਗੁਰਚਰਨ ਨਾਲ ਬਦਲ ਦਿਉ, ਤਾਂ ਉਹ ਖਿਲਖਿਲਾ ਕੇ ਹੱਸਣ ਲੱਗ ਪਈ।
ਗੁਰਚਰਨ : ਫੇਰ?
ਰਾਜਿੰਦਰ : ਕਹਿਣ ਲੱਗੀ 'ਮਿਸ ਰਾਜਿੰਦਰ! ਤੇਰੀ ਤੇ ਗੁਰਚਰਨ ਦੀ friendship ਬੜੀ ਅਨੋਖੀ ਹੈ।'
ਗੁਰਚਰਨ : ਮੇਰਾ ਸ਼ੱਕ ਠੀਕ ਹੈ ਕਿ ਉਸ ਸਾੜੇ. . .
ਰਾਜਿੰਦਰ : (ਵਿਚੋਂ ਹੀ) ਫਿਰ ਉਸ ਕਿਹਾ 'ਇਹ most unnatural ਹੈ। ਬੜੀ ਗ਼ੈਰ-ਕੁਦਰਤੀ।

ਗੁਰਚਰਨ : ਇਹ ਫਿਕਰਾ ਸਾਈਕਾਲੋਜੀ ਦੀ ਪ੍ਰੋਫ਼ੈਸਰ ਦਾ ਹੈ, ਜਿਹੜਾ ਉਸ ਸਟੂਡੈਂਟਸ ਵਿਚ ਵੀ ਧੁਮਾਇਆ ਹੋਇਆ ਹੈ।

ਰਾਜਿੰਦਰ : ਉਸ ਬੋਬੋ ਨੇ ਫੇਰ ਮਖ਼ੌਲ ਕੀਤਾ (ਨਕਲ ਲਾਹ ਕੇ) 'ਮੈਂ ਸੁਣਿਆ ਏ ਤੂੰ ਤੇ ਮਿਸ ਗੁਰਚਰਨ ਨੇ ਆਪਸ ਵਿਚ ਵਿਆਹ ਕਰਾਇਆ ਹੋਇਆ ਏ।'

ਗੁਰਚਰਨ ਤੂੰ ਝੱਟ ਕਹਿ ਦੇਣਾ ਸੀ ਕਿ ਏਸ ਵਿਚ ਕੀ ਸ਼ੱਕ ਹੈ। ਜਦੋਂ ਦੋ ਦਿਲ. . .

ਰਾਜਿੰਦਰ (ਵਿਚੋਂ ਹੀ) ਮੈਂ ਸਵਾਲ ਕੀਤਾ ਕੀ 'ਏਕ ਜੋਤ ਦੋਏ ਮੂਰਤੀ' ਵਾਲੀ ਕਹਾਵਤ ਕੇਵਲ ਪਤੀ ਪਤਨੀ ਲਈ ਹੀ ਬਣੀ ਹੋਈ ਹੈ?

ਗੁਰਚਰਨ : ਫੇਰ?

ਰਾਜਿੰਦਰ : ਪਰ ਫੇਰ ਉਹ ਖਿਲਖਿਲਾ ਕੇ ਹੱਸ ਪਈ। ਫੇਰ ਉਸ ਹਾਸਾ ਰੋਕਿਆ ਸ਼ਰਾਰਤ ਨਾਲ ਬੋਲੀ 'ਏਕ ਜੋਤ ਦੋਏ ਮੂਰਤੀ!' ਤੇ ਉਸ ਫੇਰ ਖਿਲੀ ਪਾਈ।

ਗੁਰਚਰਨ (ਗੁੱਸੇ ਨਾਲ) ਡੂਮਣੀ!

ਰਾਜਿੰਦਰ : ਮੈਨੂੰ ਗੁੱਸਾ ਆ ਗਿਆ। ਮੈਂ ਉਸ ਤੋਂ ਪੁੱਛਿਆ, 'ਤੁਹਾਡੀ ਦੂਜੀ ਮੂਰਤ ਕਿਥੇ ਹੈ?' ਇਹ ਸੁਣਦਿਆ ਸਾਰ ਹੀ ਉਸ ਦਾ ਹਾਸਾ ਰੁਕ ਗਿਆ। ਉਹ ਅੜ ਅੜ ਕੇ ਬੋਲੀ (ਨਕਲ ਲਾਹ ਕੇ ) 'ਕਿਹੜੀ ਮੂਰਤ?' ਮੈਂ ਕਿਹਾ 'ਜਿਸ ਨਾਲ ਪੰਡਤ ਜੀ ਨੇ ਤੁਹਾਨੂੰ ਵੇਦੀ ਦੇ ਚੌਵਾਂ ਪਾਸੇ ਫੇਰੇ ਦਵਾਏ ਸਨ।'

ਗੁਰਚਰਨ (ਖ਼ੁਸ਼ ਹੋ ਕੇ) ਸ਼ਾਬਾਸ਼! (ਉਸ ਨੂੰ ਬਗਲ ਵਿਚ ਲੈਂਦਿਆਂ) ਤੂੰ ਮੈਨੂੰ ਖ਼ੁਸ਼ ਕਰ ਦਿੱਤਾ ਏ, ਜਿੰਦੇ।

ਰਾਜਿੰਦਰ ਚਲਾਕੋ ਦਾ ਮੂੰਹ ਚਿੱਟਾ ਪੈ ਗਿਆ। ਕੋਈ ਜਵਾਬ ਨਾ ਸੁੱਝਾ। ਅੜ ਅੜ ਕੇ ਬੋਲੀ (ਨਕਲ ਲਾਹ ਤੇ) ਉਹ. . .ਉਹ. . .ਮੈਂ ਤੇ ਉਹ. . .ਕੋਈ ਚਾਰ ਸਾਲ. . ਵੱਖ ਹੋ ਚੁੱਕੇ ਹਾ।

(ਦੋਵੇਂ ਹੱਸ ਪੈਂਦੀਆਂ ਹਨ।)

ਗੁਰਚਰਨ (ਡਾਢੀ ਤਨਜ਼ ਨਾਲ) ਏਕ ਜੋਤ ਦੋਏ ਮੂਰਤੀ।

ਰਾਜਿੰਦਰ . ਉਸ ਤੋਂ ਪਿਛੋਂ ਮੈਂ ਉਠ ਖੜੋਤੀ ਤੇ ਕਿਹਾ 'ਮੈਡਮ! ਮਿਸ ਗੁਰਚਰਨ ਅਤੇ ਮਿਸ ਰਾਜਿੰਦਰ ਸਦਾ ਸਦਾ ਲਈ ਇਕੱਠਿਆਂ ਰਹਿਣਗੀਆਂ। ਇਕੱਠਿਆਂ ਜੀਣਗੀਆ, ਇਕੱਠਿਆਂ ਮਰਨਗੀਆਂ।'

ਗੁਰਚਰਨ : ਦੁਨੀਆ ਸਾੜੇ ਸੜਦੀ ਰਹੇ। ਅੱਛਾ ਆ ਹੁਣ ਖਾਣਾ ਖਾ ਲਈਏ।

ਰਾਜਿੰਦਰ ਤੂੰ ਅਜੇ ਤੀਕ ਖਾਧਾ ਨਹੀਂ?

ਗੁਰਚਰਨ ਮੈਂ ਤੇਰੇ ਬਿਨਾਂ ਕਿਵੇਂ ਖਾ ਸਕਦੀ ਸਾਂ। ਅੱਗੇ ਕਦੀ ਖਾਧਾ ਹੈ ਭਲਾ?

ਰਾਜਿੰਦਰ : (ਫ਼ਿਕਰ ਨਾਲ) ਛੇਤੀ ਕਰ ਛੇਤੀ। ਤੂੰ ਭੁੱਖ ਦੀ ਬੜੀ ਕਾਹਲੀ ਏਂ।

ਤੇਰੀਆਂ ਆਂਦਰਾਂ ਸੁਲਗ ਰਹੀਆਂ ਹੋਣਗੀਆਂ।

(ਦੋਵੇਂ ਪਿਛਲੇ ਕਮਰੇ ਵਲ ਤੁਰ ਪੈਂਦੀਆਂ ਹਨ। ਅਜੇ ਉਹ ਕੁਝ ਪੈਰ ਹੀ ਤੁਰੀਆਂ ਹੁੰਦੀਆਂ ਹਨ ਕਿ ਬਾਹਰਲੇ ਬੂਹੇ ਤੇ ਖੜਾਕ ਹੁੰਦਾ ਹੈ। ਦੋਵੇਂ ਖੜੋ ਜਾਂਦੀਆਂ ਹਨ ਤੇ ਪਹਿਲਾਂ ਬਾਹਰਲੇ ਬੂਹੇ ਵਲ ਤੱਕਦੀਆਂ ਹਨ ਤੇ ਫੇਰ ਇਕ ਦੂਜੀ ਵਲ।)

ਰਾਜਿੰਦਰ : (ਉੱਚੀ ਆਵਾਜ਼ ਨਾਲ) ਕੌਣ ਹੈ?

ਬਾਹਰੋਂ : (ਉੱਚੀ ਆਵਾਜ਼) ਸੰਧੂ knocking!

ਦੋਵੇਂ : (ਹੈਰਾਨੀ ਨਾਲ) ਸੰ. . .ਧੂ!!

ਰਾਜਿੰਦਰ : ਇਹ ਸੰਧੂ ਕੌਣ ਹੈ?

ਗੁਰਚਰਨ : ਬਾਰੀ ਵਿਚੋਂ ਵੇਖਦੀ ਹਾਂ ਕੌਣ ਹੈ।

(ਉਹ ਬਾਰੀ ਵਲ ਜਾਂਦੀ ਹੈ। ਬਾਰੀ ਦਾ ਇਕ ਪਟ ਪੋਲੀ ਜਿਹੀ ਖੋਲ੍ਹਦੀ ਹੈ ਤੇ ਉਸ ਵਿਚੋਂ ਚੋਰਾਂ ਵਾਂਗ ਬਾਹਰ ਤੱਕਦੀ ਹੈ। ਫਿਰ ਉਹ ਬਾਰੀ ਭੀੜ ਦੇਂਦੀ ਹੈ।)

ਰਾਜਿੰਦਰ : ਕੋਈ ਓਪਰਾ ਜਿਹਾ ਨੌਜਵਾਨ ਹੈ। ਪੈਂਟ, ਕੋਟ, ਫ਼ੈਲਟ. ਟਾਈ. . .

ਗੁਰਚਰਨ : ਕੋਈ ਵੇਖੇਗਾ ਤਾਂ ਕੀ ਆਖੇਗਾ? ਅੱਗੇ ਤਾ ਕਦੀ ਕੋਈ ਨੌਜਵਾਨ ਸਾਡੇ ਘਰ ਨਹੀਂ. . .

ਬਾਹਰੋਂ : (ਆਵਾਜ਼) ਮਿਸ ਸੇਖੋਂ। ਮੈਂ ਤੁਹਾਨੂੰ ਸਪੈਸ਼ਲ ਤੌਰ ਤੇ ਮਿਲਣ ਆਇਆਂ।

ਰਾਜਿੰਦਰ : (ਖਿੱਝ ਕੇ) non-sense| ਸਪੈਸ਼ਲ ਤੌਰ ਤੇ. . .।

ਗੁਰਚਰਨ : ਮਿਲ ਲੈ ਕਿਹੜਾ ਮੂੰਹ ਵਿਚ. . .

ਰਾਜਿੰਦਰ : (ਵਿਚੋਂ ਹੀ) ਦਫ਼ਾ ਕਰ ਸੂ। ਪਤਾ ਨਹੀਂ ਕਿਹੜਾ ਲੋਹਫਰ. . (ਬਾਹਰੋਂ ਆਵਾਜ਼) ਮਿਸ ਰਾਜਿੰਦਰ!

ਗੁਰਚਰਨ : ਲੈ, ਹੁਣ ਤੇਰਾ ਨਾ ਲੈ ਕੇ 'ਵਾਜਾਂ ਮਾਰਨ ਲਗ ਪਿਆ ਈ।

ਰਾਜਿੰਦਰ : ਪਰ ਮੈਂ ਤਾ ਇਸ ਨੂੰ ਜਾਣਦੀ ਹੀ ਨਹੀਂ। ਇਸ ਦੀ ਪਹਿਲਾਂ ਕਦੀ ਸ਼ਕਲ ਵੀ ਨਹੀਂ ਤੱਕੀ।

ਗੁਰਚਰਨ : ਤੇਰਾ ਕੋਈ ਰਿਸ਼ਤੇਦਾਰ ਹੀ ਨਾ ਹੋਵੇ।

ਰਾਜਿੰਦਰ : ਮੇਰਾ ਕੋਈ ਰਿਸ਼ਤੇਦਾਰ ਨਹੀਂ। ਸਵਾਏ ਇਕ ਚਾਚੇ ਦੇ ਜਿਸ ਨੇ ਮੈਨੂੰ ਪਾਲਿਆ ਪੋਸਿਆ ਏ।

ਗੁਰਚਰਨ : ਤੇਰਾ ਇਕ ਭਰਾ ਵੀ ਤਾਂ ਹੈ ਜਿਹੜਾ ਵਲਾਇਤ ਗਿਆ ਹੋਇਆ ਹੈ।

ਰਾਜਿੰਦਰ : ਉਹ ਉੱਚੇ ਲੰਮੇ ਕੱਦ ਦਾ ਹੈ ਇਹ ਤਾਂ. . .

(ਬੂਹਾ ਫਿਰ ਖੜਕਦਾ ਹੈ।)

ਗੁਰਚਰਨ : ਚਲ ਦੋਵੇਂ ਚਲ ਕੇ ਵੇਖਦੀਆਂ ਹਾਂ। ਬਘਿਆੜ ਤਾਂ ਨਹੀਂ ਜਿਹੜਾ ਖਾ ਜਾਏਗਾ।

(ਦੋਵੇਂ ਬਾਹਰਲੇ ਬੂਹੇ ਵਲ ਜਾਂਦੀਆਂ ਹਨ। ਫਿਰ ਉਹ ਬੂਹਾ ਖੋਲ੍ਹਦੀਆਂ ਹਨ। ਬੂਹੇ ਤੇ ਖੜੋਤਾ ਮਿਸਟਰ ਸੰਧੂ ਦਿਸਦਾ ਹੈ। ਉਸ ਦੇ ਹੱਥ ਵਿਚ ਅਟੈਚੀਕੇਸ ਹੈ।)

ਸੰਧੂ : Good-evening.

ਗੁਰਚਰਨ : ਮੁਆਫ਼ ਕਰਨਾ, ਅਸੀਂ ਤੁਹਾਨੂੰ ਪਛਾਣਿਆ ਨਹੀਂ।

ਸੰਧੂ : ਮੈਂ ਸੰਧੂ ਹਾਂ, ਵਲਾਇਤ ਤੋਂ ਆ ਰਿਹਾ ਹਾਂ।

ਰਾਜਿੰਦਰ : ਵਲਾਇਤ ਤੋਂ।

ਸੰਧੂ : ਜੀ ਹਾਂ, ਵਲਾਇਤ ਤੋਂ। ਸੇਖੋਂ ਦਾ ਸੁਨੇਹਾ ਤੇ ਕੁਝ ਚੀਜ਼ਾਂ ਲੈ ਕੇ।

ਰਾਜਿੰਦਰ : (ਖ਼ੁਸ਼ੀ ਨਾਲ) ਤੁਸੀਂ ਮੇਰੇ ਵੀਰ ਕੋਲੋਂ ਆ ਰਹੇ ਹੋ?

ਸੰਧੂ : ਜੀ ਹਾ। ਸੇਖੋਂ ਮੇਰਾ ਗੂਹੜਾ ਮਿੱਤਰ ਹੈ।

ਰਾਜਿੰਦਰ : ਕੀ ਹਾਲ ਏ ਮੇਰੇ ਵੀਰ ਦਾ?

ਸੰਧੂ : ਬੜਾ ਚੰਗਾ, ਬੜੀ ਮੌਜ ਵਿਚ ਹੈ। ਉਨ੍ਹਾ ਤੁਹਾਡੇ ਲਈ ਕੁਝ ਚੀਜ਼ਾਂ. . .

(ਅਟੈਚੀ ਫ਼ਰਸ਼ ਤੇ ਰੱਖਦਾ ਹੈ।)

ਰਾਜਿੰਦਰ : ਤੁਸੀਂ ਅੰਦਰ ਚਲੋ। ਪਹਿਲਾ ਮੇਰੇ ਬਾਬਲ ਜਾਏ ਦਾ ਹਾਲ ਦੱਸੋ।

(ਸੰਧੂ ਅਟੈਚੀ ਚੁਕ ਲੈਂਦਾ ਹੈ ਤੇ ਦੋਵਾਂ ਕੁੜੀਆਂ ਦੇ ਪਿਛੇ ਪਿਛੇ ਅੰਦਰ ਆ ਜਾਦਾ ਹੈ। ਫਿਰ ਸਾਰੇ ਕੁਰਸੀਆ ਤੇ ਬੈਠ ਜਾਂਦੇ ਹਨ।)

ਸੰਧੂ : ਸੇਖੋਂ ਬੜੀ ਮੌਜ ਵਿਚ ਹੈ। ਫ਼ਲੈਟ ਖ਼ਰੀਦ ਲਿਆ ਹੈ। ਮੇਮ ਵੀ ਕਰ ਲਈ ਹੈ।

ਰਾਜਿੰਦਰ : (ਹੈਰਾਨੀ ਭਰੀ ਖ਼ੁਸ਼ੀ ਨਾਲ) ਵੀਰ ਨੇ ਵਿਆਹ ਕਰਾ ਲਿਐ?

ਸੰਧੂ : ਕੋਰਟਸ਼ਿਪ। ਪਰੇਮ ਵਿਆਹ (ਹੱਸ ਪੈਂਦਾ ਹੈ)। ਸੇਖੋਂ ਆਖਦਾ ਸੀ ਕਿ ਉਥੇ ਜਾ ਕੇ ਮੇਰੀ ਭੈਣ ਨੂੰ ਕਹੀਂ, ਜੇਕਰ ਉਸ ਅਜੇ ਵਿਆਹ ਨਹੀਂ ਕਰਾਇਆ ਤਾਂ ਹੁਣ ਕਰਾ ਲਵੇ। ਕੀ ਤੁਸੀਂ married ਹੋ?

ਰਾਜਿੰਦਰ : ਨਹੀਂ।

ਸੰਧੂ : (ਖ਼ੁਸ਼ੀ ਨਾਲ) Good!

ਗੁਰਚਰਨ : ਇਸ ਦਾ ਵਿਆਹ ਕਰਾਉਣ ਦਾ ਖ਼ਿਆਲ ਨਹੀਂ।

ਸੰਧੂ : Not a bad idea! ਕੋਈ ਭੈੜਾ ਖ਼ਿਆਲ ਨਹੀਂ। ਤੁਸੀਂ ਮਿਸ ਸੇਖੋਂ ਦੇ. . ?

ਰਾਜਿੰਦਰ : ਇਹ ਮੇਰੀ ਭੈਣ ਹੈ।

ਸੰਧੂ : ਭੈਣ! ਮੇਰਾ ਮਤਲਬ ਹੈ ਸਕੀ ਭੈਣ? ਪਰ ਸੇਖੋਂ ਤਾਂ ਕਿਹਾ ਕਰਦਾ

ਸੀ ਕਿ ਉਸ ਦੀ ਕੇਵਲ ਇਕੋ ਭੈਣ ਹੈ।

ਰਾਜਿੰਦਰ : ਜ਼ਦੋਂ ਕੋਈ ਜੀਣ ਮਰਨ ਸਾਂਝਾ ਕਰ ਲਏ ਤਾਂ ਉਹ ਸਕਿਆ ਤੋਂ ਵਧ ਬਣ ਜਾਂਦਾ ਹੈ।

ਸੰਧੂ : ਸੱਚ ਹੈ। ਸੱਚ ਹੈ ਸਾਰਾ ਬਰਮਿੰਘਮ ਮੈਨੂੰ ਤੇ ਸੇਖੋਂ ਨੂੰ ਇਕੋ ਪਿਓ ਦੇ ਪੁੱਤਰ ਸਮਝਦਾ ਸੀ। ਰਹਿਣਾ ਇਕੋ ਥਾਂ, ਪਹਿਨਣਾ ਇਕੋ ਜਿਹਾ, ਤੁਰਨਾ ਫਿਰਨਾ ਇਕੱਠਿਆਂ, ਖਾਣਾ ਪੀਣਾ ਇਕੱਠਿਆਂ, ਪਰ ਉਸ (ਅਫ਼ਸੋਸ ਨਾਲ) ਇਕ ਦਿਨ ਚੁੱਪ ਚੁਪੀਤੇ ਵਿਆਹ ਕਰਵਾ ਲਿਆ, ਤੇ ਮੈਥੋਂ ਵਿਛੜ ਗਿਆ।

ਗੁਰਚਰਨ : ਤੁਹਾਨੂੰ ਉਸ ਦੇ ਰੁਮਾਂਸ ਦਾ ਤਾਂ ਪਹਿਲਾਂ ਤੋਂ ਹੀ ਪਤਾ ਹੋਣੈਂ?

ਸੰਧੂ : ਬਿਲਕੁਲ ਨਹੀਂ, ਉਹ ਤਾਂ ਛੁਪਿਆ ਰੁਸਤਮ ਨਿਕਲਿਆ, ਪਰ ਮੈਂ ਉਸ ਨੂੰ ਕਿਹਾ, "ਸੇਖੋਂ! ਪਹਿਲ ਤੂੰ ਕੀਤੀ ਹੈ। ਹੁਣ ਮੈਂ ਵੀ ਵਿਆਹ ਕਰਾ ਲਵਾਂਗਾ।" ਇਹ ਸੁਣਦਿਆਂ ਸਾਰ ਉਹ ਉਛਲ ਪਿਆ ਤੇ, ਉਸ ਪੁੱਛਿਆ, ਕਿਹੜੀ ਮੇਮ ਨਾਲ? ਮੈਂ ਕਿਹਾ, "ਕਿਸੇ ਮੇਮ ਨਾਲ ਨਹੀਂ। ਮੈਂ ਛੇਤੀ ਹੀ ਪੰਜਾਬ ਚਲਾ ਜਾਵਾਂਗਾ ਤੇ ਉਥੇ।"

ਗੁਰਚਰਨ : ਤਾਂ ਤੁਸੀਂ ਵਿਆਹ ਕਰਾਉਣ ਆਏ ਹੋ?

ਸੰਧੂ : ਜੀ ਆਇਆ ਤਾਂ ਇਸੇ ਨੀਅਤ ਨਾਲ ਹਾਂ।

ਗੁਰਚਰਨ : ਤੁਸੀਂ ਕਿਉਂ ਪਿਛੇ ਰਵ੍ਹੋ?

ਸੰਧੂ : ਸੇਖੋਂ ਨੇ ਮੈਨੂੰ ਬੜੀ ਖ਼ਾਰ ਦਿੱਤੀ ਹੈ।
(ਸਾਰੇ ਹੱਸ ਪੈਂਦੇ ਹਨ।)

ਰਾਜਿੰਦਰ : ਅਸੀਂ ਤਾਂ ਗੱਲੀਂ ਹੀ ਲੱਗ ਪਏ। ਕੀ ਖਾਉ ਪੀਉਗੇ?

ਸੰਧੂ : ਕੁਝ ਵੀ ਨਹੀਂ। ਤੁਸੀਂ ਆਪਣੀਆਂ ਚੀਜ਼ਾਂ ਲਵੋਂ ਤੇ ਮੈਨੂੰ ਛੁੱਟੀ ਦਿਉ। ਮੈਂ ਹੋਰ ਅੱਧੇ ਘੰਟੇ ਤਕ ਗੱਡੀ. . .

ਗੁਰਚਰਨ : ਕੁਝ ਖਾਧੇ ਪੀਤੇ ਬਿਨਾਂ ਨਹੀਂ ਜਾਣ ਦੇਣਾ। ਕਾਫ਼ੀ? ਚਾਹ? ਜਾਂ ਖਾਣਾ? ਖਾਣਾ ਵੀ ਤਿਆਰ ਹੈ।

ਸੰਧੂ : ਕੁਝ ਵੀ ਨਹੀਂ। ਬਸ ਛੁੱਟੀ।

ਗੁਰਚਰਨ : ਅੱਛਾ, ਫ਼ਰੂਟ ਸਹੀ।
(ਉਠਦੀ ਹੈ।)

ਰਾਜਿੰਦਰ : (ਉਠ ਕੇ) ਤੂੰ ਚੰਨੀਏ, ਬੈਠ। ਮੈਂ ਲਿਆਂਦੀ ਹਾਂ।

ਗੁਰਚਰਨ : ਇਕ ਗੱਲ ਹੈ।

ਸੰਧੂ : ਤੁਸੀਂ ਦੋਵੇਂ ਹੀ ਬੈਠੋ। ਮੈਂ ਹੁਣੇ ਕੁਝ ਚਿਰ ਤਕ ਸਟੇਸ਼ਨ ਤੇ ਪਹੁੰਚਣਾ ਏ।

ਗੁਰਚਰਨ : ਮੈਂ ਪੰਜਾਂ ਮਿੰਟਾਂ ਵਿਚ ਆਈ।
(ਰਾਜਿੰਦਰ ਨੂੰ ਕੁਰਸੀ ਤੇ ਬਠਾਉਂਦੀ ਹੈ ਤੇ ਆਪ ਪਿਛਲੇ ਕਮਰੇ

ਵਿਚ ਚਲੀ ਜਾਂਦੀ ਹੈ।)

ਸੰਧੂ : ਮਿਸ ਸੇਖੋਂ! ਤੁਹਾਡਾ ਵੀਰ ਬਹੁਤ ਖ਼ੁਸ਼ਕਿਸਮਤ ਹੈ।

ਰਾਜਿੰਦਰ : ਮੇਰੀ ਭਰਜਾਈ ਕਿਹੋ ਜਿਹੀ ਹੈ?

ਸੰਧੂ : Damn beautiful.

ਰਾਜਿੰਦਰ : ਮੈਨੂੰ ਸੁਣ ਕੇ ਬਹੁਤ ਖ਼ੁਸ਼ੀ ਹੋ ਰਹੀ ਹੈ।

ਸੰਧੂ : ਉਹ ਕਹਿੰਦੀ ਸੀ ਕਿ ਮੇਰੀ ਬੀਬੀ ਭੈਣ ਨੂੰ ਕਹੀਂ ਕਿ.

ਰਾਜਿੰਦਰ : ਕੀ?

ਸੰਧੂ : ਕਿ ਉਹ ਵਿਆਹ ਕਰਾ ਲਵੇ।

ਰਾਜਿੰਦਰ : ਮੇਰੀ ਭੈਣ ਤੁਹਾਨੂੰ ਦੱਸ ਚੁੱਕੀ ਹੈ ਕਿ ਮੈਂ ਵਿਆਹ ਨਹੀਂ ਕਰਾਉਣਾ।

ਸੰਧੂ : ਪਰ ਤੁਹਾਡੀ ਭੈਣ ਨੇ ਇਹ ਨਹੀਂ ਦੱਸਿਆ ਕਿ ਤੁਸੀਂ ਵਿਆਹ ਕਿਉਂ ਨਹੀਂ ਕਰਾਉਣਾ। ਮੈਂ ਜਾ ਕੇ ਸੇਖੋਂ ਨੂੰ ਕੀ ਵਜ੍ਹਾ ਦੱਸਾਗਾ?

ਰਾਜਿੰਦਰ : ਵਜ੍ਹਾ ਕੋਈ ਖ਼ਾਸ ਨਹੀਂ। ਬਸ . .

ਸੰਧੂ : ਤੁਹਾਡੀ ਆਪਣੀ ਮਰਜ਼ੀ, ਪਰ ਵਿਆਹ ਨਾ ਕਰਾਉਣ ਦਾ ਕੋਈ ਕਾਰਨ ਹੋਣਾ ਹੀ ਚਾਹੀਦਾ ਹੈ। ਖ਼ਾਸ ਕਰਕੇ ਜਦੋਂ ਕੋਈ ਕੁੜੀ ਵਿਆਹ ਨਾ ਕਰਾਉਣ ਦਾ ਇਰਾਦਾ ਬਣਾ ਲਏ, ਤਾਂ ਉਸ ਕੋਲ ਇਸ ਗੱਲ ਦਾ ਕੋਈ ਵਿਸ਼ੇਸ਼ ਕਾਰਨ ਹੋਣਾ ਹੀ ਚਾਹੀਦਾ ਹੈ।

ਰਾਜਿੰਦਰ : ਤੁਸੀਂ ਮੇਰੇ ਵੀਰ ਨੂੰ ਦੱਸ ਦੇਣਾ ਕਿ ਮੈ ਜਿਸ ਕੁੜੀ ਨਾਲ ਰਹਿ ਰਹੀ ਹਾਂ, ਉਸ ਦਾ ਨਾ ਪਿਓ ਤੇ ਨਾ ਮਾਂ, ਨਾ ਭੈਣ ਨਾ ਭਰਾ। ਉਸ ਨੂੰ ਵੀ ਕਿਸੇ ਰਿਸ਼ਤੇਦਾਰ ਨੇ ਪਾਲਿਆ ਤੇ ਪੜ੍ਹਾਇਆ ਹੈ। ਉਹ ਕੇਵਲ ਮੇਰੀ ਖ਼ਾਤਰ ਵਿਆਹ ਨਹੀਂ ਕਰਵਾ ਰਹੀ ਤੇ ਮੈਂ ਉਸ ਦੀ ਖ਼ਾਤਰ ਸਾਰੀ ਉਮਰ ਕੰਵਾਰਿਆਂ ਰਹਿਣਾ ਹੈ।

ਸੰਧੂ : (ਨਿੱਕਾ ਜਿਹਾ ਹੱਸ ਕੇ) ਖ਼ੂਬ! (ਹਉਕਾ ਲੈ ਕੇ) ਕਦੀ ਮੈਂ ਤੇ ਸੇਖੋਂ ਵੀ ਇਹੋ ਜਿਹਾ ਖ਼ਿਆਲ ਰਖਦੇ ਸੀ, ਪਰ ਉਸ ਮੇਮ ਦੇ ਆ ਜਾਣ ਨਾਲ. . ਖ਼ੈਰ! ਸੇਖੋਂ ਖ਼ੁਸ਼ ਤੇ ਮੈਂ ਵੀ ਖ਼ੁਸ਼। ਨਾਲੇ ਮੈ ਵੀ ਵਿਆਹ ਕਰਾਣ ਬਰਮਿੰਘਮ ਤੋਂ ਇਥੇ ਆ ਗਿਆਂ। (ਜਿਵੇਂ ਅਚਨਚੇਤ ਯਾਦ ਆ ਗਿਆ ਹੋਵੇ) ਉਹੋ, ਮੈਂ ਤੁਹਾਡੀਆਂ ਚੀਜ਼ਾਂ ਦੇਣੀਆਂ ਤਾਂ ਭੁੱਲ ਹੀ ਗਿਆ। ਇਹ ਲਓ ਇਕ ਤੇ ਘੜੀ (ਕੋਟ ਦੀ ਜੇਬ ਵਿਚੋਂ ਕੱਢ ਕੇ ਦੇਂਦਾ ਹੈ) ਛੇਤੀ ਨਾਲ ਬੰਨ੍ਹ ਲਵੋ ਗੁਟ ਤੇ।

ਰਾਜਿੰਦਰ : ਅੱਗੇ ਇਕ ਬੱਧੀ ਹੋਈ ਹੈ।

(ਸੰਧੂ ਹੱਸ ਪੈਂਦਾ।)

ਸੰਧੂ : ਇਹ ਲਓ (ਉਂਗਲ ਤੋਂ ਲਾਹ ਕੇ) ਸੋਨੇ ਦੀ ਮੁੰਦਰੀ। ਮਾਫ਼ ਕਰਨਾ, ਜੇਕਰ ਮੈਂ ਆਪਣੀ ਉਂਗਲ ਵਿਚ ਨਾ ਪਾਂਦਾ ਤਾਂ ਕਿਸੇ ਲਿਆਉਣ ਨਹੀਂ ਸੀ ਦੇਣੀ!

ਰਾਜਿੰਦਰ : ਕੋਈ ਗੱਲ ਨਹੀਂ।

ਸੰਧੂ : ਇਹ ਮੁੰਦਰੀ ਤੁਹਾਡੀ ਵਿਚਕਾਰਲੀ ਉਂਗਲ ਵਿਚ ਪੂਰੀ ਆਵੇਗੀ। ਜ਼ਰਾ ਪਾ ਕੇ ਵੇਖਣਾ!

ਰਾਜਿੰਦਰ : ਅਜੇ ਨਹੀਂ।

ਸੰਧੂ : ਅਜੇ ਨਹੀਂ! (ਹੱਸ ਕੇ) ਅੱਛਾ ਜਿਵੇਂ ਤੁਹਾਡੀ ਮਰਜ਼ੀ (ਅਟੈਚੀ ਵਿਚੋਂ ਰੁਪਿਆਂ ਦੇ ਕੁਝ ਨੋਟ ਕੱਢ ਕੇ) ਇਹ ਜੇ ਸੌ, ਸੌ ਦੇ ਦਸ ਨੋਟ। ਗਿਣ ਲਵੋ।

ਰਾਜਿੰਦਰ : ਕੀ ਕਹਿੰਦੇ ਹੋ ਪਏ?

ਸੰਧੂ : ਮਿਸ ਰਾਜਿੰਦਰ! ਮਨੀ ਮੈਟਰ ਵਿਚ ਕਿਸੇ ਦਾ ਲਿਹਾਜ਼ ਨਹੀਂ ਕਰਨਾ ਚਾਹੀਦਾ, ਸੇਖੋਂ ਦੀ ਅਮਾਨਤ ਤੁਹਾਡੇ ਤਕ ਪਹੁੰਚਾ ਕੇ ਮੈਂ ਆਪਣੇ ਆਪ ਨੂੰ ਬੜਾ ਸੁਖੀ ਮਹਿਸੂਸ ਕਰ ਰਿਹਾ ਹਾਂ। ਸੱਚ, ਮੈਂ ਤੁਹਾਨੂੰ ਦੱਸਾਂ, ਮੈਂ ਆਪਣੀ ਹੋਣ ਵਾਲੀ ਪਤਨੀ ਲਈ ਵੀ ਬਹੁਤ ਕੁਝ ਲਿਆਂਦਾ ਏ।

ਰਾਜਿੰਦਰ : ਅੱਛਾ?

ਸੰਧੂ : ਇਕ ਘੜੀ, ਤੇ ਦੋ ਮੁੰਦਰੀਆ, ਫ਼ਾਊਨਟੈਨ ਪੈੱਨ, ਜੁਰਾਬਾਂ, ਬਟੂਏ, ਰੁਮਾਲ ਤੇ ਸਿਲੇ ਸਿਲਾਏ ਸੂਟ।

ਰਾਜਿੰਦਰ : (ਹੈਰਾਨੀ ਨਾਲ) ਸਿਲੇ ਸਿਲਾਏ ਸੂਟ!

ਸੰਧੂ : ਜੀ, ਸਿਲੇ ਸਿਲਾਏ ਸੂਟ, ਉਥੇ ਆਮ ਵਿਕਦੇ ਹਨ।

ਰਾਜਿੰਦਰ : ਮੇਰਾ ਮਤਲਬ ਸੀ, ਜੇਕਰ ਉਹ ਤੁਹਾਡੀ ਹੋਣ ਵਾਲੀ ਪਤਨੀ ਦੇ ਮੇਚੇ ਨਾ ਆਏ ਤਾਂ?

ਸੰਧੂ : ਜੇਕਰ ਸੂਟ ਲੰਮੇ ਹੋਏ ਤਾ ਛੋਟੇ ਕਰਵਾ ਲਵਾਂਗਾ ਤੇ ਜੇਕਰ ਛੋਟੇ ਹੋਏ ਤਾਂ. . .ਤਾਂ ਮੈਂ ਲੰਮੇ ਨਹੀਂ ਕਰਾਉਣੇ। ਮੈਂ ਨਹੀਂ ਸਜ ਵਿਆਹੀ ਨੂੰ ਟਾਕੀਆਂ ਵਾਲੇ ਕਪੜੇ ਪਵਾਉਣੇ।''

(ਰਾਜਿੰਦਰ ਹੱਸ ਪੈਂਦੀ ਹੈ।)

ਸੰਧੂ : ਮਿਸ ਰਾਜਿੰਦਰ! ਮਾਫ਼ ਕਰਨਾ ਜੇਕਰ ਮੈਂ ਇਹ ਕਵ੍ਹਾਂ ਕਿ ਮੇਰੇ ਲਿਆਂਦੇ ਸੂਟਾਂ ਨੂੰ ਪਾਉਣ ਵਾਲੀ ਕੁੜੀ ਦਾ ਕੱਦ ਤੁਹਾਡੇ ਕੱਦ ਕਾਠ ਤੋਂ ਵੱਡਾ ਨਹੀਂ ਹੋ ਸਕਦਾ।

ਰਾਜਿੰਦਰ : (ਕੁਝ ਝੱਕ ਕੇ) ਤੁਸੀਂ ਇਹ ਕਿਵੇਂ ਕਹਿ ਸਕਦੇ ਹੋ?

ਸੰਧੂ : ਤੁਸੀਂ **tall** ਤੇ **slim** ਹੋ। ਲੰਮੇ ਤੇ ਪਤਲੇ। ਮੈਂ ਸੂਟ ਕਿਸੇ ਅਜਿਹੀ ਕੁੜੀ ਲਈ ਲਿਆਂਦੇ ਨੇ।

ਰਾਜਿੰਦਰ : (ਕੁਝ ਹੌਸਲੇ ਨਾਲ) ਕੋਈ ਲੰਮੀ ਤੇ ਪਤਲੀ ਕੁੜੀ ਤੁਹਾਨੂੰ ਕਿਉਂ ਪਸੰਦ ਹੈ?

ਸੰਧੂ : ਇਸ ਲਈ ਕਿ ਜਦੋਂ ਉਹ ਤੁਰਦੀ ਹੈ ਤਾਂ ਮੈਨੂੰ ਇੰਜ ਲਗਦਾ ਹੈ

ਜਿਵੇਂ ਆਕਾਸ਼ ਤੇ ਚੜ੍ਹੀ ਕਿਸੇ ਗੁੱਡੀ ਨੂੰ ਕੋਈ ਹੌਲੀ ਹੌਲੀ ਤੁਣਕਾ ਮਾਰ ਰਿਹਾ ਹੋਵੇ। ਜਦੋਂ ਉਹ ਹੱਸਦੀ ਹੈ ਤਾਂ ਮੈਂ ਉਸ ਦੀਆਂ ਗਲ੍ਹਾਂ ਵਿਚ ਹਲਕੀਆਂ ਜਿਹੀਆਂ ਲਕੀਰਾਂ ਪੈ ਜਾਣ ਦੀ ਸੰਭਾਵਨਾ ਕਰਦਾ ਹਾਂ। ਮੈਨੂੰ ਸਤਰੰਗੀ ਪੀਂਘ ਬਹੁਤ ਚੰਗੀ ਲਗਦੀ ਹੈ। ਛੱਡੋ ਇਨ੍ਹਾਂ ਗੱਲਾਂ ਨੂੰ। ਤੁਸੀਂ ਅਜੇ ਤੀਕ ਉਂਗਲ ਵਿਚ ਮੁੰਦਰੀ ਨਹੀਂ ਪਾਈ।

ਰਾਜਿੰਦਰ : ਮੈਨੂੰ ਸ਼ੌਕ ਨਹੀਂ।

ਸੰਧੂ : ਸ਼ੌਕ ਨਹੀਂ! ਪਰ. . .ਜ਼ਰਾ ਮੈਂ ਤਾਂ ਵੇਖ ਲਵਾਂ।

ਰਾਜਿੰਦਰ : ਕੀ ਕਰੋਗੇ ਵੇਖ ਕੇ?

ਸੰਧੂ : ਇਸਤਰੀ ਜਦੋਂ ਸ਼ਿੰਗਾਰ ਕਰਦੀ ਹੈ ਤਾਂ ਉਹ ਚੰਗੀ ਤਰ੍ਹਾਂ ਨਾਲ ਜਾਣਦੀ ਹੁੰਦੀ ਹੈ ਕਿ ਉਸ ਦੇ ਸ਼ਿੰਗਾਰ ਕਰਨ ਦਾ ਕੀ ਮਤਲਬ ਹੈ?

ਰਾਜਿੰਦਰ : ਵਲਾਇਤ ਵਿਚ ਰਹਿ ਕੇ ਤੁਸੀਂ ਇਸਤਰੀ ਦੀ ਸਾਇਕਾਲੋਜੀ ਤੋਂ ਕਾਫ਼ੀ ਜਾਣੂੰ ਹੋ ਗਏ ਜਾਪਦੇ ਹੋ।

ਸੰਧੂ : ਵਲਾਇਤ ਵਿਚ ਇਸਤਰੀ ਨੂੰ ਸਮਝਣਾ ਮੁਸ਼ਕਲ ਨਹੀਂ। ਅਲਬੱਤਾ ਭਾਰਤੀ ਇਸਤਰੀ ਬਹੁਤ ਗੁੰਝਲਦਾਰ ਹੈ।
(ਦੋਵੇਂ ਹੱਸ ਪੈਂਦੇ ਹਨ।)

ਰਾਜਿੰਦਰ : (ਕੁਝ ਖੁਲ੍ਹ ਕੇ) ਤੁਸੀਂ ਵਿਆਹ ਕਦੋਂ ਤੀਕ ਕਰਾ ਰਹੇ ਹੋ?

ਸੰਧੂ : ਬੜੀ ਛੇਤੀ। ਝੱਟ ਮੰਗਣੀ ਤੇ ਪਟ ਵਿਆਹ ਤੇ ਨਾਲ ਹੀ ਵਲਾਇਤ ਲਈ ਸੀਟਾ ਵੀ ਬੁਕ।

ਰਾਜਿੰਦਰ : ਜੇ ਕਰ ਵਲਾਇਤ ਨਾ ਜਾਓ ਤਾਂ ਗੁਜ਼ਾਰਾ ਨਹੀਂ ਹੁੰਦਾ?

ਸੰਧੂ : ਵਲਾਇਤ ਤਾ ਜ਼ਰੂਰ ਜਾਣਾ ਹੈ। ਮੈਂ ਸੇਖੋਂ ਨੂੰ ਆਪਣੀ ਪੰਜਾਬਣ. . .

ਰਾਜਿੰਦਰ : (ਵਿਚੋਂ ਹੀ) ਮੇਰਾ ਮਤਲਬ ਸੀ, ਜੇਕਰ ਤੁਹਾਡਾ ਵਿਆਹ ਕਿਸੇ ਅਜਿਹੀ ਕੁੜੀ ਨਾਲ ਹੋ ਗਿਆ, ਜਿਸ ਲਈ ਆਪਣੇ ਮਾਪੇ ਜਾਂ ਭੈਣ ਭਰਾ ਜਾ ਕੋਈ ਸਖੀ ਸਹੇਲੀ ਛੱਡ ਕੇ ਸੱਤ ਸਮੁੰਦਰ ਦੂਰ ਜਾਣਾ ਮੁਸ਼ਕਲ ਹੋਇਆ, ਤਾਂ ਫੇਰ?

ਸੰਧੂ : ਫੇਰ? ਇਹ ਤਾਂ ਵਕਤ ਆਣ ਤੇ ਹੀ ਦੱਸਿਆ ਜਾ ਸਕਦਾ ਹੈ।

ਰਾਜਿੰਦਰ : ਵਿਆਹ ਕਈ ਤਰ੍ਹਾਂ ਦੀਆਂ ਕੁਰਬਾਨੀਆਂ ਮੰਗਦਾ ਹੈ।

ਸੰਧੂ : ਆਹੋ, ਜ਼ਿੰਦਗੀ ਵਿਚ ਕੁਝ ਦੇ ਕੇ ਹੀ ਕੁਝ ਹਾਸਲ ਹੁੰਦਾ ਹੈ।

ਰਾਜਿੰਦਰ : ਮੈਂ ਗੱਲਾਂ ਗੱਲਾਂ ਵਿਚ ਆਪਣੀ ਬਾਂਹ ਤੇ ਘੜੀ ਬੰਨ੍ਹ ਲਈ ਹੈ।

ਸੰਧੂ : ਬੜੀ ਸੁਹਣੀ ਲਗ ਰਹੀ ਹੈ। ਬਾਹਵਾਂ ਨੂੰ ਸਜਾਉਣਾ ਸਾਡੀਆਂ ਔਰਤਾਂ ਹੀ ਜਾਣਦੀਆਂ ਨੇ। ਵਲਾਇਤੀ ਔਰਤਾਂ ਸਾਰਾ ਜ਼ੋਰ. . .। ਹੁਣ ਮੁੰਦਰੀ ਵੀ ਉਂਗਲ ਵਿਚ ਪਾ ਲਵੋ।

ਰਾਜਿੰਦਰ : ਉਹ ਪਤਾ ਨਹੀਂ ਮੇਰੀ ਕਿਸੇ ਉਂਗਲ ਦੇ ਮੇਚ ਦੀ ਹੈ ਕਿ ਨਹੀਂ।

ਸੰਧੂ : ਪਾ ਕੇ ਤਾਂ ਵੇਖੋ।

ਰਾਜਿੰਦਰ : ਇਹ ਤਾਂ ਵਿਚਕਾਰਲੀ ਉਂਗਲ ਵਿਚ ਡਾਢੀ ਫਿਟ ਬੈਠੀ ਹੈ।

ਸੰਧੂ : ਮੈਂ ਜੁ ਕਹਿੰਦਾ ਸੀ।
(ਦੋਵੇਂ ਹੱਸ ਪੈਂਦੇ ਹਨ।)

ਰਾਜਿੰਦਰ : ਤਾਂ ਤੁਸੀਂ ਛੇਤੀ ਹੀ ਵਲਾਇਤ ਮੁੜ ਜਾਓਗੇ?

ਸੰਧੂ : ਵਿਆਹ ਕਰਾ ਲੈਣ ਤੋਂ ਪਿਛੋਂ ਹੀ ਕੋਈ ਪਰੋਗਰਾਮ ਬਣਾਵਾਂਗਾ।

ਰਾਜਿੰਦਰ : ਵਿਚਕਾਰਲੀ ਉਂਗਲ ਵਿਚ ਮੁੰਦਰੀ ਖ਼ੂਬ ਸਜ ਰਹੀ ਹੈ।

ਸੰਧੂ : ਕਮਾਲ ਹੋ ਗਿਆ ਏ।
(ਅੰਦਰਲੇ ਕਮਰੇ ਵਿਚੋਂ ਗੁਰਚਰਨ ਫਲਾਂ ਦੀ ਪਲੇਟ ਚੁਕੀ ਅੰਦਰ ਆਉਂਦੀ ਹੈ।)

ਗੁਰਚਰਨ : (ਵਿਚੋਂ ਹੀ) ਤੇਰੇ ਗੁਟ ਤੇ ਘੜੀ ਬੜੀ ਸਜ ਰਹੀ ਹੈ ਜਿੰਦੇ!

ਸੰਧੂ : (ਹੈਰਾਨੀ ਨਾਲ) ਜਿੰਦੇ!

ਗੁਰਚਰਨ : ਮੈਂ ਇਸ ਨੂੰ ਜਿੰਦੇ ਬੁਲਾਉਂਦੀ ਹਾਂ। ਇਹ ਹੋਈ ਜੁ ਮੇਰੀ ਜਿੰਦ, ਮੇਰੀ ਜਾਨ।

ਸੰਧੂ : (ਹੱਸਦਿਆਂ) ਓ ਮੈਂ ਹੁਣ ਸਮਝਿਆ।

ਗੁਰਚਰਨ : ਜਿੰਦੇ! ਤੇਰੀ ਉਂਗਲ ਵਿਚ ਮੁੰਦਰੀ ਵੀ ਖ਼ੂਬ ਸਜ ਰਹੀ ਏ।

ਰਾਜਿੰਦਰ : (ਘਬਰਾਹਟ ਨਾਲ) ਮੈਂ ਉਂਜ ਹੀ ਪਾ ਬੈਠੀ ਹਾਂ। ਮੈਂ ਇਹਨੂੰ ਲਾਹਣ ...।

ਗੁਰਚਰਨ : ਝੱਲੀ ਨਾ ਹੋਵੇ ਤੇ। ਪਈ ਰਹਿਣ ਦੇ।

ਰਾਜਿੰਦਰ : (ਉਠਦਿਆਂ) ਮੈਂ ਹੁਣੇ ਆਈ।
(ਪਿਛਲੇ ਕਮਰੇ ਵਲ ਮੁੜਦੀ ਹੈ।)

ਗੁਰਚਰਨ : ਕਿਥੇ ਚਲੀ ਏਂ?

ਰਾਜਿੰਦਰ : (ਜਾਂਦਿਆਂ) ਮੈਂ ਹੁਣੇ ਆਈ।

ਗੁਰਚਰਨ : ਗੱਲ ਤਾ ਸੁਣ।

ਰਾਜਿੰਦਰ : (ਜਾਂਦਿਆਂ) ਮੈਂ ਹੁਣੇ ਆਈ।
(ਗੁਰਚਰਨ ਹੱਸਦੀ ਹੈ।)

ਗੁਰਚਰਨ : ਇਹ ਬੜੀ ਸ਼ਰਮਾਕਲ ਕੁੜੀ ਹੈ।
(ਸੰਧੂ ਹੱਸ ਪੈਂਦਾ ਹੈ।)

ਸੰਧੂ : ਤੁਹਾਡੀ ਜੋੜੀ ਵੀ ਵਾਹ ਵਾਹ ਹੈ। ਇਕੋ ਜਿਹਾ ਕੱਦ ਕਾਠ, ਇਕੋ ਜਿਹਾ ਲਿਬਾਸ, ਇਕੋ ਜਿਹਾ ਰੰਗ ਰੂਪ।

ਗੁਰਚਰਨ : ਅਸਾਂ ਦੋਹਾਂ ਦੀ ਤਕਰੀਬਨ ਹਰ ਗੱਲ ਇਕੋ ਜਿਹੀ ਹੈ।

ਸੰਧੂ : ਤੁਸੀਂ ਇਹ ਸਾਂਝ ਕਿਵੇਂ ਪੈਦਾ ਕਰ ਲਈ ਹੈ?

ਗੁਰਚਰਨ : ਦਿਲਾਂ ਦੀ ਗੱਲ ਹੈ। ਜਦੋਂ ਉਹ ਇਕ ਹੋ ਜਾਣ ਤਾਂ ਸਭ ਫ਼ਰਕ ਮਿਟ ਜਾਂਦੇ ਹਨ।

ਸੰਧੂ : ਠੀਕ! ਪਰ, ਮਿਸ - (ਨਾਂ ਭੁੱਲ ਜਾਂਦਾ ਹੈ।)

ਗੁਰਚਰਨ : ਗੁਰਚਰਨ।

ਸੰਧੂ : **Thank You!** ਮੈਂ ਕਹਿਣ ਲਗਾ ਸੀ ਮਿਸ ਗੁਰਚਰਨ! ਮੈਂ ਤੇ ਸੇਖੋਂ ਕਦੀ ਇਕਮਿਕ ਸਾਂ, ਪਰ ਉਸ (ਉਦਾਸ ਸੁਰ ਵਿਚ) ਇਕ ਦਿਨ ਚੁੱਪ-ਚੁਪੀਤੇ ਵਿਆਹ ਕਰਾ ਲਿਆ।

ਗੁਰਚਰਨ : (ਤਨਜ਼ੀਆ ਹਾਸੇ ਨਾਲ) ਵਿਆਹ!

ਸੰਧੂ : ਮੇਰਾ ਆਪਣਾ ਪਹਿਲਾਂ ਸਾਰੀ ਉਮਰ ਵਿਆਹ ਨਾ ਕਰਾਉਣ ਦਾ ਇਰਾਦਾ ਸੀ।

ਗੁਰਚਰਨ : ਫੇਰ ਤੁਹਾਨੂੰ ਵੀ ਰੀਸ ਆ ਗਈ।

ਸੰਧੂ : ਰੀਸ ਨਹੀਂ ਆਈ, ਮਿਸ ਗੁਰਚਰਨ।

ਗੁਰਚਰਨ : ਸਮਾਜ ਮੂਹਰੇ ਸੱਚੇ ਹੋਣਾ ਚਾਹੁੰਦੇ ਹੋ।

ਸੰਧੂ : ਇਹ ਗੱਲ ਵੀ ਨਹੀਂ।

ਗੁਰਚਰਨ : ਫੇਰ ਹੋਰ ਕਿਹੜੀ ਗੱਲ ਹੈ, ਜਿਸ ਕਰਕੇ ਤੁਹਾਨੂੰ ਵਿਆਹ ਕਰਾਉਣ ਲਈ ਸਮੁੰਦਰ ਟੱਪ ਕੇ ਇਥੇ ਆਉਣਾ ਪਿਆ ਹੈ?

ਸੰਧੂ : ਮਿਸ ਗੁਰਚਰਨ! ਮੈਂ ਮਾਸੂਸ ਕੀਤਾ ਹੈ ਵਿਆਹ ਦਾ ਖ਼ਿਆਲ ਵੀ ਮਨੁੱਖ ਦੇ ਅੰਦਰ ਇੰਜ ਹੀ ਹੈ, ਜਿਵੇਂ ਕਿ ਖਾਣ-ਪੀਣ ਦਾ ਖ਼ਿਆਲ, ਸੌਣ ਤੇ ਜਾਗਣ ਦਾ ਖ਼ਿਆਲ, ਤੁਰਨ ਤੇ ਫਿਰਨ ਦਾ ਖ਼ਿਆਲ, ਹੱਸਣ ਤੇ ਗਾਉਣ ਦਾ ਖ਼ਿਆਲ।

ਗੁਰਚਰਨ : (ਤਨਜ਼ੀਆ ਹਾਸੇ ਨਾਲ) ਖ਼ਿਆਲ!

ਸੰਧੂ : ਤੁਸੀ ਜ਼ਰਾ ਵਿਚਾਰ ਕਰਕੇ ਦੇਖੋ ਤੁਹਾਨੂੰ. . ।

ਗੁਰਚਰਨ : (ਵਿਚੋਂ ਹੀ) ਵਿਆਹ ਕੇਵਲ ਇਕ ਖ਼ਿਆਲ ਹੈ। ਕੋਈ ਇਸ ਨੂੰ ਖਿਚ ਖਿਚਾ ਕੇ ਮੋਟੀ ਕਿਤਾਬ ਬਣਾ ਲੈਂਦਾ ਹੈ ਤੇ ਕੋਈ ਇਸ ਨੂੰ ਸੁਕੇੜ ਕੇ ਉਹ ਲਫਜ਼ ਬਣਾ ਲੈਂਦਾ ਹੈ ਜਿਹੜਾ ਸ਼ੁਧ ਨਾ ਹੋਣ ਕਰਕੇ ਮਿਟਾ ਦਿੱਤਾ ਜਾਂਦਾ ਹੈ।

ਸੰਧੂ : ਮੇਰਾ ਅਜੇ ਵੀ ਇਹ ਵਿਚਾਰ ਹੈ, ਮਿਸ ਗੁਰਚਰਨ। ਕਿ ਵਿਆਹ ਦਾ ਖ਼ਿਆਲ ਮੇਟਿਆਂ ਨਹੀਂ ਮਿਟਦਾ। ਹਾਂ, ਇਹ ਦਬਾਇਆ ਜ਼ਰੂਰ ਜਾ ਸਕਦਾ ਹੈ। ਪਰ ਇਹ ਵੀ ਗੱਲ ਹੈ ਕਿ ਜਦੋਂ ਉਹ ਉਭਰਦਾ ਹੈ ਤਾਂ ਉਸ ਦੀ ਹਾਲਤ ਇਕ ਭੁੱਖੇ ਸ਼ੇਰ ਵਰਗੀ ਹੁੰਦੀ ਹੈ।

ਗਰਚਰਨ : (ਤਨਜ਼ੀਆ ਹੱਸ ਕੇ) ਭੁੱਖੇ ਸ਼ੇਰ ਵਰਗੀ।

ਸੰਧੂ : ਮੈਂ ਇਹ ਵੀ ਤੁਹਾਨੂੰ ਦੱਸ ਦੇਵਾਂ ਕਿ ਜਦੋਂ ਤਕ ਸ਼ੇਰ ਜਵਾਨ ਹੁੰਦਾ

ਹੈ, ਉਹ ਸਭ ਕੁਝ ਕਰਨ ਦੇ ਕਾਬਿਲ ਹੁੰਦਾ ਹੈ, ਪਰ ਜਦੋਂ ਉਸ ਦੇ ਨਾਖ਼ੁਨ ਟੁੱਟ ਜਾਂਦੇ ਅਤੇ ਦੰਦ ਝੜ ਜਾਂਦੇ ਹਨ ਤਾਂ. . .

ਗੁਰਚਰਨ : (ਵਿਚੋਂ ਹੀ) ਤੁਸੀਂ ਕੁਝ ਖਾਓ ਨਾ।

(ਸੰਧੂ ਪਲੇਟ ਵਲ ਹੱਥ ਵਧਾਉਂਦਾ ਹੈ।)

ਸੰਧੂ : ਤੁਸੀਂ ਵੀ ਲਵੋ।

(ਮਿਸ ਗੁਰਚਰਨ ਵੀ ਪਲੇਟ ਵਲ ਹੱਥ ਵਧਾਉਂਦੀ ਹੈ।)

ਸੰਧੂ : ਜ਼ਿੰਦਗੀ ਦਾ ਸੁਭਾਅ ਹੈ ਕਿ ਉਹ ਹਰ ਜਗ੍ਹਾ ਕਿਸੇ ਨਾ ਕਿਸੇ ਦਾ ਸਾਥ ਚਾਹੁੰਦੀ ਹੈ।

ਗੁਰਚਰਨ : ਰਾਜਿੰਦਰ ਹਰ ਜਗ੍ਹਾ ਮੇਰਾ ਸਾਥ ਦੇਂਦੀ ਹੈ।

ਸੰਧੂ : ਤੁਸੀਂ ਦੋਵੇਂ ਬਹੁਤ ਖ਼ੁਸ਼ਕਿਸਮਤ ਹੋ।

ਗੁਰਚਰਨ : ਤੁਹਾਡਾ ਵਿਆਹ ਕਦੋਂ ਹੋ ਰਿਹਾ ਹੈ?

ਸੰਧੂ : ਬੜੀ ਛੇਤੀ।

ਗੁਰਚਰਨ : ਕਿਥੇ?

ਸੰਧੂ : ਅਜੇ ਕੋਈ ਜਗ੍ਹਾ ਨਹੀਂ ਵੇਖੀ। ਕੋਈ ਦੱਸੋ?

ਗੁਰਚਰਨ : ਮੈਂ ਦੱਸਾਂ? (ਘਬਰਾ ਜਾਂਦੀ ਹੈ) ਮੈਂ. . .ਮੈਂ ਕੀ ਦੱਸਾ? ਮੈਂ ਕੋਈ marriage bureau ਥੋੜ੍ਹੇ ਹੀ ਹਾ।

(ਸੰਧੂ ਹੱਸ ਪੈਂਦਾ ਹੈ, ਗੁਰਚਰਨ ਵੀ ਹੱਸ ਪੈਦੀ ਹੈ। ਉਸੇ ਵੇਲੇ ਰਾਜਿੰਦਰ ਅੰਦਰ ਆਉਂਦੀ ਹੈ।)

ਸੰਧੂ : ਆਓ, ਆਓ ਮਿਸ ਰਾਜਿੰਦਰ।

ਗੁਰਚਰਨ : ਤੂੰ ਲਾਹ ਕਿਉਂ ਆਈ ਏਂ ਜਿੰਦੇ?

ਰਾਜਿੰਦਰ : (ਝਕ ਝਕ ਕੇ) ਮੈਂ ਲਾਹੇ ਤਾਂ ਸਨ, ਪਰ ਫੇਰ ਪਾ ਲਏ ਨੇ।

(ਸੰਧੂ ਤੇ ਗੁਰਚਰਨ ਹੱਸ ਪੈਂਦੇ ਹਨ।)

ਸੰਧੂ : (ਘੜੀ ਵਲ ਤਕ ਕੇ) ਓ, ਮੇਰੀ ਗੱਡੀ ਤਾ ਸਟੇਸ਼ਨ ਤੇ ਆਣ ਵਾਲੀ ਹੈ! ਅੱਛਾ, ਹੁਣ ਮੈਨੂੰ ਛੁੱਟੀ ਦਿਓ। (ਅਟੈਚੀਕੇਸ ਚੁਕਦਾ ਹੈ ਤੇ ਉਠ ਖਲੋਂਦਾ ਹੈ।) ਮੈਂ ਤੁਹਾਨੂੰ ਆਪਣਾ address ਦੇ ਜਾਂਦਾ ਹਾਂ। (ਜੇਬ ਵਿਚੋਂ ਕੱਢ ਕੇ ਦੋਵਾਂ ਵਲ ਵਧਾਂਦਾ ਹੈ।) ਏਸ ਲਈ ਕਿ ਤੁਸੀਂ ਦੋਵੇਂ ਮੈਨੂੰ ਬਹੁਤ ਚੰਗੀਆਂ ਲਗੀਆਂ ਹੋ। ਜੇਕਰ ਤੁਹਾਡੇ ਦੋਵਾਂ ਵਿਚੋਂ ਕਿਸੇ ਦਾ ਮੇਰੇ ਨਾਲ ਵਿਆਹ ਕਰਾਉਣ ਦਾ ਇਰਾਦਾ ਬਣੇ ਤਾਂ ਮੈਨੂੰ ਏਸ ਪਤੇ ਤੇ ਲਿਖ ਦੇਣਾ। ਮੈਂ ਪੰਦਰਾਂ ਦਿਨ ਤੁਹਾਡੇ ਖ਼ਤ ਦੀ ਉਡੀਕ ਕਰਾਂਗਾ। ਉਸ ਤੋਂ ਪਿਛੋਂ ਨਹੀਂ। (ਉਹ ਕਾਰਡ ਮੇਜ਼ ਤੇ ਰੱਖਦਾ ਹੈ)।

Bye Bye.

(ਸੰਧੂ ਤੇਜ਼ੀ ਨਾਲ ਬਾਹਰ ਚਲਾ ਜਾਂਦਾ ਹੈ। ਦੋਵੇਂ ਕੁੜੀਆਂ ਉਸ ਨੂੰ

ਜਾਂਦੇ ਵੇਖਦੀਆਂ ਰਹਿੰਦੀਆਂ ਹਨ। ਉਸ ਦੇ ਪਿਛੋਂ ਉਹ ਕੁਛ ਚਿਰ ਗੁੰਮ-ਸੁੰਮ ਬੈਠੀਆਂ ਰਹਿੰਦੀਆਂ ਹਨ।)

ਗੁਰਚਰਨ : ਜਿੰਦੇ!

ਰਾਜਿੰਦਰ : ਹੂੰ!

ਗੁਰਚਰਨ : ਸਾਡੇ ਤੇ ਜਿਵੇਂ ਉਦਾਸੀ ਛਾ ਗਈ ਹੈ।

ਰਾਜਿੰਦਰ : ਆਹੋ!

ਗੁਰਚਰਨ : ਉਸ ਨੇ ਤਾਂ ਜਾਣਾ ਹੀ ਸੀ।

ਰਾਜਿੰਦਰ : ਉਹ. . .ਉਹ ਆਪਣਾ ਐਡਰੈੱਸ ਛੱਡ ਗਿਆ ਹੈ!

ਗੁਰਚਰਨ : ਅਸੀਂ ਏਸ ਨੂੰ ਕੀ ਕਰਨਾ ਹੈ?

ਰਾਜਿੰਦਰ : ਚਲ ਏਸ ਨੂੰ ਬਾਰੀ ਤੋਂ ਬਾਹਰ ਸੁੱਟ ਆਈਏ।

ਗੁਰਚਰਨ : ਜੇਕਰ ਇਥੇ ਪਿਆ ਵੀ ਰਹੇ ਤਾਂ ਸਾਡਾ ਕੀ ਲਏਗਾ?

ਰਾਜਿੰਦਰ : ਆਹੋ! ਅਸੀਂ ਤਾਂ ਕੱਲ੍ਹ ਸਵੇਰੇ ਇਥੋਂ ਚਲਾ ਹੀ ਜਾਣਾ ਹੈ।

ਗੁਰਚਰਨ : ਕੋਈ ਨਵਾਂ ਕਿਰਾਏਦਾਰ ਆਏਗਾ, ਤਾਂ ਇਸ ਨੂੰ ਫ਼ਜ਼ੂਲ ਚੀਜ਼ ਸਮਝ ਕੇ ਪਾੜ ਕੇ ਬਾਹਰ ਸੁਟ ਛਡੇਗਾ।

ਰਾਜਿੰਦਰ : ਇਸ ਤੋਂ ਚੰਗਾ ਹੈ ਕਿ ਅਸੀਂ ਏਸ ਨੂੰ ਨਾਲ ਲੈ ਚਲੀਏ।

ਗੁਰਚਰਨ : ਆਹੋ, ਲੈ ਚਲਦੇ ਹਾਂ, ਸਾਡਾ ਕੀ ਜਾਦਾ ਹੈ?

(ਦੋਵੇਂ ਐਡਰੈੱਸ ਵਲ ਹੱਥ ਵਧਾਉਂਦੀਆਂ ਹਨ ਕਿ ਪਰਦਾ ਡਿਗਦਾ ਹੈ।)

ਪਰਦਾ

## ਲੇਖਕ ਪ੍ਰੀਚਯ

### ਈਸ਼ਵਰ ਚੰਦਰ ਨੰਦਾ
(30 ਸਤੰਬਰ, 1892 – 2 ਸਤੰਬਰ, 1966)

ਜਨਮ 30 ਸਤੰਬਰ, 1892 ਪਿੰਡ ਗਾਂਧੀਆਂ ਪੁਨਿਆੜ, ਜ਼ਿਲ੍ਹਾ ਗੁਰਦਾਸਪੁਰ।

ਸਿੱਖਿਆ ਅੰਗ੍ਰੇਜ਼ੀ ਸਾਹਿੱਤ ਦੀ ਐਮ ਏ. ਦਿਆਲ ਸਿੰਘ ਕਾਲਜ, ਲਾਹੌਰ, ਐਫ.ਸੀ. ਕਾਲਜ ਲਾਹੌਰ ਤੇ ਔਕਸਫ਼ੋਰਡ ਯੂਨੀਵਰਸਿਟੀ।

ਵਿਰਤ ਅਧਿਆਪਨ ਪੰਜਾਬ ਸਿੱਖਿਆ ਵਿਭਾਗ; 1947 ਵਿਚ ਰੀਟਾਇਰ ਹੋਏ।

ਪਹਿਲਾ ਪੰਜਾਬੀ ਇਕਾਂਗੀ ਨਾਟਕ "ਦੁਲਹਨ" 1913 ਵਿਚ ਲਿਖਿਆ ਤੇ ਦਿਆਲ ਸਿੰਘ ਕਾਲਜ ਲਾਹੌਰ ਦੀ ਸਟੇਜ ਦੇ ਖੇਡਿਆ।

ਪ੍ਰਕਾਸ਼ਨਾਵਾਂ : ਪੂਰੇ ਨਾਟਕ ਸੁਭੱਦਰਾ (1920); ਸ਼ਾਮੂ ਸ਼ਾਹ (1928) ਸ਼ੈਕਸਪੀਅਰ ਦੇ ਨਾਟਕ "ਮਰਚੈਂਟ ਆਫ਼ ਵੀਨਸ" ਤੇ ਆਧਾਰਿਤ). ਵਰ ਘਰ (1928), ਸੋਸ਼ਲ ਸਰਕਲ (1954)|

**ਇਕਾਂਗੀ ਸੰਗ੍ਰਹਿ** : ਝਲਕਾਰੇ. ਲਿਸ਼ਕਾਰੇ, ਚਮਕਾਰੇ।

ਈਸ਼ਵਰ ਚੰਦਰ ਨੰਦਾ. ਆਧੁਨਿਕ ਪੰਜਾਬੀ ਨਾਟਕ ਅਤੇ ਰੰਗਮੰਚ ਦੀ ਪਰੰਪਰਾ ਦਾ ਮੋਢੀ ਹੈ। ਨਾਟਕ ਲੇਖਣ, ਅਭਿਨੈ ਅਤੇ ਨਾਟਕ ਨਿਰਦੇਸ਼ਨ, ਤਿੰਨਾ ਹੀ ਰੂਪਾ ਵਿਚ ਨੰਦਾ ਦੀ ਦੇਣ ਇਤਿਹਾਸਕ ਦ੍ਰਿਸ਼ਟੀ ਤੋਂ ਵੀ ਮਹੱਤਵਪੂਰਣ ਹੈ ਤੇ ਕਲਾ ਪੱਖ ਤੋਂ ਵੀ। ਭਾਵੇ ਆਪਣੇ ਕਾਲ ਦੇ ਪ੍ਰਭਾਵਾਂ ਅਧੀਨ ਨੰਦਾ ਨੇ ਆਪਣੀ ਨਾਟਕ ਰਚਨਾ ਨੂੰ ਪਹਿਲਾਂ ਸਮਾਜ ਸੁਧਾਰ ਦੇ ਆਦਰਸ਼ ਅਧੀਨ ਰਖਿਆ ਤੇ ਅੱਗੋਂ ਜਾ ਕੇ ਨੈਤਿਕ ਸਿੱਖਿਆ ਨਾਲ ਜੋੜਿਆ; ਪਰ ਉਸ ਦਾ ਕੇਂਦਰੀ ਨੁਕਤਾ ਸਦਾ ਸਰਲ ਸਵੱਛ ਮਨੋਰੰਜਨ ਹੀ ਰਿਹਾ।

ਈਸ਼ਵਰ ਚੰਦਰ ਨੰਦਾ ਦਾ ਪਾਤਰ ਜਗਤ ਉਸ ਕਾਲ ਦੇ ਪੰਜਾਬੀ ਸਮਾਜ ਦੀ ਪੂਰੀ ਪ੍ਰਤੀਨਿਧਤਾ ਕਰਦਾ ਹੈ। ਇਸ ਵਿਚ ਸੂਦ ਖ਼ੋਰ ਸ਼ਾਹ ਵੀ ਹਨ, ਪੁਰਾਣੇ ਭਰਮਾਂ ਵਹਿਮਾਂ ਤੇ ਨਿਰਾਰਥਕ ਰੀਤਾਂ ਰਿਵਾਜਾਂ ਦੇ ਸ਼ਿਕਾਰ ਉਨ੍ਹਾਂ ਦੇ ਕਰਜ਼ਦਾਰ ਵੀ। ਪਾਖੰਡੀ ਸਾਧੂ, ਭੋਲੀਆਂ ਘਰ-ਲੁਟਾਊ ਗ੍ਰਹਿਸਤਣਾਂ, ਬਾਲ ਵਿਆਹ ਦੀ ਵੇਦੀ ਤੇ ਕੁਰਬਾਨ ਹੋਣ ਵਾਲੀਆਂ ਅਬਲਾ ਕੰਜਕਾਂ, ਬਾਲ ਵਿਧਵਾਵਾਂ, ਅੰਗਰੇਜ਼ੀਅਤ-ਪੂਜ ਨਵੇਂ ਨਵਾਬ, ਸਵਾਰਥੀ ਸੋਸ਼ਲ ਗਿਰਗਟ, ਰਿਸ਼ਵਤ ਖ਼ੋਰ ਅਫ਼ਸਰ, ਤੇ ਲੋਭੀ ਬਿਜ਼ਨਸਮੈਨ, ਇਨ੍ਹਾਂ ਸਾਰਿਆਂ ਨੂੰ ਨੰਦਾ ਕਮਾਲ ਚਤਰਾਈ ਨਾਲ ਸ਼ੀਸ਼ੇ ਨਾਲ ਉਤਾਰਦਾ ਹੈ।

ਨੰਦਾ ਵਿਅਕਤੀਗਤ ਚਰਿਤ੍ਰ ਨੂੰ ਨਹੀਂ ਪ੍ਰਤਿਨਿਧ ਚਰਿਤ੍ਰ ਨੂੰ ਉਲੀਕਦਾ ਹੈ। ਇਕ ਚਰਿਤ੍ਰ ਵਰਗ ਨੂੰ ਦੂਜੇ ਨਾਲੋਂ ਨਿਖੇੜਨ ਲਈ ਉਹ ਪ੍ਰਰੂਪੀ ਵਾਰਤਾਲਾਪ ਦੀ ਵਰਤੋਂ ਕਰਨ

ਵਿਚ ਨਿਪੁੰਨ ਹੈ। ਨੰਦਾ ਚਾਹੇ ਸਮਾਜਕ ਤੌਰ ਤੇ ਨਿੰਦਨੀ ਪਾਤਰ ਪੇਸ਼ ਕਰੇ ਚਾਹੇ ਨੈਤਿਕ ਤੌਰ ਤੇ ਦੂਸ਼ਿਤ, ਉਸ ਦਾ ਪ੍ਰੇਰਣਾ ਸਰੋਤ ਸਦਾ ਪ੍ਰਹਾਸ ਜਾਂ ਵਿਅੰਗ ਹੀ ਹੁੰਦਾ ਹੈ, ਦਵੈਖ ਨਹੀਂ। ਇਉਂ ਨਾ ਕੇਵਲ ਅਜਿਹੇ ਖਲ ਪਾਤਰਾਂ ਦੀ ਮਾਨਵਤਾ ਹੀ ਬਣੀ ਰਹਿੰਦੀ ਹੈ, ਸਗੋਂ ਉਹ ਪਾਠਕ ਜਾ ਦਰਸ਼ਕ ਦੀ ਹਮਦਰਦੀ ਵੀ ਸਮੁੱਚੇ ਰੂਪ ਵਿਚ ਨਹੀਂ ਗੁਆਂਦੇ। ਜਿਵੇਂ ਈਸ਼ਵਰ ਚੰਦਰ ਨੰਦਾ ਦੀ ਨਾਟਕ ਕਲਾ ਦਾ ਪਾਤਰ ਜਗਤ ਵਾਸਤਵਿਕ ਚਿਤਰ ਦਾ ਸਾਦਰਸ਼ੀ ਹੈ, ਇਵੇਂ ਹੀ ਉਸ ਦੀ ਨਾਟਕੀ ਵਾਰਤਾਲਾਪ ਵੀ ਯਥਾਰਥਕ ਹੁੰਦੀ ਹੈ; ਤਿੱਖੀ, ਚਿੰਗਾੜੀਆਂ ਛੱਡਦੀ, ਉਘੜਵੀਂ ਸੁਆਦਲੀ।

## ਸੰਤ ਸਿੰਘ ਸੇਖੋਂ

(30 ਮਈ, 1908 – )

ਜਨਮ : 30 ਮਈ, 1908; ਚੱਕ ਨੰ 70, ਜ਼ਿਲਾ ਲਾਇਲਪੁਰ (ਹੁਣ ਪੱਛਮੀ ਪੰਜਾਬ-ਪਾਕਿਸਤਾਨ); ਜੱਦੀ ਪਿੰਡ ਦਾਖਾ, ਜ਼ਿਲਾ ਲੁਧਿਆਣਾ।

ਸਿੱਖਿਆ : ਐਮ.ਏ. ਅੰਗਰੇਜ਼ੀ ਸਾਹਿੱਤ, ਅਰਥ ਸ਼ਾਸਤਰ, ਐਫ.ਸੀ. ਕਾਲਜ ਲਾਹੌਰ।

ਵਿਰਤ : ਪ੍ਰਿੰਸੀਪਲ। ਹੁਣ ਸੇਵਾ ਨਵਿਰਤ।

ਨਾਟਕ ਪ੍ਰਕਾਸ਼ਨਾਵਾ : **ਪੂਰੇ ਨਾਟਕ** : ਕਲਾਕਾਰ (1946); ਨਾਰਕੀ (1953); ਮੋਇਆਂ ਸਾਰ ਨਾ ਕਾਈ; ਵਾਰਿਸ, ਬੇੜਾ ਬੰਧੁ ਨਾ ਸਕਿਉ; ਭੂਮੀਦਾਨ (1954); ਸਿਆਲਾਂ ਦੀ ਨੱਢੀ; ਦਮਯੰਤੀ (1964); ਮਿੱਤਰ ਪਿਆਰਾ (1970)| ("ਮਿੱਤਰ ਪਿਆਰਾ" ਨਾਟਕ ਲਈ ਸੇਖੋਂ ਨੂੰ 1972 ਦਾ ਸਾਹਿੱਤ ਅਕਾਦਮੀ ਪੁਰਸਕਾਰ ਪ੍ਰਾਪਤ ਹੋਇਆ)।

**ਇਕਾਂਗੀ ਸੰਗ੍ਰਹਿ** : ਛੇ ਘਰ (1940) ਤਪਿਆ ਕਿਉਂ ਖਪਿਆ; ਨਾਟ ਸੁਨੇਹੇ।

ਅਨੁਵਾਦ : ਮੈਕਬੈਥ (ਸ਼ੈਕਸਪੀਅਰ)।

ਸੰਤ ਸਿੰਘ ਸੇਖੋਂ ਬਹੁ-ਵਿਧ ਪ੍ਰਤਿਭਾ ਦਾ ਸਵਾਮੀ ਲੇਖਕ ਹੈ। ਭਾਵੇਂ ਉਸ ਦੀ ਬਹੁਤੀ ਪ੍ਰਸਿੱਧੀ ਇਕ ਸਿਧਾਂਤਵਾਦੀ ਸਮੀਖਿਆਕਾਰ ਦੇ ਤੌਰ ਤੇ ਹੋਈ ਹੈ, ਪਰ ਪੰਜਾਬੀ ਗਲਪ (ਨਿੱਕੀ ਕਹਾਣੀ ਤੇ ਨਾਵਲ), ਨਾਟਕ ਤੇ ਕਵਿਤਾ ਦੇ ਖੇਤਰਾ ਵਿਚ ਵੀ ਉਸ ਦੀ ਪ੍ਰਾਪਤੀ ਬੜੀ ਆਦਰਯੋਗ ਹੈ, ਵਿਸ਼ੇਸ਼ ਕਰਕੇ ਗਲਪ ਤੇ ਨਾਟਕ ਵਿਚ। ਇਸ ਤੋਂ ਬਿਨਾਂ ਭਾਸ਼ਾ ਵਿਗਿਆਨ, ਪੰਜਾਬੀ ਸਾਹਿਤ ਦੀ .ਇਤਿਹਾਸਕਾਰੀ, ਪੰਜਾਬੀ ਕੋਸ਼ਕਾਰੀ, ਸਾਂਸਕ੍ਰਿਤਕ ਇਤਿਹਾਸਕਾਰੀ ਅਤੇ ਅੰਗ੍ਰੇਜ਼ੀ ਦੇ ਰਚਨਾਤਮਕ ਤੇ ਗਿਆਨ ਸਾਹਿੱਤ ਦੀ ਪੰਜਾਬੀ ਵਿਚ ਉਲਥਾਕਾਰੀ, ਭਾਵ ਇਹ ਕਿ ਪੰਜਾਬੀ ਭਾਸ਼ਾ ਨਾਲ ਸੰਬੰਧਿਤ ਹਰ ਪ੍ਰਕਾਰ ਦੇ ਬੌਧਿਕ ਯਗ ਵਿਚ ਸੇਖੋਂ ਦੀ ਦਾਤ ਤੇ ਸਥਾਨ ਸਰਬ-ਸ੍ਰੇਸ਼ਟ ਹਨ।

ਪੰਜਾਬੀ ਨਾਟਕ ਦੇ ਖੇਤਰ ਵਿਚ ਸੰਤ ਸਿੰਘ ਸੇਖੋਂ ਦੀ ਵਿਸ਼ੇਸ਼ਤਾ ਦੋਹਾਂ ਗੱਲਾਂ ਵਿਚ ਹੈ। ਉਸ ਦੀ ਰਚਨਾ ਵਿਚ ਨਾਟਕੀ ਮਹੱਤਤਾ ਦਾ ਕੇਂਦਰ ਨਾ ਤਿੱਖਾ ਪ੍ਰਤੱਖ ਕਾਰਜ ਹੈ, ਨਾ ਸ਼ੋਖ਼ ਵਾਰਤਾਲਾਪ; ਇਨ੍ਹਾਂ ਦੋਹਾ ਦੀ ਥਾਂ ਉਸ ਦੇ ਨਾਟਕਾਂ ਨੂੰ ਗਤੀਮਾਨ ਕਰਦੀ ਹੈ

ਇਕ ਅਨੰਤ ਬੌਧਿਕ ਜਿਗਿਆਸਾ। ਮਨੁੱਖ ਦੇ ਸਾਰੇ ਬਾਹਰਲੇ ਸੰਘਰਸ਼ ਜਾਂ ਉਨ੍ਹਾਂ ਤੋਂ ਉਪਜਣ ਵਾਲੀ ਭਾਵਾਂ ਦੀ ਤੀਬਰਤਾ ਇਹ ਸਾਰੇ ਉਸ ਦੀ ਨਾਟਕ-ਵਿਧੀ ਵਿਚ ਗੌਣ ਮਹੱਤਤਾ ਧਾਰਨ ਕਰ ਲੈਂਦੇ ਹਨ।

ਮੂਲ ਪ੍ਰਭਾਵ ਇਕ ਤੀਖਣ, ਭਰਮ ਨਿਵਾਰਕ, ਤਰਕਸ਼ੀਲ ਗਿਆਨ ਦੇ ਚਾਨਣ ਵਿਚ ਨਾਟਕੀ ਚਰਿਤ੍ਰਾਂ ਨੂੰ ਆਪਣੇ ਆਪ ਨੂੰ ਸਮਝਣ ਦੀ ਪ੍ਰਕ੍ਰਿਆ ਵਿਚੋਂ ਲੰਘਦਿਆਂ ਵਿਖਾ ਕੇ ਮਨੁੱਖੀ ਸਥਿਤੀ ਦੇ ਅਰਥ ਦੀ ਤਲਾਸ਼ ਦਾ ਹੈ। ਭਾਵੇਂ ਇਕ ਸਮੀਖਿਆਕਾਰ ਦੇ ਤੌਰ ਤੇ ਸੇਖੋਂ ਦੀ ਸਿਧਾਂਤਕ ਨਿਸ਼ਠਾ ਦਾ ਆਧਾਰ ਸਮਾਜਵਾਦੀ ਦਰਸ਼ਨ ਹੈ, ਪਰੰਤੂ ਉਸ ਦੇ ਆਪਣੇ ਰਚਨਾਤਮਕ ਸਾਹਿੱਤ ਦਾ ਬੌਧਿਕ ਮੰਡਲ ਇਸ ਨਾਲੋਂ ਕਿਤੇ ਵਧੇਰੇ ਵਿਸ਼ਾਲ ਹੈ। ਸਮਾਜਵਾਦ ਦੇ ਨਾਲ ਨਾਲ ਸੇਖੋਂ ਪੱਛਮੀ ਸਮਾਜ-ਸ਼ਾਸਤਰ ਤੋਂ ਵੀ ਰੋਸ਼ਨੀ ਪ੍ਰਾਪਤ ਕਰਦਾ ਪ੍ਰਤੀਤ ਹੁੰਦਾ ਹੈ ਤੇ ਮਨੋਵਿਗਿਆਨ ਤੋਂ ਵੀ।

ਸੰਤ ਸਿੰਘ ਸੇਖੋਂ ਦੀ ਨਾਟਕ ਕਲਾ ਦੀ ਦੂਜੀ ਵਿਸ਼ੇਸ਼ਤਾ ਹੈ ਭਾਰਤੀ ਦੇਵ ਮਾਲਾ ਅਤੇ ਮਧਕਾਲੀਨ ਭਾਰਤ (ਵਿਸ਼ੇਸ਼ ਕਰ ਕੇ ਪੰਜਾਬ) ਦੇ ਰਾਜਸੀ ਤੇ ਸਭਿਆਚਾਰਕ ਇਤਿਹਾਸ ਵਿਚ ਉਸ ਦੀ ਡੂੰਘੀ ਦਿਲਚਸਪੀ। ਉਹ ਭਾਰਤੀ ਪਰੰਪਰਾ ਦੇ ਇਨ੍ਹਾਂ ਤਿੰਨਾਂ ਤੱਤਾਂ, ਪੌਰਾਣਿਕ ਕਥਾਵਾਂ, (**ਕਲਾਕਾਰ** ਵਿਚ ਇੰਦਰ ਤੇ ਅਹਿੱਲਿਆ ਦੀ ਕਥਾ ਅਤੇ **ਦਮਯੰਤੀ** ਵਿਚ ਨਲ ਦਮਯੰਤੀ ਦੀ ਵਾਰਤਾ), ਮੱਧ ਕਾਲੀਨ ਇਤਿਹਾਸ (**ਬੇੜਾ ਬੰਧੁ ਨਾ ਸਕਿਓ**, **ਮੋਇਆ ਸਾਰ ਨ ਕਾਈ**) ਅਤੇ ਸਭਿਆਚਾਰਕ ਇਤਿਹਾਸ (**ਸਿਆਲਾਂ ਦੀ ਨੱਢੀ** ਤੇ **ਵਾਰਿਸ**) ਨੂੰ ਇਕ ਸਮਕਾਲੀ ਦ੍ਰਿਸ਼ਟੀ ਤੋਂ ਵਾਚਦਾ ਤੇ ਪੁਨਰ ਵਿਵੇਚਨ ਲਈ ਸਾਧਦਾ ਹੈ। ਇਸ ਦਾ ਲਾਭ ਇਹ ਹੁੰਦਾ ਹੈ ਕਿ ਸਮਕਾਲੀ ਮਨੁੱਖ ਦੀ ਕਿਸੇ ਵੀ ਸਥਿਤੀ ਨੂੰ ਇਤਿਹਾਸਕ ਘਟਨਾ ਵਿਚ ਸਥਾਨੰਤਰਿਤ ਕਰਕੇ ਇਕ ਵਿਸ਼ਾਲ ਪਰਿਪੇਖ ਵੀ ਪ੍ਰਦਾਨ ਕੀਤਾ ਜਾ ਸਕਦਾ ਹੈ ਤੇ ਬੌਧਿਕ ਡੂੰਘਾਈ ਵੀ।

ਸੰਤ ਸਿੰਘ ਸੇਖੋਂ ਨਾਟਕ ਕਲਾ ਦੇ ਰੰਗਮੰਚ ਪੱਖ ਵਲ ਬਹੁਤਾ ਉਤਸ਼ਾਹਵਾਨ ਨਹੀਂ। ਤੇ ਇਹ ਹੈ ਵੀ ਠੀਕ। ਉਹਦੀਆ ਰਚਨਾਵਾਂ ਗੰਭੀਰ ਢੰਗ ਨਾਲ ਪੜ੍ਹਨ ਤੇ ਵੀ ਇਕ ਵਿਸ਼ੇਸ਼ ਪ੍ਰਕਾਰ ਦੀ ਬੌਧਿਕ ਸੰਤੁਸ਼ਟੀ ਪ੍ਰਦਾਨ ਕਰਦੀਆਂ ਹਨ।

## ਜੀ.ਐਸ. ਖੋਸਲਾ

(15 ਜਨਵਰੀ. 1912 – ਜੂਨ, 1995)

**ਜਨਮ** : 15 ਜਨਵਰੀ, 1912, ਲਾਹੌਰ।

**ਸਿੱਖਿਆ** : ਐਮ.ਏ. ਅੰਗਰੇਜ਼ੀ ਸਾਹਿਤ; ਗੌਰਮਿੰਟ ਕਾਲਿਜ ਲਾਹੌਰ।

**ਵਿਰਤ** : ਅਧਿਆਪਨ, ਵੈਸਟਰਨ ਰੇਲਵੇ ਦੇ ਜਨਰਲ ਮੈਨੇਜਰ।

**ਪ੍ਰਕਾਸ਼ਨਾਵਾਂ** : **ਪੂਰੇ ਨਾਟਕ** : ਬੂਹੇ ਬੈਠੀ ਧੀ (1950); ਮਰ ਮਿਟਣ ਵਾਲੇ; ਪਰਲੋ ਤੋਂ ਪਹਿਲੇ।

**ਇਕਾਂਗੀ ਸੰਗ੍ਰਹਿ** : ਬੇਘਰੇ; ਸਤਾਰ੍ਹਵਾਂ ਪਤੀ।

ਅਨੁਵਾਦ : ਚਾਂਦੀ ਦਾ ਡੱਬਾ (ਗਾਲਜ਼ਰਵਦੀ ਦਾ "ਸਿਲਵਰ ਬਾਕਸ") ਪਿਗਮੇਲੀਅਨ, ਪੰਜਾਬੀ ਸ਼ਤਾਬਦੀ

ਗੁਰਦਿਆਲ ਸਿੰਘ ਖੋਸਲਾ ਦੀ ਮੁੱਖ ਰੁਚੀ ਸ਼ਹਿਰੀ ਜੀਵਨ ਦੀਆਂ ਗੁੰਝਲਾਂ ਤੇ ਬਿਖਮਤਾਵਾਂ ਵਿਚ ਹੈ ਤੇ ਉਸ ਦੀ ਮੂਲ ਕਲਾ ਵਿੱਧੀ ਤੀਖਣ ਵਿਅੰਗ ਹੈ। ਮਧ ਸ਼੍ਰੇਣੀ ਦੇ ਗ੍ਰਹਿਸਤ ਜੀਵਨ ਤੇ ਵਿਵਹਾਰ ਦੀਆਂ ਤੰਗ ਦਿਲੀਆਂ ਅਤੇ ਉਨ੍ਹਾਂ ਨੂੰ ਉਤਪੰਨ ਕਰਨ ਵਾਲੀਆਂ ਤੰਗੀਆਂ ਤੇ ਤੁਰਸ਼ੀਆਂ ਨੂੰ ਖੋਸਲਾ ਬੜੀ ਕੁਸ਼ਲਤਾ ਨਾਲ ਪੇਸ਼ ਕਰਦਾ ਹੈ। ਭਾਈਚਾਰਕ, ਸਮਾਜਕ ਤੇ ਰਾਜਨੀਤਕ ਸੰਸਥਾਵਾਂ ਨੂੰ ਪ੍ਰਹਸਨ ਦੇ ਰੂਪ ਵਿਚ ਢਾਲਣ ਵਿਚ ਵੀ ਖੋਸਲਾ ਬੜਾ ਪ੍ਰਬੀਨ ਹੈ। ਇਸ ਲਈ ਉਸ ਦੇ ਨਾਟਕਾਂ ਵਿਚ ਸ਼ੁਰੂ ਤੋਂ ਅੰਤ ਤਕ ਰਸ ਦੀ ਲੈਅ ਇਕਤਾਰ ਬੱਝੀ ਰਹਿੰਦੀ ਹੈ।

ਨਾਟਕ ਲੇਖਣ ਤੋਂ ਵੀ ਵੱਧ ਖੋਸਲਾ ਦੀ ਪੰਜਾਬੀ ਨਾਟਕ ਕਲਾ ਨੂੰ ਦੇਣ ਰੰਗਮੰਚ ਦੇ ਖੇਤਰ ਵਿਚ ਹੈ। ਪੰਜਾਬ ਦੀ ਵੰਡ ਤੋਂ ਪਹਿਲਾਂ ਲਾਹੌਰ ਵਿਚ ਜੀ.ਐਸ. ਖੋਸਲਾ, ਲਿਟਲ ਥੀਏਟਰ ਗਰੁਪ ਦੇ ਸਰਗਰਮ ਮੈਂਬਰਾਂ ਵਿਚ ਸਿਰਕੱਢ ਸੀ। ਸੁਤੰਤਰਤਾ ਤੋਂ ਪਿਛੋਂ ਉਸ ਨੇ ਦਿੱਲੀ ਵਿਚ ਪੰਜਾਬੀ ਥੀਏਟਰ ਗਰੁਪ ਦੀ ਸਥਾਪਨਾ ਕੀਤੀ, ਜਿਸ ਨੇ ਰਾਜਧਾਨੀ ਦੇ ਮੰਚ ਜਗਤ ਵਿਚ ਪੰਜਾਬੀ ਨਾਟਕਾਂ ਲਈ ਆਦਰ ਮਾਣ ਪ੍ਰਾਪਤ ਕਰਵਾਇਆ। ਨੌਕਰੀ ਦੇ ਚੱਕਰ ਵਿਚ ਜਿਥੇ ਕਿਤੇ ਵੀ ਖੋਸਲਾ ਦੀ ਬਦਲੀ ਹੁੰਦੀ ਰਹੀ, ਪੰਜਾਬੀ ਥੀਏਟਰ ਨੂੰ ਉਹ ਆਪਣੇ ਨਾਲ ਲੈ ਗਿਆ।

## ਹਰਚਰਨ ਸਿੰਘ

(10 ਦਸੰਬਰ, 1914 –)

ਜਨਮ : 10 ਦਸੰਬਰ 1914 ਚੱਕ ਨੰ: 576 ਜ਼ਿਲਾ ਸੇਖ਼ੂਪੁਰਾ (ਪੱਛਮੀ ਪੰਜਾਬ, ਪਾਕਿਸਤਾਨ) ਜੱਦੀ ਪਿੰਡ ਚੱਕਦਾਨਾ (ਜਲੰਧਰ)।

ਸਿਖਿਆ : ਐਮ.ਏ. ਇਤਿਹਾਸ; ਪੰਜਾਬੀ; ਖ਼ਾਲਸਾ ਕਾਲਜ ਅੰਮ੍ਰਿਤਸਰ, ਐਫ.ਸੀ. ਕਾਲਜ ਤੇ ਦਿਆਲ ਸਿੰਘ ਕਾਲਜ ਲਾਹੌਰ।

ਪੀ.ਐਚ.ਡੀ. : ਦਿੱਲੀ ਯੂਨੀਵਰਸਿਟੀ

ਵਿਰਤ : ਅਧਿਆਪਕ। ਹੁਣ ਸੇਵਾ ਨਵਿਰਤ।

ਪ੍ਰਕਾਸ਼ਨਾਵਾਂ : **ਪੂਰੇ ਨਾਟਕ** : ਕਮਲਾ ਕੁਮਾਰੀ (1937); ਰਾਜਾ ਪੋਰਸ (1939); ਦੂਰ ਦੁਰਾਡੇ ਸ਼ਹਿਰੋਂ; ਖੇਡਣ ਦੇ ਦਿਨ ਚਾਰ; ਅਨਜੋੜ; ਦੋਸ਼; ਪੁੰਨਿਆ ਦਾ ਚੰਨ; ਰੱਤਾ ਸਾਲੂ; ਸ਼ੋਭਾ ਸ਼ਕਤੀ; ਕੰਚਨ ਮਾਟੀ; ਇਤਿਹਾਸ ਜਵਾਬ ਮੰਗਦਾ ਹੈ; ਕਲ੍ਹ ਅਜ ਤੇ ਭਲਕ।

**ਇਕਾਂਗੀ ਸੰਗ੍ਰਹਿ** : ਜੀਵਨ ਲੀਲਾ (1940); ਸਪਤ ਰਿਸ਼ੀ, ਪੰਜ ਗੀਟੜਾ; ਪੰਚ ਪਰਧਾਨ; ਮੁੜ੍ਹਕੇ ਦੀ ਖ਼ੁਸ਼ਬੋ, ਚਮਕੌਰ ਦੀ ਗੜ੍ਹੀ।

ਹਰਚਰਨ ਸਿੰਘ, ਈਸ਼ਵਰ ਚੰਦਰ ਨੰਦਾ ਦੀ ਪਰਿਚਾਲਿਤ ਕੀਤੀ ਪੰਜਾਬੀ ਨਾਟਕ ਤੇ ਰੰਗਮੰਚ ਪਰੰਪਰਾ ਦਾ ਅਸਲ ਵਾਰਿਸ ਹੈ। ਉਸ ਦੀ ਨਾਟਕ ਰਚਨਾ ਵਿਚ ਮੁੱਢਲੇ ਪੰਜਾਬੀ ਨਾਟਕ ਦੀਆ ਸਮਾਜਵਾਦ ਤੇ ਵਿਅਕਤੀ ਉਧਾਰ ਦੀਆਂ ਦੋਵੇਂ ਪ੍ਰਵਿਰਤੀਆਂ ਬੜੀਆਂ ਉਜਾਗਰ ਹਨ ਭਾਵੇਂ ਉਸ ਨੇ ਪਿਛਲੇਰੇ ਸਾਲਾਂ ਵਿਚ ਇਤਿਹਾਸਕ ਵਿਸ਼ਿਆਂ ਵਿਚ ਵੀ ਕਾਫ਼ੀ ਦਿਲਚਸਪੀ ਵਿਖਾਈ ਹੈ। ਸਮਾਜ ਸੁਧਾਰ ਜਾਂ ਵਿਅਕਤੀ ਕਲਿਆਣ ਸੰਬੰਧੀ ਹਰਚਰਨ ਸਿੰਘ ਦੀਆਂ ਮੁੱਢਲੀਆਂ ਰਚਨਾਵਾਂ ਬੜੀਆਂ ਸਰਲ ਤੇ ਸਪੱਸ਼ਟ ਹਨ। ਉਸ ਦੇ ਨਾਟਕਾਂ ਵਿਚ ਪੇਂਡੂ ਸੰਸਕ੍ਰਿਤੀ ਪ੍ਰਤੀ ਇਕ ਡੂੰਘੀ ਮੋਹ ਭਾਵਨਾ ਹੈ ਅਤੇ ਨਾਗਰਿਕ ਜੀਵਨ ਵਲ ਸੰਦੇਹ।

ਹਰਚਰਨ ਸਿੰਘ ਨੇ ਪੰਜਾਬੀ ਨਾਟਕ ਰਚਨਾ ਵਿਚ ਸਭ ਤੋਂ ਵਧ ਯੋਗਦਾਨ ਦਿਤਾ ਹੈ। ਤਕਨੀਕੀ ਦ੍ਰਿਸ਼ਟੀਕੋਣ ਤੋਂ ਭਾਵੇਂ ਉਸ ਨੇ ਦੁਖਾਂਤ ਵਰਗੇ ਗੰਭੀਰ ਤ੍ਰਾਸਦ ਰੂਪ ਦੀ ਸਾਧਨਾ ਕੀਤੀ ਹੈ, ਪਰ ਦੁਖਾਂਤ ਨੂੰ ਉਸਾਰਦਿਆਂ ਵੀ ਉਸ ਦਾ ਸਾਰਾ ਧਿਆਨ ਸਮਾਜਕ ਵਾਤਾਵਰਨ ਜਾਂ ਭਾਈਚਾਰਕ ਸਮੱਸਿਆਵਾਂ ਉਤੇ ਹੀ ਕੇਂਦਰਿਤ ਰਹਿੰਦਾ ਹੈ, ਤ੍ਰਾਸਦ ਚਰਿਤ੍ਰ ਉਸਾਰਨ ਤੇ ਨਹੀਂ। ਸ਼ਾਇਦ ਇਸੇ ਸਰਲਤਾ ਤੇ ਸਮਾਜਕ ਪਿਛੋਕੜ ਦੇ ਕਾਰਨ ਉਸ ਦੀਆਂ ਰਚਨਾਵਾਂ ਵਧੇਰੇ ਲੋਕ-ਪ੍ਰਿਯ ਹੋਈਆ ਹਨ।

ਹਰਚਰਨ ਸਿੰਘ ਇਕ ਸਫ਼ਲ ਨਾਟਕਕਾਰ ਹੋਣ ਦੇ ਨਾਲ ਨਾਲ ਇਕ ਉਤਸ਼ਾਹਵਾਨ ਨਿਰਦੇਸ਼ਕ ਅਤੇ ਪ੍ਰਭਾਵਕਾਰੀ ਅਭਿਨੇਤਾ ਵੀ ਹੈ। ਉਸ ਦਾ ਹਰ ਨਾਟਕ ਸਟੇਜ ਤੇ ਸਫ਼ਲਤਾ ਨਾਲ ਖੇਡਿਆ ਜਾ ਚੁਕਾ ਹੈ ਅਤੇ ਰੰਗਮੰਚ ਉਤੇ ਪੇਸ਼ ਕਰਨ ਤੋਂ ਵਖਰੀ ਆਪਣੇ ਕਿਸੇ ਨਾਟਕ ਦੀ ਹੋਂਦ ਹਰਚਰਨ ਸਿੰਘ ਚਿਤਵ ਵੀ ਨਹੀਂ ਸਕਦਾ। ਇਹ ਹੀ ਉਸ ਦੇ ਨਾਟਕ ਕਲਾ ਦੀ ਸ਼ਕਤੀ ਹੈ ਤੇ ਕਮਜ਼ੋਰੀ ਵੀ।

## ਬਲਵੰਤ ਗਾਰਗੀ

(4 ਦਸੰਬਰ, 1916 –)

ਜਨਮ : 4 ਦਸੰਬਰ 1916, ਪਿੰਡ ਸੈਹਣਾ, ਜ਼ਿਲ੍ਹਾ ਬਠਿੰਡਾ।

ਸਿੱਖਿਆ : ਐਮ.ਏ; ਰਾਜਨੀਤੀ ਸ਼ਾਸਤਰ ਤੇ ਅੰਗਰੇਜ਼ੀ ਸਾਹਿੱਤ; ਐਫ.ਸੀ. ਕਾਲਜ ਲਾਹੌਰ।

ਵਿਰਤ : ਸੁਤੰਤਰ ਲੇਖਕ, ਨਾਟਕਕਾਰ, ਨਾਟਕ ਨਿਰਦੇਸ਼ਕ ਤੇ ਪੱਤਰਕਾਰ; 1964-66 ਯੂਨੀਵਰਸਿਟੀ ਆਫ਼ ਵਾਸ਼ਿੰਗਟਨ, ਸੀਆਟਲ (ਅਮਰੀਕਾ) ਵਿਚ ਭਾਰਤੀ ਨਾਟਕ ਲਈ ਪ੍ਰੋਫ਼ੈਸਰ; 1968 ਤੋਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਭਾਰਤੀ ਥੀਏਟਰ ਵਿਭਾਗ ਦਾ ਪ੍ਰੋਫ਼ੈਸਰ ਤੇ ਅਧਿਅੱਕਸ਼ ਵੀ ਰਹੇ।

ਪ੍ਰਕਾਸ਼ਨਾਵਾਂ : **ਪੂਰੇ ਨਾਟਕ**: ਲੋਹਾ ਕੁੱਟ (1944); ਬਿਸਵੇਦਾਰ, ਸੈਲ ਪੱਥਰ (1952); ਨਵਾਂ ਮੁੱਢ; ਘੁੱਗੀ; ਕਣਕ ਦੀ ਬੱਲੀ (1954); ਸੋਹਣੀ ਮਹੀਂਵਾਲ (1958); ਧੂਣੀ ਦੀ ਅੱਗ (1968); ਗਗਨ ਮੈ ਥਾਲੁ (1969)

**ਇਕਾਂਗੀ ਸੰਗ੍ਰਹਿ** : ਕੁਆਰੀ ਟੀਸੀ (1945); ਦੋ ਪਾਸੇ (1946); ਪੱਤਣ ਦੀ ਬੇੜੀ;

ਦਸਵੰਧ; ਦੁੱਧ ਦੀਆਂ ਧਾਰਾਂ।

**ਨਾਟਕ ਤੇ ਰੰਗ ਮੰਚ ਕਲਾ** : ਰੰਗ ਮੰਚ (1961); ਲੋਕ ਨਾਟਕ (1966)

ਬਲਵੰਤ ਗਾਰਗੀ ਪੰਜਾਬ ਦਾ ਸਭ ਤੋਂ ਵੱਧ ਪ੍ਰਤਿਸਠਿਤ ਨਾਟਕਕਾਰ ਹੈ। ਭਾਵੇਂ ਉਸ ਨੇ ਕਹਾਣੀਕਾਰੀ, ਸਾਹਿਤ ਰੇਖਾ ਚਿਤਰ, ਪੱਤਰਕਾਰੀ, ਨਾਟਕ ਸਮੀਖਿਆ ਤੇ ਇਤਿਹਾਸਕਾਰੀ ਦੇ ਖੇਤਰਾਂ ਵਿਚ ਵੀ ਬੜੀ ਘਾਲਣਾ ਨਾਲ ਸਫਲਤਾ ਪ੍ਰਾਪਤ ਕੀਤੀ ਹੈ, ਪਰੰਤੂ ਪੰਜਾਬੀ ਸਾਹਿਤ ਜਗਤ ਵਿਚ ਉਸ ਦਾ ਮੁੱਖ ਬਿੰਬ ਨਾਟਕਕਾਰ ਦਾ ਹੀ ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਬਲਵੰਤ ਗਾਰਗੀ ਨੇ ਪੰਜਾਬੀ ਵਿਚ ਪਹਿਲੀ ਵਾਰੀ ਨਾਟਕ ਰਚਨਾ ਨੂੰ ਇਕ ਆਤਮ-ਸੰਪੰਨ ਕਲਾ ਮਾਧਿਅਮ ਦੇ ਰੂਪ ਵਿਚ ਧਾਰਨ ਕੀਤਾ ਅਤੇ ਇਸ ਉਤੇ ਸੰਪੂਰਨ ਵਸੀਕਾਰ ਪ੍ਰਾਪਤ ਕੀਤਾ ਹੈ; ਵਿਅੰਗ ਦੀ ਗੱਲ ਇਹ ਹੈ ਕਿ ਉਸ ਨੂੰ ਸਾਹਿਤ ਅਕਾਦਮੀ ਦਾ ਪੁਰਸਕਾਰ ਆਪਣੀ ਆਲੋਚਨਾ ਪੁਸਤਕ "ਰੰਗ ਮੰਚ" ਲਈ ਮਿਲਿਆ ਹੈ, ਕਿਸੇ ਨਾਟਕ ਲਈ ਨਹੀਂ।

ਬਲਵੰਤ ਗਾਰਗੀ ਸਭ ਤੋਂ ਪਹਿਲਾ ਨਾਟਕਕਾਰ ਹੈ ਜਿਸ ਨੇ ਨਾਟਕ ਰਚਨਾ ਵਿਚ ਸ਼ਿਲਪ-ਪੱਖ ਉਤੇ ਬਲ ਦਿਤਾ। ਇਕ ਚੇਤੰਨ ਕਲਾਕਾਰ ਦੇ ਰੂਪ ਵਿਚ ਉਸ ਨੇ ਨਾਟਕੀ ਸੰਗਠਨ ਦੇ ਕੇਂਦਰੀ ਨੁਕਤੇ, ਸੰਘਰਸ਼ ਨੂੰ ਪ੍ਰਥਾਮਿਕਤਾ ਦਿੱਤੀ। ਮਨੁੱਖੀ ਸਥਿਤੀ ਨੂੰ ਉਜਾਗਰ ਕਰਨ ਲਈ ਬਲਵੰਤ ਗਾਰਗੀ ਇਸ ਸੰਘਰਸ਼ ਦੇ ਮਾਧਿਅਮ ਨੂੰ ਵਰਤਦਾ ਹੈ ਅਤੇ ਇਸ ਦੁਆਰਾ ਮਾਨਵ ਵਿਅਕਤੀਆਂ ਦੀ ਆਪਸੀ ਖਿਚੋਤਾਣ ਤੇ ਮਾਨਵ ਮਨ ਦੀ ਅੰਦਰਲੀ ਦੁਚਿੱਤੀ ਅਤੇ ਦੁਬਿਧਾ ਨੂੰ ਪ੍ਰਭਾਵਮਈ ਢੰਗ ਨਾਲ ਸਾਕਾਰ ਕਰਦਾ ਹੈ। ਉਸ ਨੇ ਮਨੁੱਖ ਤੇ ਸਮਾਜ ਦੇ ਸੰਘਰਸ਼ ਨੂੰ ਵੀ ਆਪਣਾ ਵਿਸ਼ਾ ਬਣਾਇਆ ਹੈ ਤੇ ਪੀੜ੍ਹੀ-ਸੰਘਰਸ਼ ਨੂੰ ਵੀ। ਪਰੰਤੂ ਜਿਹੜਾ ਇਕ ਵਿਸ਼ਾ ਨਿਰੰਤਰ ਬਦਲਦੇ ਰੂਪਾਂ ਵਿਚ ਉਸ ਦੀ ਨਾਟਕ ਕਲਾ ਨੂੰ ਆਪਣੇ ਵਲ ਖਿਚਦਾ ਰਿਹਾ ਹੈ, ਉਹ ਹੈ ਇਸਤ੍ਰੀ ਤੇ ਪੁਰਸ਼ ਦੀ ਪਰਸਪਰ ਖਿੱਚ ਤੇ ਸੰਘਰਸ਼। ਇਸ ਅਨੰਤ ਰਹੱਸ ਵਾਲੇ ਰਿਸ਼ਤੇ ਨੂੰ ਬਲਵੰਤ ਗਾਰਗੀ ਮੁੱਖ ਰੂਪ ਵਿਚ ਤ੍ਰਾਸਦ ਦ੍ਰਿਸ਼ਟੀ ਤੋਂ ਹੀ ਵੇਖਦਾ ਤੇ ਪੇਸ਼ ਕਰਦਾ ਹੈ। ਭਾਵੇਂ ਬਲਵੰਤ ਗਾਰਗੀ ਨੇ ਸਮਾਜਕ, ਯਥਾਰਥਵਾਦ ਦੇ ਪ੍ਰਭਾਵ ਅਧੀਨ ਪ੍ਰਚਾਰਕ ਨਾਟਕ ਵੀ ਲਿਖੇ ਤੇ ਖਿਡਾਏ ਹਨ ਪਰੰਤੂ ਉਸ ਦੀ ਕਲਾ ਦੇ ਵਿਕਾਸ ਵਿਚ ਅਜਿਹੀਆਂ ਰਚਨਾਵਾਂ ਦਾ ਕੋਈ ਬਹੁਤਾ ਮੁੱਲ ਨਹੀਂ।

ਬਲਵੰਤ ਗਾਰਗੀ ਦੀ ਨਾਟਕ ਕਲਾ ਦਾ ਸਭ ਤੋਂ ਮਹੱਤਰਪੂਰਣ ਪੱਖ ਨਾਟਕੀ-ਸੰਵਾਦ ਦੀ ਸਫ਼ਲ ਸਾਧਨਾ ਹੈ। ਸੰਵਾਦ ਦੁਆਰਾ ਉਹ ਨਾ ਸਿਰਫ਼ ਇਕ ਨਾਟਕੀ ਚਰਿਤਰ ਨੂੰ ਦੂਜੇ ਨਾਲੋਂ ਨਿਖੇੜ ਕੇ ਹਰ ਇਕ ਨੂੰ ਇਕ ਨਵੇਕਲਾ ਵਿਅਕਤਿਤਵ ਹੀ ਪ੍ਰਦਾਨ ਕਰਨ ਵਿਚ ਪ੍ਰਬੀਨ ਹੈ, ਸਗੋਂ ਉਹ ਸੰਵਾਦਾਂ ਦੀ ਬੋਲੀ ਨੂੰ ਐਸੇ ਪ੍ਰਤੀਕਾਤਮਿਕ ਤੇ ਸੁਜਾਉ ਢੰਗ ਨਾਲ ਵਰਤਣ ਵਿਚ ਵੀ ਸਫ਼ਲ ਹੈ ਕਿ ਜਿਸ ਨਾਲ ਸਾਧਾਰਣ ਗੱਲਬਾਤ ਵੀ ਬੜੀ ਸਾਰ-ਗਰਭਿਤ ਬਣ ਜਾਂਦੀ ਹੈ। ਆਪਣੀਆਂ ਮੁਢੱਲੀਆਂ ਰਚਨਾਵਾਂ ਵਿਚ ਗਾਰਗੀ ਦੇ ਨਾਟਕਾਂ ਦਾ ਸਮੁੱਚਾ ਪ੍ਰਭਾਵ ਰੋਮਾਂਟਿਕ ਹੁੰਦਾ ਸੀ। ਭਾਵੇਂ ਉਦੋਂ ਹੀ ਉਸ ਦੀ ਸੇਧ ਤ੍ਰਾਸਦੀ ਵਾਲੀ ਹੀ ਸੀ। ਆਪਣੀਆਂ ਨਵੀਨ ਰਚਨਾਵਾਂ ਵਿਚ ਉਹ ਤ੍ਰਾਸਦ ਭਾਵਨਾ ਦੀ ਮਹਾਨਤਾ ਦੇ ਅਨੁਕੂਲ ਗੰਭੀਰ ਵਾਤਾਵਰਣ ਉਸਾਰਨ ਵਿਚ ਸਿਧੀ ਪ੍ਰਾਪਤ ਕਰ ਗਿਆ ਹੈ।

# ਕਰਤਾਰ ਸਿੰਘ ਦੁੱਗਲ

(1 ਮਾਰਚ, 1917 –)

ਜਨਮ : 1 ਮਾਰਚ, 1917; ਪਿੰਡ ਧਮਿਆਲ, ਜ਼ਿਲਾ ਰਾਵਲਪਿੰਡੀ।

ਸਿੱਖਿਆ : ਐਮ.ਏ. ਅੰਗਰੇਜ਼ੀ ਸਾਹਿਤ; ਐਫ.ਸੀ. ਕਾਲਜ ਲਾਹੌਰ।

ਵਿਰਤ : 1940 ਤੋਂ 1966 ਤੱਕ ਆਲ ਇੰਡੀਆ ਰੇਡੀਉ ਵਿਚ ਨਿਰਦੇਸ਼ਨ ਵਿਭਾਗ ਵਿਚ; 1966 ਤੋਂ ਨੈਸ਼ਨਲ ਬੁਕ ਟਰੱਸਟ, ਇੰਡੀਆ, ਨਵੀਂ ਦਿੱਲੀ ਦੇ ਸਕੱਤਰ ਅਤੇ 1971 ਤੋਂ ਨਿਰਦੇਸ਼ਕ ਵੀ ਰਹੇ।

**ਪ੍ਰਕਾਸ਼ਨਾਵਾਂ** : ਪੁਰਾਣੀਆਂ ਬੋਤਲਾਂ; ਮਿੱਠਾ ਪਾਣੀ; ਕੋਹਕੁਨ;

**ਇਕਾਂਗੀ ਸੰਗ੍ਰਹਿ** : ਇਕ ਸਿਫ਼ਰ ਸਿਫ਼ਰ (1941); ਤਿੰਨ ਨਾਟਕ (1951); ਸੱਤ ਨਾਟਕ।

ਕਰਤਾਰ ਸਿੰਘ ਦੁੱਗਲ ਉਨ੍ਹਾਂ ਗਿਣੇ ਚੁਣੇ ਆਧੁਨਿਕ ਪੰਜਾਬੀ ਲੇਖਕਾਂ ਵਿਚੋਂ ਇਕ ਹੈ, ਜਿਨ੍ਹਾਂ ਨੇ ਨਾ ਕੇਵਲ ਪੰਜਾਬੀ ਭਾਸ਼ਾ ਨੂੰ ਪੱਛਮੀ ਸਾਹਿੱਤਕ ਮਾਨ ਦੰਡਾਂ ਨਾਲ ਪ੍ਰੀਚਿਤ ਹੀ ਕਰਵਾਇਆ ਸਗੋਂ ਪੱਛਮ ਦੇ ਸਾਹਿੱਤ ਰੂਪਾਂ ਨੂੰ ਇਤਨੇ ਅਧਿਕਾਰ ਸਹਿਤ ਪੰਜਾਬੀ ਵਿਚ ਅਨੁਕੂਲ ਲਿਆ ਕਿ ਇਹ ਸਾਰੇ ਪੰਜਾਬੀ ਸਾਹਿੱਤ ਪਰੰਪਰਾ ਦੇ ਸੁਭਾਵਿਕ ਅੰਗ ਬਣ ਗਏ। ਨਿੱਕੀ ਪੰਜਾਬੀ ਕਹਾਣੀ ਦਾ ਤਾਂ ਜਨਮ ਹੀ ਕਰਤਾਰ ਸਿੰਘ ਦੁੱਗਲ ਦੀਆਂ ਰਚਨਾਵਾਂ ਦੁਆਰਾ ਹੋਇਆ। ਪੰਜਾਬੀ ਨਾਵਲ ਨੂੰ ਨਾਨਕ ਸਿੰਘ ਦੀ "ਸੁਆਦਲੀ ਪਰ ਸੁਧਾਰਵਾਦੀ ਕਥਾ ਪ੍ਰਣਾਲੀ" ਤੋਂ ਅਲਗ ਕਰਕੇ ਮਨੁੱਖੀ ਚਰਿਤ੍ਰ ਦੀ ਪਛਾਣ ਦਾ ਮਾਧਿਅਮ ਬਣਾਨ ਵਿਚ ਵੀ ਕਰਤਾਰ ਸਿੰਘ ਦੁੱਗਲ ਦੀ ਦੇਣ ਬੜੀ ਵਡਮੁੱਲੀ ਹੈ। ਉਸ ਦਾ ਤ੍ਰੈ-ਲੜਾ ਨਾਵਲ "ਹਾਲ ਮੁਰੀਦਾਂ ਦਾ" ਕਲਾ-ਅਕਾਂਖਿਆ ਦੀ ਮਹਾਨਤਾ, ਵਿਸ਼ੈ ਦੀ ਵਿਸ਼ਾਲਤਾ, ਅਤੇ ਕਲਾ-ਵਿੱਧੀਆਂ ਦੀ ਵਿਵਿਧਤਾ ਦੇ ਬਾਵਜੂਦ ਇਕ ਅਤਿਅੰਤ ਰੌਚਿਕ ਰਚਨਾ ਸਿੱਧ ਹੋਇਆ। ਇਸ ਰਚਨਾ ਦੁਆਰਾ ਪੰਜਾਬੀ ਨਾਵਲ ਨਾ ਕੇਵਲ ਇਕ ਪ੍ਰੌੜ ਕਲਾ-ਰੂਪ ਦੇ ਤੌਰ ਤੇ ਹੀ ਉਜਾਗਰ ਹੋਇਆ ਹੈ, ਸਗੋਂ ਇਸ ਨੇ ਇਕ ਅਮਰ ਕ੍ਰਿਤੀ ਵੀ ਪ੍ਰਾਪਤ ਕੀਤੀ ਹੈ। ਦੁੱਗਲ ਨੇ ਆਪਣੇ ਕਹਾਣੀ ਸੰਗ੍ਰਹਿ "ਇਕ ਛਿੱਟ ਚਾਨਣ ਦੀ" ਲਈ ਸਾਹਿੱਤ ਅਕਾਦਮੀ ਪੁਰਸਕਾਰ ਪ੍ਰਾਪਤ ਕੀਤਾ।

ਨਾਟਕ ਦੇ ਖੇਤਰ ਵਿਚ ਕਰਤਾਰ ਸਿੰਘ ਦੁੱਗਲ ਦੀ ਵਿਸ਼ੇਸ਼ਤਾ ਰੇਡੀਉ ਰੂਪਕ ਦੇ ਸ਼ਿਲਪ ਨੂੰ ਸਾਧਣ ਵਿਚ ਹੈ। ਨਾਟਕੀ ਸਬੰਦਾਂ ਨੂੰ ਅਤਿ ਸੰਘਣੇ, ਭਾਵ-ਪੂਰਤ, ਤੇ ਚਿਤ੍ਰਾਤਮਿਕ ਬਣਾ ਕੇ ਉਨ੍ਹਾਂ ਪਾਸੋਂ ਰੰਗਮੰਚ ਦੀ ਅਣਹੋਂਦ ਵਿਚ ਵੀ, ਨਾਟਕੀ ਕਾਰਜ ਨੂੰ ਸਾਕਾਰ ਕਰਵਾ ਸਕਣ ਵਿਚ ਕਰਤਾਰ ਸਿੰਘ ਦੁੱਗਲ ਦਾ ਕੋਈ ਸਾਨੀ ਨਹੀਂ। ਆਪਣੇ ਬਿੰਬਾਤਮਿਕ ਅਭਿਵਿਅੰਜਨ ਕਾਰਨ ਕਰਤਾਰ ਸਿੰਘ ਦੁੱਗਲ ਦੇ ਨਾਟਕਾਂ ਦੇ ਵਾਰਤਾਲਾਪ ਕਿਤੇ ਕਿਤੇ ਤਾਂ ਕਵਿਤਾ ਦੀਆਂ ਚਰਮ ਸੀਮਾਵਾਂ ਤੱਕ ਜਾ ਛੁਹੰਦੇ ਹਨ। ਕਰਤਾਰ ਸਿੰਘ ਦੁੱਗਲ ਮੁਖ ਰੂਪ ਵਿਚ ਅਤਿ ਦਰਜੇ ਦੇ ਹੱਸਾਸ, ਅਤੇ ਆਪਣੀ ਮਾਨਸਕ ਸੂਖਮਤਾ ਕਾਰਨ ਬਾਕੀ ਜਗਤ ਨਾਲੋਂ ਵਿਛਿੰਨ ਚਰਿਤ੍ਰਾਂ ਨੂੰ ਆਂਤਰਿਕ ਸੰਬਾਦ ਦੇ ਮਾਧਿਅਮ ਦੁਆਰਾ ਉਜਾਗਰ ਕਰਦਾ ਹੈ। ਆਪਣੇ ਆਪ ਨਾਲ ਗੱਲਾਂ ਕਰਦੇ ਉਸ ਦੇ ਪਾਤਰ ਨਾ ਕੇਵਲ ਆਤਮ-ਚਿੰਤਨ

ਵਿਚ ਗੁਸੇ ਹੀ ਸਾਡੇ ਸਾਹਮਣੇ ਆਉਂਦੇ ਹਨ ਸਗੋਂ ਭਿੰਨ ਭਿੰਨ ਰਉਆਂ ਦੀਆਂ ਵਖ ਵਖ ਮੁਦਰਾਵਾਂ ਦੁਆਰਾ ਆਪਣੇ ਅਨੁਭਵਾਂ ਨੂੰ ਉੱਜਲਾਉਂਦੇ ਤੇ ਪਾਰਦਰਸ਼ੀ ਬਣਾਂਦੇ ਜਾਂਦੇ ਹਨ।

## ਅਮਰੀਕ ਸਿੰਘ

(20 ਸਤੰਬਰ, 1920 –)

ਜਨਮ : 20ਸਤੰਬਰ, 1920;ਐਬਟਾਬਾਦ (ਉੱਤਰ ਪੱਛਮੀ ਸਰਹੱਦੀ ਪਰਾਤ, ਪਾਕਿਸਤਾਨ)।

ਸਿੱਖਿਆ : ਪੀ.ਐਚ.ਡੀ ਅੰਗਰੇਜ਼ੀ ਸਾਹਿਤ, ਲੰਡਨ ਯੂਨੀਵਰਸਿਟੀ, ਐਮ.ਏ. ਅੰਗਰੇਜ਼ੀ ਸਾਹਿੱਤ ਗੌਰਮਿੰਟ ਕਾਲਜ ਲਾਹੌਰ।

ਵਿਰਤ 1963 ਤੱਕ ਅੰਮ੍ਰਿਤਸਰ, ਸ਼ਿਮਲਾ ਤੇ ਦਿੱਲੀ ਦੇ ਕਾਲਜਾਂ ਵਿਚ ਅਧਿਆਪਕ; 1963-1965 ਅੰਗਰੇਜ਼ੀ ਸਾਹਿੱਤ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪ੍ਰੋਫੈਸਰ ਤੇ ਅਧਿਅੱਕਸ਼; 1965 ਤੋਂ ਇੰਟਰ ਯੂਨੀਵਰਸਿਟੀ ਬੋਰਡ ਆਫ ਇੰਡੀਆ ਨਵੀਂ ਦਿੱਲੀ ਦੇ ਸਕੱਤਰ।

ਪ੍ਰਕਾਸ਼ਨਾਵਾਂ **ਪੂਰੇ ਨਾਟਕ** :.ਪਰਛਾਵਿਆ ਦੀ ਪਕੜ, ਰਾਹਾਂ ਦੇ ਨਖੇੜ ਤੇ. ਕੰਮ ਕਿ ਘੜੰਮ।

**ਇਕਾਂਗੀ ਸੰਗ੍ਰਹਿ** : ਜੀਵਨ ਝਲਕਾ; ਆਸਾਂ ਦੇ ਅੰਬਾਰ।

ਅਨੁਵਾਦ ਨਾਂਗਿਆਂ ਦੀ ਸਰਾਂ (ਲੇਡੀ ਗਰੈਗਰੀ ਰਚਿਤ ਵਰਕਹਾਊਸ ਵਾਰਡ); ਪ੍ਰੇਤ (ਹੈਨਰਿਕ ਇਬਸਨ ਰਚਿਤ ਗ਼ੋਸਟਸ)

ਅਮਰੀਕ ਸਿੰਘ ਨੇ ਛੇਵੇਂ ਦਹਾਕੇ ਦੇ ਮੁੱਢਲੇ ਵਰ੍ਹਿਆਂ ਵਿਚ ਸ਼ਿਮਲੇ ਵਿਚ ਆਪਣੇ ਨਿਵਾਸ ਦੇ ਦੌਰਾਨ ਨਾਟਕੀ ਸਰਗਰਮੀਆ ਵਿਚ ਬੜਾ ਉਤਸਾਹ ਵਿਖਾਇਆ। ਲਿਟਲ ਥੀਏਟਰ ਗਰੁਪ ਤੇ ਇਕ ਸਥਾਨਕ ਕਾਲਜ ਦੀ ਡਰਾਮੈਟਿਕ ਸੋਸਾਇਟੀ ਦੁਆਰਾ ਉਸ ਨੇ ਪੱਛਮ ਦੇ ਪ੍ਰਸਿੱਧ ਇਕਾਂਗੀ ਨਾਟਕਾ ਨੂੰ ਪੰਜਾਬੀ ਜਾਮਾ ਪਹਿਨਾ ਕੇ ਰੰਗਮੰਚ ਉਤੇ ਪੇਸ਼ ਕਰਨਾ ਸ਼ੁਰੂ ਕੀਤਾ। ਇਨ੍ਹਾਂ ਸਫਲਤਾਵਾਂ ਨੇ ਉਸ ਨੂੰ ਨਾਟਕ-ਲੇਖਣ ਵਲ ਪ੍ਰੇਰਿਆ। ਉਸ ਦੇ ਅਗਲੇਰੇ ਰੁਝੇਵਿਆਂ, ਵਿਸ਼ੇਸ਼ ਕਰਕੇ ਉਚੇਰੀ ਸਿੱਖਿਆ ਵਿਚ, ਨੇ ਉਸ ਦੀ ਜਮਾਂਦਰੂ ਨਾਟਕੀ ਰੁੱਚੀ ਉਤੇ ਗ਼ਲਬਾ ਪਾਲਿਆ।

ਅਮਰੀਕ ਸਿੰਘ ਦੀ ਰੁਚੀ, ਉਚੇਚੀਆਂ ਧਮਾਕਾਖ਼ੇਜ਼ ਨਾਟਕੀ ਸਥਿਤੀਆਂ ਨੂੰ ਅਪਨਾਣ ਦੀ ਨਹੀਂ। ਇਸ ਦੀ ਥਾਂ ਉਸ ਦੀ ਵਿਸ਼ੇਸ਼ਤਾ ਆਪਣਾ ਧਿਆਨ ਸਰਬ ਸਾਧਾਰਨ, ਨਿਤ ਦੇ ਜੀਵਨ ਦੀਆਂ ਬੇਰੰਗ, ਬੇਮੁਖ ਘਟਨਾਵਾਂ ਤੇ ਅਵਸਥਾਵਾਂ ਦੀ ਨਿਰ-ਉਚੇਚ, ਪਰਸਪਰ ਸਮੀਪਤਾ ਦੁਆਰਾ ਕਿਸੇ ਮਨੁੱਖੀ ਅਰਥ ਦੀ ਖੋਜ ਕਰਨਾ ਹੈ। ਤਿੱਖਾ ਸੰਘਰਸ਼, ਭੜਕੀਲੀ ਸ਼ਬਦ ਵਰਤੋਂ, ਕੜਕਦੇ ਖੜਕਦੇ ਸੰਬਾਦ ਉਸ ਦੇ ਨਾਟਕਾਂ ਵਿਚ ਸਿਰਿਉਂ ਹੀ ਗ਼ਾਇਬ ਹਨ। ਪ੍ਰਤੱਖ ਰੂਪ ਵਿਚ ਨਿਰਸੰਬੰਧਿਤ ਸਰਲ ਫਿੱਕੀਆਂ ਘਟਨਾਵਾਂ ਨੂੰ ਇਹ ਇਕ ਕਾਲ

ਕ੍ਰਮ ਵਿਚ ਪਰੋਂਦਾਂ ਚਲਾ ਜਾਂਦਾ ਹੈ; ਅੰਤ ਤੇ ਇਕਦਮ ਇਕ ਵਿਸਫੋਟ ਹੁੰਦਾ ਹੈ, ਜਿਸ ਨਾਲ ਨਿਰੋਲ ਕਾਲ ਕ੍ਰਮ ਵਿਚ ਵਾਪਰੀਆਂ, ਨਿਰਸੰਬੰਧਿਤ ਘਟਨਾਵਾਂ ਇਕ ਮੋਂਟੇਜ਼ ਦੇ ਰੂਪ ਵਿਚ ਸਥਾਨ-ਕ੍ਰਮ ਵਿਚ ਬੱਝ ਜਾਂਦੀਆਂ ਤੇ ਸਾਰਥਿਕ ਬਣ ਨਿਬੜਦੀਆਂ ਹਨ।

## ਗੁਰਚਰਨ ਸਿੰਘ ਜਸੂਜਾ

(1 ਮਈ, 1925 – )

ਜਨਮ : 1 ਮਈ, 1925, ਅੰਮ੍ਰਿਤਸਰ।

ਸਿੱਖਿਆ : ਐਮ.ਏ. ਖ਼ਾਲਸਾ ਕਾਲਜ ਅੰਮ੍ਰਿਤਸਰ।

ਪ੍ਰਕਾਸ਼ਨਾਵਾਂ : **ਪੂਰੇ ਨਾਟਕ** : ਮੱਕੜੀ ਦਾ ਜਾਲ, ਕੰਧਾਂ ਰੇਤ ਦੀਆਂ, ਅੰਧਕਾਰ, ਚੜ੍ਹਿਆ ਸੋਧਣ ਧਰਤੁ ਲੋਕਾਈ।

**ਇਕਾਂਗੀ ਸੰਗ੍ਰਹਿ** : ਗਊ-ਮੁਖਾ ਸ਼ੇਰ-ਮੁਖਾ, ਚਾਰ ਦੀਵਾਰੀ, ਪਛਤਾਵਾ।

**ਗੀਤ ਨਾਟ** : ਵਿਸਮਾਦ ਨਾਦ।

ਗੁਰਚਰਨ ਸਿੰਘ ਜਸੂਜਾ ਨੇ ਪੰਜਾਬੀ ਨਾਟਕ ਨੂੰ ਸ਼ਹਿਰੀ ਮੱਧ ਸ਼੍ਰੇਣੀ ਦੀਆ ਆਰਥਕ ਤੰਗੀਆਂ, ਮਾਨਸਿਕ ਕੁੰਠਾਵਾ ਤੇ ਭਾਵੁਕ ਸੰਕੀਰਣਤਾਵਾਂ ਨਾਲ ਪ੍ਰੀਚਿਤ ਕਰਵਾਇਆ ਹੈ। ਇਸ ਦੇ ਬਾਵਜੂਦ ਉਸ ਦੀ ਬੌਧਿਕ ਡੀਠ ਨ ਹੀ ਸੁਧਾਰਵਾਦੀ ਹੈ ਨਾ ਹੀ ਇਨਕਲਾਬੀ। ਉਸ ਦੇ ਨਾਟਕਾਂ ਦੇ ਪਾਤਰ ਇਕ ਦੂਜੇ ਨਾਲੋਂ ਨਿਖੜ ਕੇ ਵਖਰਾ ਵਖਰਾ ਚਰਿਤ੍ਰ ਪ੍ਰਾਪਤ ਨਹੀਂ ਕਰਦੇ, ਸਗੋਂ ਕਿਤੇ ਇਕ ਦੂਜੇ ਦਾ ਕੋਈ ਹੋਰ ਵਿਸਤਾਰ ਬਣਦੇ ਤੇ ਕਿਤੇ ਹੋਰ ਇਕ ਦੂਜੇ ਦੀ ਪੂਰਤੀ ਕਰਦੇ ਸਾਕਾਰ ਹੁੰਦੇ ਹਨ। ਇਸ ਦਾ ਕਾਰਨ ਉਨ੍ਹਾਂ ਦਾ ਮੱਧ-ਵਰਗੀ ਵਿਵਹਾਰ ਹੈ, ਜਿਹੜਾ ਹਰ ਕਿਸੇ ਨੂੰ ਹਰ ਕਿਸੇ ਦਾ ਅਨੁਰੂਪ ਬਣਦੇ ਜਾਣ ਲਈ ਮਜਬੂਰ ਕਰਦਾ ਹੈ।

ਜਸੂਜਾ ਦੀ ਮੁਖ ਨਾਟਕੀ ਵਿੱਧੀ ਵਿਅੰਗ ਦੀ ਹੀ ਹੈ। ਨਾ ਹੀ ਦੁਖਾਂਤ ਤੇ ਨਾ ਹੀ ਪ੍ਰਹਾਸ ਨੂੰ ਉਹ ਕਲਾ ਵਿਧੀਆਂ ਦੇ ਤੌਰ ਤੇ ਸਾਧ ਸਕਿਆ ਜਾਂ ਵਰਤ ਸਕਿਆ ਹੈ।

## ਕਪੂਰ ਸਿੰਘ ਘੁੰਮਣ

(2 ਮਈ, 1927 – 1985)

ਜਨਮ : 2 ਫ਼ਰਵਰੀ, 1927, ਪਿੰਡ ਦਲਚੀਕੇ, ਜ਼ਿਲ੍ਹਾ ਸਿਆਲਕੋਟ (ਪੱਛਮੀ ਪੰਜਾਬ, ਪਾਕਿਸਤਾਨ)।

ਸਿਖਿਆ : ਐਮ.ਏ. ਪੰਜਾਬੀ।

ਪ੍ਰਕਾਸ਼ਨਾਵਾਂ : **ਪੂਰੇ ਨਾਟਕ** : ਅਣਹੋਣੀ, ਪੁਤਲੀ ਘਰ, ਜਿਊਂਦੀ ਲਾਸ਼, ਜ਼ਿੰਦਗੀ ਤੋਂ ਦੂਰ, ਬੁਝਾਰਤ, ਅਤੀਤ ਦੇ ਪਰਛਾਵੇਂ, ਮੂਕ ਸੰਸਾਰ।

**ਇਕਾਂਗੀ ਸੰਗ੍ਰਹਿ** : ਜ਼ੈਲਦਾਰ, ਰੱਬ ਦੇ ਰੰਗ, ਕਵੀ ਤੇ ਕਵਿਤਾ, ਦੋ ਜੋਤਾਂ ਦੋ ਮੂਰਤਾ, ਝੂੰਗਲਮਾਟਾ, ਕੱਚ ਦੇ ਗਜਰੇ।

ਕਪੂਰ ਸਿੰਘ ਘੁੰਮਣ ਨੇ ਈਸ਼ਵਰ ਚੰਦਰ ਨੰਦਾ ਅਤੇ ਹਰਚਰਨ ਸਿੰਘ ਦੀ, ਪਾਪੂਲਰ ਸਟੇਜ ਉਤੇ ਖੇਡੇ ਜਾਣ ਵਾਲੇ ਨਾਟਕਾ ਦੀ, ਕਲਾ ਦੇ ਤਿੰਨਾ ਹੀ ਗੁਣਾ ਨੂੰ ਬੜੇ ਸੁਚੱਜੇ ਢੰਗ ਨਾਲ ਅਪਣਾਇਆ ਹੈ; ਚੇਤੰਨ ਆਦਰਸ਼-ਵਾਦ, ਲੋਕ ਪ੍ਰਿਯ ਵਿਸ਼ੇ ਸਾਮਗਰੀ ਅਤੇ ਸਰਲ ਸਪੱਸ਼ਟ ਨਾਟਕ ਵਿਧੀਆ। ਇਸ ਦਾ ਸਿੱਟਾ ਇਹ ਹੈ ਕਿ ਕਪੂਰ ਸਿੰਘ ਘੁੰਮਣ ਅੱਜ ਇਕ ਅਜਿਹਾ ਨਾਟਕਕਾਰ ਹੈ ਜਿਸ ਦੇ ਨਾਟਕ ਹਰ ਥਾਂ ਵਿਸ਼ੇਸ਼ ਕਰਕੇ ਸਕੂਲਾਂ ਅਤੇ ਕਾਲਜਾਂ ਵਿਚ ਬੜੇ ਹੁਲਾਸ ਨਾਲ ਖੇਡੇ ਜਾਦੇ ਹਨ। ਪਿਛਲੇ 15 ਵਰ੍ਹਿਆਂ ਤੋਂ ਉਸ ਨੇ ਪਟਿਆਲਾ ਨਗਰ ਵਿਚ ਨਾਟਕ ਖੇਡਣ ਦੀ ਸਫਲ ਪ੍ਰਥਾ ਸਥਾਪਤ ਕੀਤੀ ਹੈ। ਇਸ ਪ੍ਰਥਾ ਦੀ ਸ਼ਕਤੀ ਅਤੇ ਦੁਰਬਲਤਾ ਪੰਜਾਬੀ ਰੰਗਮੰਚ ਦੀ ਪਰਿਪਾਟੀ ਦੇ ਅਨੁਕੂਲ ਹੈ, ਉਹ ਹੈ ਇਕੋ ਹੀ ਨਾਟਕਕਾਰ ਦੀਆਂ ਰਚਨਾਵਾਂ ਨੂੰ ਰੰਗਮੰਚ ਤੇ ਪੇਸ਼ ਕਰਨਾ। ਜਿਹੜੀ ਗਹਿਰਾਈ, ਸਾਰਥਕਤਾ ਅਤੇ ਨਾਟਕ ਵਿਧੀਆ ਉਤੇ ਅਧਿਕਾਰ ਭਿੰਨ ਭਿੰਨ ਨਾਟਕਕਾਰਾਂ, ਵਿਸ਼ੇਸ਼ ਕਰਕੇ ਭਾਰਤ ਤੇ ਪੱਛਮ ਦੇ ਕਲਾਸੀਕਲ ਨਾਟਕਕਾਰਾਂ ਦੀਆ ਰਚਨਾਵਾ ਨੂੰ ਸਟੇਜ ਉਤੇ ਪੇਸ਼ ਕਰਨ ਦੇ ਅਭਿਆਸ ਵਿਚੋਂ ਲੰਘ ਕੇ ਪ੍ਰਾਪਤ ਹੋ ਸਕਦੇ ਹਨ, ਪੰਜਾਬੀ ਰੰਗਮੰਚ ਪਰੰਪਰਾ, ਸਣੇ ਕਪੂਰ ਸਿੰਘ ਦੀ ਪ੍ਰਥਾ ਦੇ, ਉਸ ਤੋਂ ਅਜੇ ਕੋਰੀ ਹੈ।

ਭਾਵੇਂ ਕਪੂਰ ਸਿੰਘ ਘੁੰਮਣ ਨੇ ਅਨੇਕਾ ਸਮਾਜਕ ਵਿਸਿਆ ਨੂੰ ਆਪਣੇ ਨਾਟਕਾ ਵਿਚ ਨਿਭਾਇਆ ਹੈ ਪਰੰਤੂ ਇਕ ਵਿਸ਼ਾ ਜਿਹੜਾ ਵਾਰ ਵਾਰ ਉਸ ਨੂੰ ਖਿੱਚ ਪਾਦਾ ਰਿਹਾ ਹੈ, ਉਹ ਹੈ ਕਲਾਕਾਰ ਦੀ ਆਤਮ ਚੇਤਨਾ। ਬਾਕੀ ਵਿਸ਼ਿਆ ਵਾਗ ਇਸ ਵਿਸ਼ੇ ਦੀ ਪੇਸ਼ਕਾਰੀ ਵਿਚ ਵੀ ਕਪੂਰ ਸਿੰਘ ਘੁੰਮਣ ਬੁਨਿਆਦੀ ਤੌਰ ਤੇ ਆਦਰਸ਼ਵਾਦੀ ਦ੍ਰਿਸ਼ਟੀ ਨੂੰ ਅਪਣਾਉਂਦਾ ਹੈ। ਉਹ ਕਲਾਕਾਰ ਨੂੰ ਇਕ ਵਿਸ਼ੇਸ਼ ਪ੍ਰਕਾਰ ਦੇ ਪੁਰਸ਼ ਦੇ ਰੂਪ ਵਿਚ ਪੇਸ ਕਰਦਾ ਹੋਇਆ ਉਸ ਦੀਆ ਅਕਾਂਖਿਆਵਾ ਅਤੇ ਮਾਨਸਿਕ ਤੇ ਭਾਵੁਕ ਲੋੜਾ ਨੂੰ ਸਾਧਾਰਣ ਮਨੁੱਖ ਨਾਲੋਂ ਵੱਖਰੀ, ਉੱਚੀ ਪੀਹੜੀ ਉਤੇ ਬਿਰਾਜਮਾਨ ਕਰ ਦੇਂਦਾ ਹੈ।

ਕਪੂਰ ਸਿੰਘ ਘੁੰਮਣ ਦੀ ਵਿਸ਼ੇਸ਼ਤਾ ਚੁਸਤ ਵਾਰਤਾਲਾਪ ਅਤੇ ਤਿੱਖੇ ਕਾਰਜ ਵਿਚ ਹੈ।

## ਹਰਸਰਨ ਸਿੰਘ

(10 ਫਰਵਰੀ, 1929 – 1994)

ਜਨਮ 10 ਫ਼ਰਵਰੀ, 1929, ਗੁਜਰਖ਼ਾਨ, ਜ਼ਿਲਾ ਰਾਵਲਪਿੰਡੀ (ਪੱਛਮੀ ਪੰਜਾਬ, ਪਾਕਿਸਤਾਨ)।

ਸਿੱਖਿਆ : ਐਮ.ਏ. ਪੰਜਾਬੀ।

ਪ੍ਰਕਾਸ਼ਨਾਵਾਂ : **ਪੂਰੇ ਨਾਟਕ** : ਜਿਗਰਾ, ਉਦਾਸ ਲੋਕ, ਫੁੱਲ ਕੁਮਲਾ ਗਿਆ, ਅਪਰਾਧੀ।

**ਇਕਾਂਗੀ ਸੰਗ੍ਰਹਿ** :- ਜੋਤ ਤੋਂ ਜੋਤ ਜਗੇ, ਤ੍ਰੇੜ, ਮੇਰੇ ਅੱਠ ਇਕਾਂਗੀ।

ਹਰਸਰਨ ਸਿੰਘ ਵੀ ਗੁਰਚਰਨ ਸਿੰਘ ਜਸੂਜਾ ਵਾਂਗ ਨਾਗਰਿਕੀ ਮੱਧ ਵਰਗ ਦਾ ਨਾਟਕਕਾਰ ਹੈ। ਸ਼ਹਿਰੀ ਮੱਧ ਸ੍ਰੇਣੀ ਦੀਆਂ ਮਾਇਕ ਥੁੜ੍ਹਾਂ ਤੇ ਉਨ੍ਹਾਂ ਤੋਂ ਪੈਦਾ ਹੋਣ ਵਾਲੇ ਮਾਨਸਿਕ ਤੇ ਭਾਵਕ ਵਿਕਾਰਾਂ ਨੂੰ ਹਰਸਰਨ ਸਿੰਘ, ਜਾਸੂਜਾ ਵਾਂਗ ਹੀ ਬੇ-ਕਿਰਕ ਹੋ ਕੇ ਪੇਸ਼ ਕਰਦਾ ਹੈ। ਪਰੰਤੂ ਉਸ ਦੀ ਵਿਸ਼ੇਸ਼ਤਾ ਮੱਧ ਵਰਗ ਦੇ ਲਘੂ ਮਾਨਵ ਦੀਆਂ ਨੀਰਸ ਤੇ ਅਕਾਊ ਔਕੜਾਂ ਤੇ ਪਰਿਸਥਿਤੀਆਂ ਨੂੰ ਉਲੰਘ ਕੇ ਉਨ੍ਹਾਂ ਦੇ ਕਿਸੇ ਅਰਥ ਦੀ ਭਾਲ ਕਰਨਾ ਹੈ। ਇਸ ਅਰਥ ਦੀ ਸੋਧ ਅਤੇ ਉਸ ਦੀ ਨਾਟਕਕਲਾ ਦੀ ਤ੍ਰਾਸਦ ਚੇਤਨਾ ਇਕੋ ਨੁਕਤੇ ਤੇ ਸਿਮਟ ਜਾਂਦੀਆਂ ਹਨ; ਉਹ ਹੈ ਮਨੁੱਖ ਦੇ ਜੀਵਨ ਵਿਚੋਂ ਅਰਥ ਦਾ ਗਵਾਚਣਾ। ਹਰਸਰਨ ਸਿੰਘ ਦੇ ਪਾਤਰ ਆਪਣੀ ਪਰੰਪਰਾਗਤ ਨਿਸ਼ਠਾ ਤੋਂ ਵੰਚਿਤ ਹੋ ਕੇ ਜੀਵਨ ਦੇ ਸਮੁੰਦਰਾਂ ਵਿਚ ਨਿਰ-ਉਦੇਸ਼, ਲਹਿਰਾਂ ਦੇ ਥਪੇੜੇ ਖਾਂਦੇ, ਨਜ਼ਰ ਆਉਂਦੇ ਹਨ। ਉਨ੍ਹਾਂ ਦੀ ਮਾਨਵਤਾ, ਉਨ੍ਹਾਂ ਦੀ ਪੀੜਾ ਅਤੇ ਪੀੜਾ ਭੋਗਣ ਦੀ ਅਸੀਮ ਸ਼ਕਤੀ ਵਿਚ ਹੈ।

---

ਫਾਇਨ ਇੰਪ੍ਰੈਸ਼ਨਸ, ਪੰਜਾਬੀ ਬਾਗ, ਨਵੀਂ ਦਿੱਲੀ ਤੋਂ ਲੈਜ਼ਰ ਟਾਇਪ ਸੈਟਿੰਗ ਹੋ ਕੇ ਭਾਰਤ ਮੁਦ੍ਰਨਾਲਯ ਤੋਂ ਛਪੀ।